



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana



(ਬੀਤੇ ਦੀਆਂ ਪੈੜਾਂ ਦੇ ਨਾਇਕ - ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)

ਇਹ ਹੈ ਸੋਮਾ ਪਿਆਰਾਂ ਦਾ,
ਖਿਮਾਂ ਸੀਲਤਾ, ਸੱਚ, ਸੁੱਚ, ਸੰਜਮ,
ਘੇਰਾ ਇਹਦੇ ਦੀਦਾਰਾਂ ਦਾ ।

ਤਪਤ ਬੁਝੇ ਤਨ ਮਨ ਤੇ ਧਨ ਦੀ,
ਪਾ ਝਲਕਾਂ ਇਕ ਵਾਰਾਂ ਦਾ
ਦੁੱਖ ਭੁਲਦੇ, ਸੁਖ ਸਹਿਜ ਉਪਜਦੇ,
ਰਸ ਮਿਲਦਾ ਝਣਕਾਰਾਂ ਦਾ ।

ਸੂਖਮ, ਕੋਮਲ, ਸਦਾ ਸੁਗੰਧਤ,
ਮਹਿਰਮ ਦਿਲ ਦੀਆਂ ਤਾਰਾਂ ਦਾ,
ਮਨੁਖਤਾ ਦੇ ਬੂਟੇ ਉਤੇ
ਮਹਿਕਿਆ ਪੁਸ਼ਪ ਬਹਾਰਾਂ ਦਾ।

-ਪ੍ਰੀਤਮ ਸਿੰਘ ਕਵੀ

# ਬੀਤੇ ਦੀਆਂ ਪੈੜਾਂ-9

(ਅੱਖੀ ਡਿੱਠੀ, ਕੰਨੀ ਸੁਣੀ ਰੌਚਿਕ ਗੁਰੂ ਗਾਥਾ ਨਾਮਧਾਰੀ ਸਮਾਜ ਦੇ ਅਨੇਕ ਸਿੱਖਾਂ, ਸ਼ਰਧਾਲੂਆਂ ਅਤੇ ਹੋਰ ਨੇੜਿਓ ਤੱਕੇ ਅਲੌਕਿਕ ਚਰਿਤਰਾਂ ਦਾ ਮਨ ਮੱਲਵਾਂ ਵਰਣਨ)

ਸਮਾਂ : 1 ਜਨਵਰੀ 1982 ਤੋਂ 13 ਮਾਰਚ 1982


## ਪ੍ਰੀਤਮ ਸਿੰਘ ਕਵੀ

**ਸੰਪਾਦਕ**
ਦੇਵਿੰਦਰ ਸਿੰਘ ਗਿੱਲ (ਜੀਆ ਨੱਥਾ)



ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ

# BEETE DIAN PAIRAN-9

by

Pritam Singh Kavi

ਡੀਜ਼ਾਈਨ :
ਸ੍ਰ. ਸੁਖਵੰਤ ਸਿੰਘ, ਜਲੰਧਰ
2002

ਪਹਿਲੀ ਵਾਰ : 1000 ਕਾਪੀਆਂ

ਭੇਟਾ : 85/- ਰੁਪਏ

ਪ੍ਰਕਾਸ਼ਕ :
ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ
ਜ਼ਿਲ੍ਹਾ - ਲੁਧਿਆਣਾ-ਪੰਜਾਬ

ਛਾਪਕ :
ਸਵਾਮੀ ਪ੍ਰਿੰਟਰਜ਼
ਹੈਬੋਵਾਲ ਕਲਾਂ, ਲੁਧਿਆਣਾ
ਫੋਨ : 0161-472564, 470633
ਫੈਕਸ: 0161-478133

# ਪ੍ਰੀਤਮ ਸਿੰਘ ਕਵੀ ਦਾ ਕਲਮੀ ਸਫ਼ਰ

- ਸਿਮਰਨ (ਕਵਿਤਾ)
- ਸ੍ਰੀ ਜੀਵਨ ਨਗਰ - ਸ੍ਰੀ ਜੀਵਨ ਨਗਰ ਦੇ ਇਲਾਕੇ ਦੇ ਪਿੰਡਾਂ ਦਾ ਵਰਣਨ
- ਸ੍ਰੀ ਭੈਣੀ ਸਾਹਿਬ (ਪੰਜਾਬੀ)
- ਸ੍ਰੀ ਭੈਣੀ ਸਾਹਿਬ (ਹਿੰਦੀ)
- ਸਤਿਗੁਰੂ ਜਗਜੀਤ ਸਿੰਘ - ਇਕ ਪਰਿਵਰਤਨ
- ਇਸਤਰੀਆਂ ਦਾ ਪਹਿਲਾ ਮੁਕਤੀਦਾਤਾ
- ਸੂਬਾ ਸਾਹਿਬ ਸਿੰਘ (ਹਿੰਦੀ ਅਤੇ ਪੰਜਾਬੀ)
- ਸੂਬਾ ਰਤਨ ਸਿੰਘ
- ਬੀਤੇ ਦੀਆਂ ਪੈੜਾਂ - 11 ਭਾਗ ਪ੍ਰਕਾਸਤ ਤੇ ਹੋਰ ਅਨੇਕਾਂ ਅਪ੍ਰਕਾਸ਼ਿਤ
- ਸਤਿਜੁਗ ਦੀ ਸੰਪਾਦਕੀ - ਉਸ ਦੌਰ ਵਿਚ ਮਹੱਤਵਪੂਰਨ ਅੰਕ ਕਢੇ- ਸਤਿਗੁਰੂ ਪ੍ਰਤਾਪ ਸਿੰਘ ਸਮ੍ਰਿਤੀ ਅੰਕ, ਮਿੱਠੀ ਯਾਦ ਅੰਕ ਅਤੇ ਗੁਰੂ ਹਰੀ ਸਿੰਘ ਅੰਕ ਆਦਿਕ।
- ਵਰਿਆਮ ਸਮੇਤ ਅਨੇਕ ਅਖਬਾਰਾਂ ਦਾ ਵਿਚ ਲੇਖ ਪ੍ਰਕਾਸ਼ਤ ਹੋਏ।
- ਸੰਗੀਤ ਸੋਵੀਨਰਾਂ ਵਿਚ ਲੇਖ
- ਜਗ ਬਾਣੀ - ਪੰਜਾਬੀ ਕੇਸਰੀ - ਹਿੰਦ ਸਮਾਚਾਰ ਪੱਤਰਾਂ ਵਿਚ ਜੀਵਨ ਦੇ ਵੱਖ ਵੱਖ ਪਹਿਲੂਆਂ ਬਾਰੇ ਲੇਖ ਲੜੀ।
- ਬਚਪਨ ਵਿਚ ਸਕੂਲ ਪੜ੍ਹਾਈ ਦੇ ਸਮੇਂ ਲਿਖਤ ਪਰਚੇ ਦੀ ਸੰਪਾਦਨਾ ਤੇ ਬਹੁਤ ਕੁਝ ਹੋਰ।

*ਇਕ ਰੇਖਾ ਚਿੱਤਰ—*

## ਇਕ ਮੁਲਾਂਕਾਤ

# ਕਵੀ ਪ੍ਰੀਤਮ ਸਿੰਘ ਜੀ

ਸਰੂ ਵਰਗਾ ਲੰਮ-ਸਲੰਮਾ ਕੱਦ। ਇਕਹਿਰੀ ਕਾਇਆਂ। ਫੱਬਦੇ ਗੁਰਮੁਖੀ ਕਾਟ ਦੇ ਬਸਤਰ, ਜਿਵੇਂ ਸਰੀਰ ਦਾ ਹੀ ਇਕ ਹਿੱਸਾ ਹੋਣ। ਸੰਧੂਰੀ ਭਾਅ ਮਾਰਦਾ ਨੂਰਾਨੀ ਰੰਗਤ ਵਿਚ ਰੰਗਿਆ ਤਸੱਲੀ ਭਰਪੂਰ ਚਿਹਰਾ। ਚਾਂਦੀ ਰੰਗੇ ਦਾਹੜੇ ਦੇ ਇੱਕ ਇੱਕ ਵਾਲ ਨੂੰ ਸੰਵਾਰਿਆ, ਸੰਭਾਲਿਆ ਹੋਇਆ। ਮੁਛਹਿਰੇ ਕਿਸੇ ਚੰਗੇ ਉਸਤਾਦ ਦੇ ਸਿਧਾਏ ਹੋਏ ਜਿਨ੍ਹਾਂ ਨੂੰ ਗੁਸਤਾਖੀ ਕਰ, ਗੁਸਤਾਖ ਅਖਵਾਣਾ ਚੰਗਾ ਨਾ ਲੱਗੇ। ਹਰ ਕਦਮ ਜਿਵੇਂ ਗਿਣਿਆ ਮਿਣਿਆ, ਨਾਪਿਆ-ਤੋਲਿਆ ਹੋਏ। ਮੂੰਹੋਂ ਨਿਕਲੇ ਅਲਫਾਜ਼ ਅਰਥਾਂ ਭਰਪੂਰ। ਅੱਖਾਂ ਦੀ ਤੱਕਣੀ ਇਸ ਜਾਵੀਏ ਤੇ ਕਿ ਪ੍ਰਸ਼ਨ ਕਰਦੀਆਂ ਵੀ ਜਾਪਦੀਆਂ ਨੇ ਅਤੇ ਉੱਤਰ ਦੇਂਦੀਆਂ ਵੀ। ਇੰਦਰ ਧਨੁਸ਼ਾਂ ਦੇ ਰੰਗਾਂ ਵਿਚ ਰੰਗੀ ਇਸ ਸ਼ਖਸ਼ੀਅਤ ਵਿਚ ਇਕ ਅਜੀਬ ਕਿਸਮ ਦੀ ਕਸ਼ਿਸ਼ ਹੈ, ਤੋਰ ਵਿਚ ਮਟਕ ਹੈ, ਅੱਖਾਂ ਵਿਚ ਚਮਕ ਹੈ, ਬੁੱਲਾਂ ਤੇ ਮੁਸਕਾਨ ਹੈ, ਜੋ ਹਰ ਉਮਰ ਦੇ ਮਰਦ ਤਰੀਮਤ ਨੂੰ ਆਪਣੇ ਵੱਲ ਖਿੱਚਣ ਦੀ ਤਾਕਤ ਰੱਖਦੇ ਨੇ। ਸ਼ਾਇਦ ਇਹੀਓ ਵਜਹ ਹੈ ਕਿ ਹਰ ਕੋਈ ਇਨ੍ਹਾਂ ਦਾ ਢੂੰਡਾਊ ਹੈ। ਇਹ ਕਿਸੇ ਸੁਹਣੀ ਕਵਿਤਾ ਦਾ ਜ਼ਿਕਰ ਨਹੀਂ ਨਾ ਹੀ ਕੋਈ ਗਜ਼ਲ ਜਾਂ ਨਜ਼ਮ ਹੈ। ਪਰ ਇਕ ਰੂਸੀ ਅਖਾਣ ਵਾਂਗ ਇਹ ਉਹ ਜ਼ਰੂਰ ਹੈ ਜਿਸਨੂੰ ਰੱਬ ਨੇ ਸੰਸਾਰ ਦੀ ਰਚਨਾ ਕਰਨ ਤੋਂ ਸੌ ਸਾਲ ਪਹਿਲੋਂ ਸਿਰਜਿਆ ਸੀ। ਜਿਸ ਕਾਰਨ ਇਹ ਸੰਸਾਰ ਏਡਾ ਸੋਹਣਾ ਏ। ਤੁਸੀਂ ਸੋਚੋਗੇ ਕਿ ਮੈਂ ਕੋਈ ਬੁਝਾਰਤ ਪਾ ਰਿਹਾ ਹਾਂ। ਇਹ ਸੱਚ ਹੈ ਕਿ ਰੱਬ ਨੇ ਕਵੀ ਨੂੰ ਸੰਸਾਰ ਦੀ ਸਿਰਜਨਾ ਤੋਂ ਸੌ ਸਾਲ ਪਹਿਲੋਂ ਹੀ ਸਿਰਜਿਆ ਸੀ। ਹਾਂ! ਤੇ ਇਹ ਵੀ "ਕਵੀ ਜੀ" ਹੀ ਹਨ। ਕਵੀ ਪ੍ਰੀਤਮ ਸਿੰਘ ਜੀ।

ਖੁਸ਼ਬੂਈਆਂ ਤੇ ਮਹਿਕਾਂ ਵੰਡਦੀ ਸ਼ਖ਼ਸੀਅਤ ਜਿਨ੍ਹਾਂ ਦੇ ਮੂੰਹੋਂ ਨਿਕਲਦਾ ਹਰ ਲਫ਼ਜ਼ ਕਿਸੇ ਸੁਹਣੇ ਪੁਸ਼ਪ ਵਰਗਾ ਏ। ਆਖਦੇ ਨੇ ਜਿੱਡੀ ਵੱਡੀ ਕੋਈ ਸ਼ਖ਼ਸੀਅਤ ਹੁੰਦੀ ਏ ਉਡਾ ਹੀ ਛੋਟਾ ਉਸਦਾ ਨਾਮ ਹੁੰਦਾ ਏ। ਇੰਝ ਹੀ ਸ੍. ਪ੍ਰੀਤਮ ਸਿੰਘ ਜੀ ਕਵੀ ਅੱਜ ਕੇਵਲ "ਕਵੀ ਜੀ" ਨਾਮ ਨਾਲ ਜਾਣੇ ਪਹਿਚਾਣੇ ਜਾਂਦੇ ਨੇ। ਇਹ ਨਾਮ ਕਿਸੇ ਹੋਰ ਵਿਆਖਿਆ ਦਾ ਮੁਹਤਾਜ਼ ਨਹੀਂ। ਨਾਮਧਾਰੀ ਸਮਾਜ ਤੋਂ ਬਿਨਾਂ ਸਾਹਿਤਕ ਖੇਤਰ ਵਿਚ ਵੀ ਇਹ ਨਾਂਮ ਬੜੇ ਮਾਣ ਸਤਿਕਾਰ ਨਾਲ ਲਿਆ ਜਾਂਦਾ ਹੈ।

ਇਕ ਸਦੀ ਦਾ ਇਹਿਤਾਸ ਆਪਣੀਆਂ ਯਾਦਾਂ ਵਿਚ ਸਮੋਈ, ਇਹ ਰੋਹਬੀਲੀ ਅਣਖੀਲੀ ਅਤੇ ਮਟਕੀਲੀ ਸ਼ਖ਼ਸੀਅਤ, ਆਤਮਿਕ, ਭਾਵਨਾਤਮਿਕ ਅਤੇ ਜਜਬਾਤੀ

ਤੌਰ ਤੇ ਪਰਮ ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਜੁੜੀ ਹੋਈ ਏ। ਇਹੀਓ ਕਾਰਨ ਹੈ ਕਿ "ਕਵੀ ਜੀ" ਹਿੰਦੋਸਤਾਨ ਦੇ ਦਿਲ "ਦਿੱਲੀ" ਨੂੰ ਅਲਵਿਦਾ ਕਹਿ ਸ੍ਰੀ ਭੈਣੀ ਸਾਹਿਬ ਆ ਗਏ। ਢੇਰ ਚਿਰ ਪਹਿਲੋਂ ਲਿਖੀ ਕਵੀ ਜੀ ਦੀ ਇਕ ਰੁਬਾਈ ਨੂੰ ਹੀ ਸਤਿਗੁਰੂ ਜੀ ਨੇ ਅਮਲੀ ਜਾਮਾ ਪਹਿਨਾਇਆ ਹੈ ਜਿਸਦੇ ਸ਼ਬਦ ਸਨ:-

ਜੀਕਰ ਘੜੇ ਜਰਜਰੇ ਵਿਚੋਂ ਸਿੰਮ ਸਿੰਮ ਨਿਕਲੇ ਪਾਣੀ,
ਇਵੇਂ ਸਰੀਰ ਮਿਰੇ ਦੀ ਸ਼ਕਤੀ, ਪਲ ਪਲ ਹੋਈ ਨਿਤਾਣੀ,
ਪਰ ਇਕ ਬਿਨੈ ਲਬਾਂ ਤੇ ਰੁਮਕੇ ਤੇ ਅੱਖੀਆਂ ਚੋਂ ਟਪਕੇ:
ਪ੍ਰੀਤਮ ਪਿਆਰੇ ਇਕ ਵਾਰ ਤਾਂ ਚਰਨੀ ਲਾਇ ਨਿਮਾਣੀ।

ਜਦੋਂ ਮੈਂ ਕਵੀ ਜੀ ਦੀ ਚੇਤੇ ਦੀ ਚੰਗੇਰ ਤੋਂ ਕੁਝ ਯਾਦਾਂ ਇਕੱਤਰ ਕਰਦਿਆਂ, ਕਵੀ ਜੀ ਦੇ ਬਚਪਨੇ ਬਾਰੇ ਜਾਣਕਾਰੀ ਚਾਹੀ, ਤਾਂ ਕਵੀ ਜੀ ਨੇ ਇਕ ਗਜ਼ਲ ਦਾ ਸ਼ੇਅਰ ਗੁਣਗੁਣਾਇਆ:-

ਬਿਨਾਂ ਸੋਚੇ ਵਿਚਾਰੇ ਘੁੰਮਣਾ ਬਸਤਾ ਗੰਵਾ ਲੈਣਾ,
ਅਜਿਹਾ ਵਕਤ ਫਿਰ ਆਵੇ ਨਹੀਂ ਏਦਾਂ ਨਹੀਂ ਹੁੰਦਾ।

ਕਵੀ ਜੀ ਦੇ ਦੱਸਣ ਅਨੁਸਾਰ ਉਨ੍ਹਾਂ ਦਾ ਜਨਮ ਪਿਤਾ ਸੂਬਾ ਫੂਲਾ ਸਿੰਘ ਮਾਤਾ ਦਿਆਲ ਕੌਰ ਦੇ ਘਰ ਉਨ੍ਹਾਂ ਦਿਨਾਂ ਵਿਚ ਹੋਇਆ ਜਦੋਂ ਧਰਤੀ ਬਸੰਤੀ ਰੰਗ ਵਿਚ ਰੰਗੀ ਹੋਈ ਸੀ। ਇਹ ਈਸਵੀ ਸੰਨ 1910 ਦੀ ਫਰਵਰੀ ਦਾ ਪਹਿਲਾ ਦਿਨ ਸੀ। ਲਾਹੌਰ ਜ਼ਿਲ੍ਹੇ ਦਾ ਜਵਰਕੇ (ਡਫਰਕੇ) ਪਿੰਡ। ਕਵੀ ਜੀ ਦੇ ਵਡੇਰੇ ਨਾਮਧਾਰੀ ਨਹੀਂ ਸਨ। ਜਦੋਂ ਨਾਮਧਾਰੀ ਸਿੰਘਾਂ ਦੀ ਕਥਨੀ ਅਤੇ ਕਰਨੀ ਨੇ ਲੁਕਾਈ ਨੂੰ ਆਪਣੇ ਰੰਗ ਵਿਚ ਰੰਗਣਾ ਸ਼ੁਰੂ ਕੀਤਾ, ਉਦੋਂ ਹੀ ਪ੍ਰਸਿੱਧ ਜਥੇਦਾਰ ਸੰਤ ਫਤਿਹ ਸਿੰਘ ਮਾਂਗਾ ਦੀ ਸੰਗਤ ਵਿਚ ਫੂਲਾ ਸਿੰਘ ਵੀ ਰੰਗੇ ਗਏ। ਪਹਿਲੋਂ ਸੰਤ ਫੂਲਾ ਸਿੰਘ ਬਣੇ ਅਤੇ ਫਿਰ ਸੂਬਾ ਫੂਲਾ ਸਿੰਘ।

ਕਵੀ ਜੀ ਨੇ ਪਿੰਡ ਦੇ ਸਕੂਲ ਤੋਂ ਹੀ ਉਰਦੂ ਦੀਆਂ ਚਾਰ ਜਮਾਤਾਂ ਪੜ੍ਹੀਆਂ। ਗੁਰਮੁਖੀ ਅੱਖਰਾਂ ਦੀ ਪਹਿਚਾਣ ਪਿੰਡ ਦੀ ਧਰਮਸ਼ਾਲਾ ਦੇ ਗ੍ਰੰਥੀ ਸਿੰਘ ਨੇ ਕਰਵਾ ਦਿੱਤੀ ਤੇ ਪੰਜ-ਗ੍ਰੰਥੀ ਪੜਨ ਲਗਾ ਦਿੱਤਾ। ਹੋਰ ਉਚੇਰੀ ਵਿਦਿਆ ਦਾ ਕੋਈ ਪ੍ਰਬੰਧ ਨਾ ਹੋ ਸਕਿਆ। ਇਵੇਂ ਹੀ ਕਵੀ ਜੀ ਨੇ ਜ਼ਿੰਦਗੀ ਦੇ ਦੋ ਦਹਾਕੇ ਪੂਰੇ ਕਰ ਲਏ। ਵੀਹ ਵਰ੍ਹਿਆਂ ਦੇ ਹੋਣਗੇ ਜਦੋਂ ਸ੍ਰੀ ਭੈਣੀ ਸਾਹਿਬ ਆਏ ਅਤੇ ਨਾਮਧਾਰੀ ਵਿਦਿਆਲੇ ਤੋਂ ਸਿੱਖਿਆ ਗ੍ਰਹਿਣ ਕਰਨ ਲੱਗੇ। ਇਥੇ ਸੰਸਾਰ ਪੜ੍ਹਾਈ ਦੇ ਨਾਲ ਨਾਲ ਅਧਿਆਤਮਿਕ ਸਿੱਖਿਆ ਵੀ ਲਾਜ਼ਮੀ ਸੀ। ਇਥੇ ਹੀ ਬਸ ਨਹੀਂ ਧਾਰਮਿਕ ਮਰਯਾਦਾ ਦੀ ਪਾਲਨਾ ਕਰਨਾ ਵੀ ਜ਼ਰੂਰੀ ਸੀ ਅਤੇ ਬੜੇ ਸਖ਼ਤ ਅਨੁਸ਼ਾਸ਼ਨ ਵਿਚ ਰਹਿਣਾ ਪੈਂਦਾ ਸੀ। ਉਨ੍ਹਾਂ ਦਿਨਾਂ ਵਿਚ ਇਸ ਵਿਦਿਆਲੇ ਦੇ ਪ੍ਰਮੁਖ ਸੰਤ ਹਰਭਜਨ ਸਿੰਘ ਜੀ ਸਨ। ਵਿਦਿਆਰਥੀਆਂ ਨੂੰ ਪੜ੍ਹਾਈ ਦੇ ਨਾਲ ਨਾਲ ਲੱਕੜ ਅਤੇ ਲੋਹੇ ਦਾ ਕੰਮ ਕਰਨ ਦੀ

ਜਾਂਚ ਵੀ ਸਿਖਾਈ ਜਾਂਦੀ ਸੀ। ਹੱਥ-ਖੱਡੀਆਂ ਤੇ ਕੱਪੜਾ ਬੁਣਨਾ ਵੀ ਸਿਖਾਇਆ ਜਾਂਦਾ ਸੀ। ਇਥੇ ਹੀ ਕਵੀ ਜੀ ਨੇ "ਸਤਿਜੁਗ" ਦੀ ਸੰਪਾਦਨਾ ਦੀ ਜਾਚ ਸਿੱਖੀ। ਪ੍ਰੀਤਮ ਸਿੰਘ "ਪੰਛੀ" ਕਵੀ ਜੀ ਦੇ ਬਹੁਤ ਕਰੀਬੀ ਅਤੇ ਗੂੜ੍ਹੇ ਦੋਸਤਾਂ ਵਿਚੋਂ ਸਨ। ਕਵੀ ਜੀ ਨੇ ਦੱਸਿਆ ਕਿ ਪੰਛੀ ਬੜਾ ਤੇਜ ਤਰਾਰ ਵੇਹਲਿਆਂ ਨਾ ਬੈਠਣ ਵਾਲਿਆਂ ਵਿਚੋਂ ਸੀ। ਕੁਝ ਕਰਦਿਆਂ ਰਹਿਣਾ ਉਸਨੂੰ ਚੰਗਾ ਲੱਗਦਾ ਸੀ। ਖੁਰਾਪਾਤੀ ਵੀ ਰੱਜ ਕੇ ਸੀ।

ਕਵੀ ਜੀ ਤੋਂ ਮੈਂ ਵਿਦਿਆਰਥੀ ਜੀਵਨ ਦੀ ਤਫ਼ਸੀਲ ਚਾਹੀ ਤਾਂ ਥੋੜ੍ਹੇ ਗੰਭੀਰ ਹੋਏ। ਜਿਹਨ ਤੇ ਜੋਰ ਦੇ ਕੇ ਕੁਝ ਸੋਚਦੇ ਰਹੇ। ਫਿਰ ਆਖਿਓਨੇ ਸ੍. ਗੁਰਬਖ਼ਸ਼ ਸਿੰਘ ਪ੍ਰੀਤ-ਲੜੀ ਦੇ ਪਰਚੇ ਪ੍ਰੀਤ-ਲੜੀ ਤੋਂ ਪ੍ਰੇਰਨਾ ਲੈ ਕੇ ਮੈਂ ਅਤੇ ਪੰਛੀ ਨੇ ਵੀ ਇਕ ਪਰਚਾ ਕੱਢਣ ਦੀ ਸੋਚੀ। ਇਸ ਵਾਸਤੇ ਸਾਨੂੰ "ਪਿਆਰਾ" ਨਾਮ ਬਹੁਤ ਪਸੰਦ ਆਇਆ। ਇਸਦੇ ਮਜਮੂਨ ਅਸੀਂ ਆਪ ਹੀ ਲਿਖਿਆ ਕਰਦੇ ਸਾਂ। ਪਰਚਾ ਹੱਥੀਂ ਲਿਖ ਕੇ ਤਿਆਰ ਕੀਤਾ ਜਾਂਦਾ ਸੀ। ਰਾਤ ਨੂੰ ਚੰਦ ਦੀ ਚਾਂਦਨੀ ਵਿਚ ਆਪਣੇ ਅਧਿਆਪਕਾਂ ਅਤੇ ਹੋਰਾਂ ਦੇ ਦਰਵਾਜਿਆਂ ਤੇ ਟੰਗ ਆਇਆ ਕਰਦੇ ਸਾਂ। ਕੁਝ ਅਧਿਆਪਕਾਂ ਨੇ ਇਸਦੀ ਮੁਖਾਲਫ਼ਤ ਵੀ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਉਨ੍ਹੀਂ ਦਿਨੀਂ ਵਿਦੇਸ਼ ਦੌਰੇ ਤੇ ਗਏ ਹੋਏ ਸਨ। ਜਦੋਂ ਵਾਪਸ ਸ੍ਰੀ ਭੈਣੀ ਸਾਹਿਬ ਪੁੱਜੇ ਤਾਂ ਨਰਾਜ਼ ਅਧਿਆਪਕਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਸ਼ਕਾਇਤ ਕੀਤੀ ਕਿ ਜਿਹੜਾ ਪਰਚਾ ਇਹ ਲਿਖ ਲਿਖ ਕੇ ਅਧਿਆਪਕਾਂ ਦੀਆਂ ਬਰੂਹਾਂ ਤੇ ਚਿਪਕਾ ਦੇਂਦੇ ਹਨ, ਉਸ ਵਿਚ ਅਧਿਆਪਕਾਂ ਦੇ ਖਿਲਾਫ ਵੀ ਲਿਖਦੇ ਹਨ। ਸਾਡੀ ਪੇਸ਼ੀ ਹੋਈ, ਸੋਚ ਰਹੇ ਸਾਂ ਜ਼ਰੂਰ ਕੋਈ ਸਜਾ ਮਿਲੇਗੀ।

ਪਰ ਅਸੀਂ ਹੈਰਾਨ ਰਹਿ ਗਏ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚਾਰ ਦਸਤੇ ਕਾਗਜ਼ਾਂ ਦੇ ਤੇ ਚਾਰ ਪਿੰਨਸਲਾਂ ਸਾਨੂੰ ਥਮਾਉਂਦਿਆਂ ਬਚਨ ਕੀਤਾ "ਜਿਥੇ ਆਪਣੇ ਉਸਤਾਦਾਂ ਦੀਆਂ ਗਲਤੀਆਂ ਤੁਸੀਂ ਇਸ ਪਰਚੇ ਵਿਚ ਲਿਖਦੇ ਹੋ ਉਥੇ ਆਪਣੀਆਂ ਦਾ ਜ਼ਿਕਰ ਵੀ ਕਰਿਆ ਕਰੋ"। ਇਹ ਸਾਡੇ ਸੁਧਾਰ ਲਈ ਸਤਿਗੁਰੂ ਜੀ ਦਾ ਇਕ ਕਾਰਆਮਦ ਤਰੀਕਾ ਸੀ।

ਕਵੀ ਜੀ ਨੇ ਇਕ ਹੋਰ ਘਟਨਾ ਦਾ ਜ਼ਿਕਰ ਕਰਦਿਆਂ ਦੱਸਿਆ ਇੱਕ ਵਾਰ ਐਸਾ ਸਮਾਂ ਬਣਿਆ ਕਿ ਮੈਨੂੰ ਨਾਮ ਸਿਮਰਨ ਦੀ ਲਟ ਲਗ ਗਈ। ਪਰ ਇਹ ਕੰਮ ਮੈਂ ਦੂਸਰਿਆਂ ਤੋਂ ਛੁਪ ਕੇ ਕਰਿਆ ਕਰਦਾ ਸਾਂ। ਮੈਂ ਸੋਧ ਰੱਖੀ ਹੋਈ ਸੀ ਤੇ ਇਸ ਕਾਰਨ ਕਾਫੀ ਬੰਧੇਜ ਵਿਚ ਰਿਹਾ ਕਰਦਾ ਸਾਂ। ਸੋਧ ਵਾਸਤੇ ਖੂਹ ਦੇ ਜਲ ਦੀ ਮਰਿਯਾਦਾ ਤਾਂ ਹੈ ਹੀ, ਜਿਥੇ ਮੈਂ ਆਪਣਾ ਗੜਵਾ ਆਪਣੇ ਕੋਲ ਰੱਖਦਾ ਸਾਂ, ਉਥੇ ਖੂਹ ਵਿਚੋਂ ਜਲ ਕੱਢਣ ਲਈ ਡੋਰੀ ਆਪਣੇ ਲੱਕ ਦੁਆਲੇ ਵਲੇਟੀ ਰੱਖਦਾ। ਇਸਨੇ ਮੇਰੇ ਨਾਲ ਇਕ ਨਵਾਂ ਲਕਬ ਜੋੜ ਦਿੱਤਾ, ਹੁਣ ਮੈਂ "ਡੋਰੀ ਵਾਲਾ ਪ੍ਰੀਤਮ" ਬਣ ਗਿਆ ਸਾਂ।

ਬਚਪਨ ਦੀਆਂ ਯਾਦਾਂ ਨੇ ਕਵੀ ਜੀ ਨੂੰ ਵਿਸਮਾਦ ਦੀ ਅਵਸਥਾ ਵਿਚ ਪਹੁੰਚਾ ਦਿੱਤਾ। ਆਖਣ ਲੱਗੇ ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਮੈਥੋਂ ਦਸ ਵਰ੍ਹੇ ਛੋਟੇ ਸਨ। ਪਰ ਸਾਡੇ ਸਬੰਧ ਦੋਸਤਾਨਾ ਸਨ। ਜਦੋਂ ਵੀ ਬੇਅੰਤ ਜੀ ਨੂੰ ਜਰਾ ਵੇਹਲ ਮਿਲਣੀ ਤਾਂ ਢੂੰਡਦਿਆਂ ਮੇਰੇ ਕੋਲ ਆ ਜਾਣਾ ਜਦੋਂ ਮੈਨੂੰ ਵੇਹਲ ਮਿਲਣੀ ਤਾਂ ਮੈਂ ਬੇਅੰਤ ਜੀ ਨੂੰ ਢੂੰਡਣਾ। ਫਿਰ ਅਸੀਂ ਢੇਰ ਚਿਰ ਬੈਠਿਆਂ ਰਹਿਣਾ। ਕਿਆ ਦਿਨ ਸਨ ਬਚਪਨੇ ਦੇ :-

**ਫੇਰ ਤੇਰੀ ਯਾਦਾਂ ਦੀ ਖਿੜ ਪਈ ਅੱਜ ਅੰਦਰ ਫੁਲਵਾੜੀ,**
**ਫੇਰ ਦਿਲੇ ਨੂੰ ਕੁਛ-ਕੁਛ ਹੋਵੇ ਫੇਰ ਮਘੀ ਚੰਗਿਆੜੀ।**

ਬੇਅੰਤ ਜੀ ਨੇ ਕਿੰਨੀ ਕਿੰਨੀ ਦੇਰ ਮੇਰੇ ਕੋਲ ਅੱਧ ਲੇਟੀ ਅਵਸਥਾ ਵਿਚ, ਠੋਡੀ ਤੇ ਹੱਥ ਧਰ, ਘਾਹ ਤੇ ਲੇਟੇ ਲੇਟੇ ਮੈਥੋਂ ਕਹਾਣੀਆਂ ਸੁਣਦੇ ਰਹਿਣਾ। ਸੁਣਦਿਆਂ ਸੁਣਦਿਆਂ ਕਦੇ ਖਿੜ ਖਿੜਾ ਕੇ ਹੱਸਣਾ, ਕਦੇ ਬਹੁਤ ਗੰਭੀਰ ਹੋ ਜਾਣਾ। ਇਹ ਕਹਾਣੀਆਂ ਸਾਡੀਆਂ ਕਦੇ ਮੁੱਕਣ ਵਾਲੀਆਂ ਥੋੜ੍ਹੇ ਹੋਇਆ ਕਰਦੀਆਂ ਸਨ। ਫਿਰ ਜਦੋਂ ਸੁਨਣ ਵਾਲਾ ਬਾਲਾ-ਪ੍ਰੀਤਮ ਹੋਏ ਤਾਂ ਕੌਣ ਆਪਣੀਆਂ ਕਹਾਣੀਆਂ ਨੂੰ ਮੁੱਕਣ ਦੇਵੇਗਾ। ਇਹ ਤੇ ਸਗੋਂ ਹੋਰ ਰੋਚਕ, ਮਨੋਰੰਜਨ ਭਰਪੂਰ ਅਤੇ ਲੰਮੇਰੀਆਂ ਹੋ ਜਾਇਆ ਕਰਦੀਆਂ ਸਨ। ਇਨ੍ਹਾਂ ਵਿਚ ਓੜਕਾਂ ਦੀ ਰਵਾਨੀ ਹੋਇਆ ਕਰਦੀ ਸੀ। ਇਨ੍ਹਾਂ ਕਹਾਣੀਆਂ ਦੇ ਪਾਤਰ ਬੇਅੰਤ ਜੀ ਅਤੇ ਮੈਂ ਆਪੂ ਹੋਇਆ ਕਰਦੇ ਸਾਂ। ਕਦੇ ਅਸਾਂ ਪਹਾੜਾਂ ਦੀਆਂ ਉੱਚੀਆਂ-ਚੋਟੀਆਂ ਤੇ ਚੜ੍ਹ ਜਾਣਾ। ਕਦੇ ਹਰੀਆਂ ਢਲਾਨਾਂ ਤੇ ਛੁਹਣ-ਛੁਹਾਈਆਂ ਖੇਡਣਾ। ਕਦੇ ਪੱਥਰਾਂ ਦੀਆਂ ਵਿਰਲਾਂ ਤੇ ਕੰਦਰਾਂ ਵਿਚ ਛੁਪ ਕੇ ਲੁਕਣ ਮੀਟੀ ਖੇਡਣਾ। ਕਦੇ ਘਨਕੋਰ ਜੰਗਲਾਂ ਵਿਚ ਗੁਆਚ ਜਾਣਾਂ, ਜਿਥੇ ਅਜੀਬੋ-ਗਰੀਬ ਫੁੱਲਾਂ ਨਾਲ ਲੱਦੇ ਬ੍ਰਿਖ ਹੁੰਦੇ। ਸੁਗੰਧੀਆਂ ਬਿਖੇਰਦੇ ਫੁੱਲ ਹੁੰਦੇ। ਮਾਖਿਓਂ ਦੇ ਅਨੇਕਾਂ ਤਰ੍ਹਾਂ ਦੇ ਛੱਤੇ ਹੁੰਦੇ। ਬੇਅੰਤ ਜੀ ਦੇ ਹੱਥਾਂ ਦੀ ਛੋਹ ਪਾ ਮਧੂ-ਮੱਖੀਆਂ ਇੱਕ ਪਾਸੇ ਸਿਮਟ ਜਾਣਾ ਅਤੇ ਅਸਾਂ ਸ਼ਹਿਦ ਖਾਣ ਦਾ ਅਨੰਦ ਲੈਣਾ।

ਕਦੇ ਕਦੇ ਜੰਗਲੀ ਜਾਨਵਰਾਂ ਦੀ ਡਰਾਉਣੀ ਤੇ ਘਨਘੋਰ ਗਰਜਨਾ ਸੁਣਾਈ ਪੈਣੀ। ਅਸਾਂ ਫਿਰ ਅਕਾਸ਼ ਵਿਚ ਉੱਡਣ ਲੱਗ ਪੈਣਾ। ਕਦੇ ਬੱਦਲਾਂ ਦੇ ਉਤੋਂ ਦੀ, ਕਦੇ ਬੱਦਲਾਂ ਦੇ ਨਾਲ ਨਾਲ ਅਤੇ ਕਦੇ ਬੱਦਲਾਂ ਦੇ ਹੇਠੋਂ ਹੇਠੋਂ। ਬੜੇ ਕੂਲੇ ਬੱਦਲ ਸਾਡੀ ਕੰਡ ਨੂੰ ਛੋਂਹਦੇ। ਕਦੇ ਅਸਾਂ ਅਜਿਹੇ ਮੁਲਕਾਂ ਵਿਚ ਜਾ ਲੱਥਣਾ ਜਿਥੋਂ ਦੇ ਵਸ਼ਿੰਦੇ ਸਾਡੇ ਵਾਂਗ ਨਾ ਹੋ ਕੇ ਹੋਰੂੰ ਤਰ੍ਹਾਂ ਦੇ ਹੋਇਆ ਕਰਦੇ ਸਨ।

ਭਲਾ ਇਹੋ ਜਹੀਆਂ ਕਹਾਣੀਆਂ ਤੋਂ ਵੀ ਕੋਈ ਅੱਕਦਾ, ਥੱਕਦਾ ਏ। ਕੌਣ ਮੁਕਣ ਦੇਵੇਗਾ ਆਪਣੀਆਂ ਕਹਾਣੀਆਂ ਜਦੋਂ ਸੁਨਣ ਵਾਲੇ ਬੇਅੰਤ ਜੀ ਹੋਣ। ਦੂਸਰੇ ਦਿਨ ਬੇਅੰਤ ਜੀ ਨੇ ਫਿਰ ਆ ਜਾਣਾ ਤੇ ਆਖਣਾ "ਕਵੀ" ਕੱਲ ਵਾਲੀ ਬਾਤ ਅਗਾਂਹ ਸੁਣਾ। ਮੇਰੀ ਇਕ ਰੁਬਾਈ ਵਿਚ ਵੀ ਅਜਿਹਾ ਇਸ਼ਾਰਾ ਹੈ :-

ਬਾਲਾ ਪ੍ਰੀਤਮ ਠੋਡੀ ਹੱਥ ਧਰ, ਧਰ ਤੇ ਲੰਮਾ ਪੈ ਕੇ
ਸੁਣਦਾ ਰਿਹਾ ਕਹਾਣੀ ਕੁਦਰਤ, ਰੋਜ਼ ਬਰੋਜ਼ੀ ਕਹਿ ਕੇ॥

ਜਦੋਂ ਮੈਂ ਕਿਸੇ ਹੋਰ ਜ਼ਿਕਰ ਯੋਗ ਘਟਨਾ ਬਾਰੇ ਪੁੱਛਿਆ ਤਾਂ ਆਖਣ ਲੱਗੇ, ਇਕ ਹੋਰ ਸੱਜਨ ਦਾ ਜ਼ਿਕਰ ਵੀ ਮੈਂ ਜ਼ਰੂਰ ਕਰਾਂਗਾ। ਉਹ ਸਨ ਸ੍. ਹਰਬੰਸ ਸਿੰਘ ਪ੍ਰਵਾਨਾ ਜੀ, ਡੰਗਰਾਂ ਦੇ ਡਾਕਟਰ ਵਜੋਂ ਸ੍ਰੀ ਭੈਣੀ ਸਾਹਿਬ ਆਏ ਸਨ। ਵਿਚਾਰਾਂ ਦੀ ਇਕ ਸੁਰਤਾ ਕਾਰਨ ਸਾਡੀ ਆਪਸ ਵਿਚ ਕਾਫ਼ੀ ਨੇੜਤਾ ਹੋ ਗਈ। ਇਹੀਓ ਨੇੜਤਾ ਬਾਅਦ ਵਿਚ ਰਿਸ਼ਤੇਦਾਰੀ ਵਿਚ ਬਦਲ ਗਈ। ਪ੍ਰਵਾਨਾ ਜੀ ਦੀ ਛੋਟੀ ਭੈਣ ਗੁਰਬਚਨ ਕੌਰ 1941 ਵਿਚ ਮੇਰੀ ਸੁਪਤਨੀ ਬਣੀ। ਪ੍ਰਵਾਨਾ ਜੀ ਉਨੀਂ ਦਿਨੀਂ ਪੈੜਾ ਤਹਿਸੀਲ ਟੋਭਾ ਟੇਕ ਸਿੰਘ ਜ਼ਿਲ੍ਹਾ ਲਾਇਲਪੁਰ ਰਹਿੰਦੇ ਸਨ। ਮੇਰੇ ਪਿੰਡ ਡੱਫਰਕੇ ਤੋਂ 200 ਮੀਲ ਹੋਰ ਅਗਾਂਹ ਜਿਥੋਂ ਮੈਂ ਗੁਰਬਚਨ ਕੌਰ ਨੂੰ ਵਿਆਹ ਕੇ ਲਿਆਇਆ।

ਇਕ ਖਾਸ ਗੱਲ, ਮੇਰੀ ਜ਼ਿੰਦਗੀ ਵਿੱਚ ਹਰ ਨਾਵੇਂ ਵਰ੍ਹੇ ਕੋਈ ਅਹਿਮ ਮੋੜ ਆਉਂਦਾ ਰਿਹੈ। ਸ੍ਰੀ ਭੈਣੀ ਸਾਹਿਬ ਵੀ ਮੈਂ ਨੌਂ ਕੁ ਵਰ੍ਹੇ ਹੀ ਰਿਹਾ ਸਾਂ ਕਿ ਮੇਰੇ ਪਿਤਾ ਜੀ ਦਾ ਇੰਤਕਾਲ ਹੋ ਗਿਆ। ਮੈਨੂੰ ਵਾਪਸ ਡੱਫਰਕੇ ਜਾਣਾ ਪਿਆ। ਮੁੜ ਮੇਰਾ ਭੈਣੀ ਸਾਹਿਬ ਆਉਣਾ ਨਹੀਂ ਹੋ ਸਕਿਆ।

"ਕਵੀ ਜੀ" ਜਿਨ੍ਹਾਂ ਨੇ ਜ਼ਿੰਦਗੀ ਦਾ ਹਰ ਪਲ ਜੀਵਿਆ ਹੈ। ਡੱਫਰਕੇ ਜਾ ਕੇ ਕਿਵੇਂ ਹੱਥ ਤੇ ਹੱਥ ਧਰਕੇ ਬੈਠ ਸਕਦੇ ਸਨ। ਪ੍ਰਗਤੀਸ਼ੀਲ ਵਿਚਾਰਧਾਰਾ ਦੇ ਮੁਦਈ ਹੋਣ ਕਰਕੇ ਭਾਰਤੀ ਕਮਿਊਨਿਸਟ ਪਾਰਟੀ ਦੀ ਸੂਬਾ ਇਕਾਈ ਦੇ ਮੈਂਬਰ ਬਣ ਗਏ। ਪਾਰਟੀ ਵਲੋਂ ਕਿਸਾਨਾਂ ਦੀ ਹੱਕੀ ਮੰਗਾਂ ਲਈ ਮੋਰਚਾ ਲਗਾਇਆ ਹੋਇਆ ਸੀ। ਕਵੀ ਜੀ ਮੋਰਚੇ ਵਿਚ ਕੁੱਦ ਪਏ। ਇਨ੍ਹਾਂ ਸਰਗਰਮੀਆਂ ਦੌਰਾਨ ਹੀ ਕਵੀ ਜੀ ਦਾ ਮੇਲ ਕਾਮਰੇਡ ਸੋਹਣ ਸਿੰਘ ਜੋਸ਼, ਅਰਜਨ ਸਿੰਘ ਗੜਗਜ, ਕਾਮਰੇਡ ਮਲਹੋਤਰਾ, ਕਾਮਰੇਡ ਜਗਜੀਤ ਸਿੰਘ ਅਨੰਦ ਅਤੇ ਹੋਰ ਪ੍ਰਮੁਖ ਆਗੂਆਂ ਨਾਲ ਹੋਇਆ। ਪਾਰਟੀ ਵੱਲੋਂ ਕਵੀ ਜੀ ਦੀ ਡਿਊਟੀ ਰੂਪੋਸ਼ ਹੋਏ ਕਾਮਰੇਡ ਸਾਥੀਆਂ ਦੀ ਸਾਂਭ-ਸੰਭਾਲ ਅਤੇ ਉਹਨਾਂ ਲਈ ਹਰ ਤਰ੍ਹਾਂ ਦੇ ਇੰਤਜਾਮ ਕਰਨ ਦੀ ਲੱਗੀ। ਕਵੀ ਜੀ ਗੁਰਦੁਆਰੇ ਦੇ ਭਾਈ ਦੇ ਭੇਖ ਵਿਚ ਬਬੇਲੀ ਨਜ਼ਦੀਕ ਫਗਵਾੜੇ ਤਾਇਨਾਤ ਕੀਤੇ ਗਏ। ਇਹ ਪਾਰਟੀ ਦਾ ਸੰਪਰਕ ਕੇਂਦਰ ਸੀ। ਜਿਥੋਂ ਪਾਰਟੀ ਦੀਆਂ ਨੀਤੀਆਂ ਰੂਪੋਸ਼ ਹੋਏ ਸਾਥੀਆਂ ਨਾਲ ਸਾਂਝੀਆਂ ਕੀਤੀਆਂ ਜਾਂਦੀਆਂ ਸਨ ਅਤੇ ਹਰ ਤਰ੍ਹਾਂ ਦੀਆਂ ਗਤੀ-ਵਿਧੀਆਂ ਤੇ ਨਜ਼ਰ ਰੱਖੀ ਜਾਂਦੀ ਸੀ ਅਤੇ ਕੰਟਰੋਲ ਕੀਤਾ ਜਾਂਦਾ ਸੀ। ਆਮ ਤੌਰ ਤੇ ਕਵੀ ਜੀ ਨੂੰ ਪਾਰਟੀ ਹੈੱਡਕੁਵਾਟਰ ਦੇ ਦਫ਼ਤਰ ਵਿਚ ਹੀ ਤਾਇਨਾਤ ਕੀਤਾ ਜਾਂਦਾ ਸੀ।

ਮੈਂ ਕਵੀ ਜੀ ਤੋਂ ਇਨ੍ਹਾਂ ਸਰਗਰਮੀਆਂ ਦਾ ਸਮਾਂ ਪੁੱਛਿਆ ਤਾਂ ਆਖਣ ਲੱਗੇ 1948 ਤੋਂ 1956 ਤੱਕ। ਮੇਰੇ ਜ਼ਿਹਨ ਵਿਚ ਝੱਟ ਵਿਚਾਰ ਆਇਆ ਕਿ ਵੰਡ ਤੋਂ ਪਹਿਲੋਂ ਦਾ ਕਵੀ ਜੀ ਦਾ ਪਿੰਡ ਡੱਫਰਕੇ ਹੁਣ ਵਾਲੇ ਪਾਕਿਸਤਾਨ ਵਿਚ ਚਲਾ

ਗਿਆ ਸੀ। ਮੈਂ ਇਕ ਸਵਾਲ ਹੋਰ ਦਾਗ ਦਿੱਤਾ। ਕਵੀ ਜੀ ਵੰਡ-ਵਕਤ ਕਿਵੇਂ ਗੁਜਰੀ?

ਆਖਣ ਲੱਗੇ ਘਰੋਂ ਅਸੀਂ ਕੁਝ ਨਹੀਂ ਚੁੱਕ ਸਕੇ। ਰਸਤੇ ਵਿਚ ਗੂਹ ਪਿੰਡ ਤੋਂ ਹਰੀਕਿਆਂ ਦਾ ਰਸਤਾ ਤਹਿ ਕਰਦਿਆਂ ਮੇਰੀ ਨਿਗਾਹ ਇਕ ਕੜਾਹੀ ਤੇ ਪਈ। ਇਹ ਕੜਾਹੀ ਮੈਨੂੰ ਰਸਤੇ ਦੇ ਸਫਰ ਲਈ ਬੜੀ ਕਾਰਆਮਦ ਜਾਪੀ। ਇਹ ਸੋਚ ਕੇ ਅਸੀਂ ਉਹ ਕੜਾਹੀ ਆਪਣੇ ਨਾਲ ਲੈ ਲਈ। ਕੜਾਹੀ ਵਿਚ ਆਟਾ ਵੀ ਗੁੰਨਿਆ ਜਾ ਸਕਦਾ ਸੀ, ਰੋਟੀ ਵੀ ਪਕਾਈ ਜਾ ਸਕਦੀ ਸੀ, ਦਾਲ ਸਬਜੀ ਬਨਾਉਣ ਲਈ ਤਾਂ ਕੜਾਹੀ ਹੈ ਹੀ। ਜੇ ਪਾਣੀ ਗਰਮ ਕਰਨਾ, ਉਹ ਵੀ ਕਰੋ, ਚਾਹਟਾ ਬਨਾਉਣਾ ਕੜਾਹੀ ਵਿੱਚ ਬਣਾਉ। ਨਿੱਕਾ ਮੋਟਾ ਸਮਾਨ ਸੰਭਾਲਣਾ ਹੋਵੇ ਕੜਾਹੀ ਵਿੱਚ ਪਾ ਕੇ ਸਿਰ ਤੇ ਰੱਖ ਲੌ। ਜੇ ਮੀਂਹ ਆ ਗਿਆ ਸਿਰ ਤੇ ਉਲਟੀ ਕੜਾਹੀ ਰੱਖ ਲੌ। ਕਿਸੇ ਡੰਗਰ, ਵਹਿੜੇ ਨੂੰ ਪਾਣੀ ਪਿਆਣਾ, ਕੜਾਹੀ ਤੋਂ ਵਧੀਆ ਕੀ ਹੋਵੇਗਾ।

ਕਵੀ ਜੀ ਨੇ ਡੱਫਰਕੇ (ਪਾਕਿਸਤਾਨ) ਤੋਂ ਆ ਕੇ ਪਜਾਵੇ ਜ਼ਿਲ੍ਹਾ ਫਿਰੋਜ਼ਪੁਰ ਨਿਵਾਸ ਕੀਤਾ। ਜਿਵੇਂ ਕਿ ਪਿੱਛੇ ਦੱਸਿਆ ਜਾ ਚੁੱਕਾ ਹੈ ਕਿ ਕਵੀ ਜੀ ਕਮਿਊਨਿਸਟ ਪਾਰਟੀ ਦੇ ਹੈੱਡਕੁਆਰਟਰ ਤਾਇਨਾਤ ਸਨ। ਪਰ 1957 ਵਿਚ ਪਾਰਟੀ ਦੇ ਕੰਮਾਂ ਤੋਂ ਰੁਖਸਤ ਹੋ ਪਜਾਵੇ ਆ ਗਏ। ਉਨ੍ਹਾਂ ਦਿਨਾਂ ਵਿਚ ਪੰਜਾਬੀ ਰੋਜੀ-ਰੋਟੀ ਲਈ ਵਿਦੇਸ਼ਾਂ ਵਲ ਜਾ ਰਹੇ ਸਨ। ਕਵੀ ਜੀ ਦੇ ਮਨ ਵਿਚ ਵੀ ਵਿਦੇਸ਼ ਜਾਣ ਦਾ ਵਿਚਾਰ ਆਇਆ। ਇਸੇ ਸੰਧਰਭ ਵਿਚ ਹੌਲੇ ਹੌਲੇ ਤਿਆਰੀਆਂ ਵੀ ਪ੍ਰਾਰੰਭ ਕਰ ਦਿੱਤੀਆਂ। ਘਰ ਦੇ ਜ਼ਰੂਰੀ ਕੰਮ-ਕਾਜ ਨਿਪਟਾਨ ਲੱਗੇ, ਇਕ ਦਿਨ ਕੁਝ ਸਾਥੀਆਂ ਸਮੇਤ ਚੰਗੇ ਲਵੇਰੇ ਦੀ ਭਾਲ ਕਰ ਰਹੇ ਸਨ ਤਾਂ ਪਤਾ ਲੱਗਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਜੀਵਨ ਨਗਰ ਆਏ ਹੋਏ ਹਨ। ਗੁਰੂ ਚਰਨਾਂ ਦੀ ਖਿੱਚ ਜੀਵਨ ਨਗਰ ਲੈ ਤੁਰੀ। ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਪਰਿਵਾਰ ਦੀ ਸੁਖ-ਸਾਂਦ ਪੁੱਛੀ। 14 ਸਾਲ ਬਾਅਦ ਦੀ ਇਸ ਮਿਲਨੀ ਨੇ ਅਪਣੱਤ ਤੇ ਮੋਹ ਦੀਆਂ ਤੰਦਾਂ ਵਿਚ ਝਰਨਾਹਟ ਛੇੜ ਦਿੱਤੀ। ਸਤਿਗੁਰੂ ਜੀ ਨੇ ਆਉਣ ਦਾ ਪ੍ਰਯੋਜਨ ਪੁੱਛਿਆ ਤਾਂ ਕਵੀ ਜੀ ਨੇ ਆਖਿਆ, ਜੀ ਕੋਈ ਲਵੇਰਾ ਢੂੰਡ ਰਹੇ ਹਾਂ। ਬਚਨ ਹੋਇਆ ਇਸ ਹਫਤੇ ਦੇ ਅਖੀਰ ਵਿਚ ਆਇਓ ਮੈਂ ਕਿਸੇ ਚੰਗੇ ਲਵੇਰੇ ਦਾ ਪਤਾ ਕਰਵਾ ਰੱਖਾਂਗਾ। ਜਦੋਂ ਕਵੀ ਜੀ ਦੁਬਾਰਾ ਆਏ ਤਾਂ ਸਤਿਗੁਰੂ ਜੀ ਨੇ ਇਕ ਸੱਜਰ ਸੂਈ ਗਊ ਕਵੀ ਜੀ ਦੇ ਹਵਾਲੇ ਕਰ ਦਿੱਤੀ। ਪੈਸੇ ਦੇਣੇ ਚਾਹੇ ਤਾਂ ਬਚਨ ਕੀਤਾ ਪੈਸੇ ਨਹੀਂ ਲੈਣੇ। ਇਹ ਸਾਡੇ ਵੱਲੋਂ ਤੇਰੇ ਬੱਚਿਆਂ ਲਈ।

ਕਵੀ ਜੀ ਨੇ ਵਿਦੇਸ਼ ਜਾਣ ਦੀਆਂ ਤਕਰੀਬਨ ਸਾਰੀਆਂ ਤਿਆਰੀਆਂ ਮੁਕੰਮਲ ਕਰ ਲਈਆਂ ਸਨ। ਸੀਟਾਂ ਦੀ ਬੁਕਿੰਗ ਵੀ ਹੋ ਗਈ ਸੀ ਕਿ ਸਤਿਗੁਰੂ ਜੀ ਨੇ ਕਵੀ ਨੂੰ ਜੀਵਨ ਨਗਰ ਬੁਲਾਵਾ ਭੇਜਿਆ। ਚਰਨਾਂ ਵਿਚ ਹਾਜ਼ਰ ਹੋ ਗਏ।

ਨਮਸਕਾਰ ਕੀਤੀ। ਹੁਕਮ ਹੋਇਆ "ਸਤਿਜੁਗ ਸੰਭਾਲੋ"। ਕਵੀ ਜੀ ਨੇ ਬੇਨਤੀ ਕੀਤੀ, "ਜੀ, ਮੈਂ ਤਾਂ ਵਿਦੇਸ਼ ਜਾ ਰਿਹਾ ਹਾਂ। "ਦੂਸਰਾ ਬਚਨ ਸੀ "ਕੈਂਸਲ ਕਰ ਦਿਓ-ਨਹੀਂ-ਜਾਣਾ- ਸਤਿਜੁਗ ਸੰਭਾਲੋ।"

'ਸੱਤ ਬਚਨ' ਕਹਿ ਕਵੀ ਜੀ ਸ੍ਰੀ ਜੀਵਨ ਨਗਰ ਆ ਗਏ ਸਤਿਜੁਗ ਦੀ ਸੰਪਾਦਨਾ ਕਰਨ ਲੱਗੇ। ਨਿਜ ਦੀ ਆਦਤ ਅਨੁਸਾਰ ਆਪਣੀ ਡਾਇਰੀ ਵਿਚ ਇਨ੍ਹਾਂ ਦਿਨਾਂ ਵਿਚ ਵਾਪਰਦੀਆਂ ਘਟਨਾਵਾਂ ਅਤੇ ਵਾਕਿਆਤ ਨੋਟ ਕਰਦੇ ਰਹੇ। ਇਹ ਡਾਇਰੀ ਦੀ ਲਿਖਤ ਹੀ ਨਾਮਧਾਰੀ ਸਮਾਜ ਦੇ ਇਤਿਹਾਸ ਨਾਲ ਸਬੰਧਿਤ ਅਹਿਮ ਦਸਤਾਵੇਜ ਸਾਬਤ ਹੋਈ। ਇਨ੍ਹਾਂ ਇੰਦਰਾਜ਼ਾਂ ਨੂੰ ਮਾਸਿਕ ਵਰਿਆਮ ਵਿਚ ਸ਼ੁਰੂ ਕਰਦਿਆਂ ਸ੍ਰੀ ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਲਿਖਿਆ "ਕਵੀ ਜੀ ਦੇ ਰਜੌਰੀ ਗਾਰਡਨ ਨਵੀਂ ਦਿੱਲੀ ਨਿਵਾਸ ਸਥਾਨ ਤੇ ਉਨ੍ਹਾਂ ਦੀਆਂ ਸਾਂਭੀਆਂ ਪੁਰਾਣੀਆਂ ਕ੍ਰਿਤਾਂ 29 ਸਾਲ ਪੁਰਾਣੀ ਗਾਥਾ ਸੁਣਾ ਰਹੀਆਂ ਸਨ। ਇਹ ਉਨ੍ਹਾਂ ਦਿਨਾਂ ਨਾਲ ਸਬੰਧਿਤ ਸਨ ਜਦੋਂ ਕਵੀ ਜੀ ਨਾਮਧਾਰੀਆਂ ਦੇ ਅਫੀਸ਼ਲ ਅਖਬਾਰ ਸਤਿਜੁਗ ਦੇ ਸੰਪਾਦਕ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਨਿਜੀ ਸੰਪਰਕ ਸੀ। ਉਨ੍ਹਾਂ ਦੇ ਪਿਆਰ ਅਤੇ ਵਿਸ਼ਵਾਸ਼ ਦੇ ਪਾਤਰ ਸਨ। ਆਲੇ ਦੁਆਲੇ ਵਾਪਰਦੀਆਂ ਘਟਨਾਵਾਂ ਤੋਂ ਸੁਚੇਤ ਸਨ। ਇਨ੍ਹਾਂ ਦੀ ਅਹਿਮੀਅਤ ਸਮਝਦੇ ਸਨ ਅਤੇ ਉਨ੍ਹਾਂ ਦੇ ਆਪਣੇ ਨਿਜ ਨਾਲ ਸਬੰਧ ਰੱਖਦੇ ਵਾਕਿਆਤ ਉਨ੍ਹਾਂ ਕਿਤੇ ਸੁਤੇ-ਸਿਧ ਲਿਖ ਛੱਡੇ। ਇਹ ਵਾਕਿਆਤ ਉਦੋਂ ਦੇ ਸਨ ਜਦੋਂ ਕੈਰੋਂ ਸਰਕਾਰ ਵੱਲੋਂ ਨਾਮਧਾਰੀਆਂ ਤੇ ਜਬਰ ਕੀਤਾ ਜਾ ਰਿਹਾ ਸੀ। ਇਹ ਡਾਇਰੀ ਵੀ ਸੀ, ਇਤਿਹਾਸ ਵੀ ਅਤੇ ਸਾਹਿਤ ਵੀ।

ਇਹ ਡਾਇਰੀ 16 ਅਗਸਤ 1958 ਤੋਂ ਲੈ ਕੇ 22 ਫਰਵਰੀ 1964 ਤੱਕ ਦੇ ਹਾਲਾਤਾਂ, ਘਟਨਾਵਾਂ ਅਤੇ ਸਮੇਂ ਨੂੰ ਪਾਠਕਾਂ ਸਾਂਹਵੇਂ ਰੱਖਦੀ ਹੈ। ਸ੍ਰੀ ਜਗਦੀਸ਼ ਸਿੰਘ ਦੇ ਉੱਦਮ ਨਾਲ ਵਰਿਆਮ ਵਿਚ ਛਪੇ ਇਸ ਲੜੀਵਾਰ ਮਜਮੂਨ ਨੂੰ ਪਾਠਕਾਂ ਵੱਲੋਂ ਭਰਪੂਰ ਹੁੰਗਾਰਾ ਮਿਲਿਆ। ਇਹ "ਬੀਤੇ ਦੀਆਂ ਪੈੜਾਂ" ਦੀ ਸ਼ੁਰੂਆਤ ਸੀ, ਪਰ 23 ਫਰਵਰੀ 1964 ਤੋਂ 7 ਜੁਲਾਈ 1977 ਤਕ ਕਵੀ ਜੀ ਦੀ ਡਾਇਰੀ ਖਾਮੋਸ਼ ਸੀ। ਉਸ ਵਿਚ ਨਾਮਧਾਰੀ ਸਮਾਜ ਨਾਲ ਸਬੰਧਿਤ ਹਾਲਤਾਂ ਦਾ ਭਰਪੂਰ ਜ਼ਿਕਰ ਨਹੀਂ ਕਿਉਂਕਿ ਕਵੀ ਜੀ ਫਿਰ ਹਾਲਾਤ ਵਸ ਕਮਿਊਨਿਸਟ ਪਾਰਟੀ ਦੇ ਸੂਬਾ ਹੈੱਡਕੁਆਟਰ ਵਿਚ ਪੁੱਜ ਗਏ। ਇਸ ਸਮੇਂ ਬਾਰੇ ਕਵੀ ਜੀ ਦੱਸਦੇ ਹਨ :-

ਮੈਂ ਪੂਰੀ ਇਮਾਨਦਾਰੀ ਸੰਜੀਦਗੀ ਅਤੇ ਉਤਸ਼ਾਹੀ ਹਿੰਮਤ ਨਾਲ ਪਾਰਟੀ ਵਿਚ ਕੰਮ ਕੀਤਾ। ਸਧਾਰਣ ਪੱਧਰ ਤੋਂ ਲੈ ਕੇ ਹੈੱਡਕੁਆਟਰ ਤੱਕ ਦੀਆਂ ਜ਼ਿੰਮੇਵਾਰੀਆਂ ਨਿਭਾਹੀਆਂ। ਜ਼ਿੰਮੇ ਲੱਗੇ ਪਾਰਟੀ ਕੋਟਿਆਂ ਨੂੰ ਡਿਊਢਾ-ਦੁਗਣਾ ਤੱਕ ਪੂਰਾ ਕੀਤਾ। ਅੰਤਮ ਸੇਵਾ ਪਾਰਟੀ ਦੇ ਪ੍ਰੈਸ ਦੀ ਆਵਾਮੀ ਪ੍ਰਿੰਟਿੰਗ ਅਤੇ ਪਬਲਿਸ਼ਿੰਗ ਸੁਸਾਇਟੀ ਲਿਮਟਿਡ ਜਲੰਧਰ ਵਿਚ ਮੈਨੇਜਰ ਦੇ ਤੌਰ ਤੇ ਕੀਤੀ ਉਸ ਨੂੰ ਬੇ-ਵਿਸ਼ਵਾਸੀ ਦੇ

ਮਾਹੌਲ ਚੋਂ ਕੱਢ ਕੇ ਵਿਸ਼ਵਾਸ਼ ਯੋਗਤਾ ਪ੍ਰਧਾਨ ਕੀਤੀ। ਪਰ ਇਸ ਸਾਰੇ ਸਮੇਂ ਵਿਚ ਮੇਰਾ ਨਾਮਧਾਰੀਆਂ ਨਾਲੋਂ ਮੋਹ ਨਹੀਂ ਟੁੱਟਿਆ। ਸਗੋਂ ਮੇਰੇ ਸਾਰੇ ਪ੍ਰੈਸ ਨਾਲ ਕੰਮਾਂ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਬੋਲ ਸਹਾਇਕ ਰਹੇ। ਕੋਈ ਸੰਦੇਹ ਨਹੀਂ ਕਿ ਜੇ ਮੈਨੂੰ ਸਮੇਂ ਸਮੇਂ ਸਤਿਗੁਰੂ ਜੀ ਵਾਲੇ ਪਾਸਿਓਂ ਆਰਥਿਕ ਸਹਾਇਤਾ ਨਾ ਮਿਲੀ ਹੁੰਦੀ ਤਾਂ ਪ੍ਰੈਸ ਨੂੰ ਭਰਪੂਰਤਾ ਨਾ ਪ੍ਰਦਾਨ ਕਰ ਸਕਦਾ।

ਅਪ੍ਰੈਲ 1977 ਵਿਚ ਇਕ ਰਾਤ ਮੈਨੂੰ ਵਿਚਾਰ ਆਇਆ : ਕਵੀ ਕਾਮਰੇਡਾਂ ਪਾਸ ਤਾਂ ਬੁੱਧੀਜੀਵੀਆਂ ਦਾ ਮੱਖਣ ਕੇਂਦਰਤ ਹੋਇਆ ਰਹਿੰਦਾ ਹੈ। ਇਨ੍ਹਾਂ ਨੂੰ ਤੇਰੀ ਓਨੀ ਲੋੜ ਨਹੀਂ, ਜਿੰਨੀ ਤੇਰੇ ਘਰ ਨਾਮਧਾਰੀਆਂ ਨੂੰ ਤੇਰੀ ਜ਼ਰੂਰਤ ਹੈ। ਉਹ ਦੇਸ਼ ਭਗਤੀ ਕਾਰਨ ਹੀ ਆਮ ਕਰਕੇ ਅਨਪੜ੍ਹ ਰਹਿ ਗਏ। ਉਨ੍ਹਾਂ ਵਿਚ ਚੰਗੇ ਆਚਾਰ ਦੇ ਸਾਰੇ ਚਿੰਨ੍ਹ ਮੌਜੂਦ ਹਨ। ਉਹ ਗੁਰਸਿੱਖੀ ਦੀ ਨਾਨਕ ਪ੍ਰੰਪਰਾ ਨੂੰ ਸੁਰਜੀਤ ਰੱਖ ਰਹੇ ਹਨ। ਕਿਓਂ ਨਾ ਤੂੰ ਉਨ੍ਹਾਂ ਦਾ ਲੇਖਕ ਬਣੇਂ। ਉਸ ਸਮਾਜ ਨੂੰ ਤੇਰੀ ਲੋੜ ਹੈ। ਬੇ-ਲੋੜਿਆਂ ਤੋਂ ਛੁੱਟੀ ਕਰ।

ਸਵੇਰੇ ਉਠਦਿਆਂ ਹੀ ਮੈਂ ਪਾਰਟੀ ਦੀ ਪ੍ਰੈਸ ਕਮੇਟੀ ਨੂੰ ਅਸਤੀਫਾ ਲਿਖ ਦਿੱਤਾ। ਜਦੋਂ ਪ੍ਰਾਪਤੀ ਨਾ-ਪ੍ਰਾਪਤੀ ਦੀ ਖ਼ਬਰ ਵੀ ਨਾ ਮਿਲੀ ਮੈਂ ਦੂਜੀ ਵਾਰ ਫਿਰ ਲਿਖ ਦਿਤਾ ਕਿ ਮੈਂ 1977 ਦੀ ਜੂਨ ਪਹਿਲੀ ਨੂੰ ਪ੍ਰੈਸ ਤੋਂ ਛੁੱਟੀ ਕਰ ਰਿਹਾ ਹਾਂ।

ਏਸੇ ਦੌਰਾਨ ਚੋਣਾਂ ਦਾ ਐਲਾਨ ਹੋ ਗਿਆ, ਮੈਂ ਅਜੇਹੇ ਮੌਕੇ ਆਪਣੇ ਕਿਸੇ ਵਿਚਾਰ ਅਧੀਨ ਪਾਰਟੀ ਨੂੰ ਨੁਕਸਾਨ ਨਹੀਂ ਸਾਂ ਪਹੁੰਚਾਉਣਾ ਚਾਹੁੰਦਾ। ਸੋ ਡਟ ਕੇ ਪ੍ਰਿੰਟਿੰਗ ਆਦਿ ਦਾ ਕੰਮ ਕਰਦਿਆਂ ਅਲਟੀਮੇਟਮ ਦੇ ਦਿੱਤਾ ਕਿ ਪ੍ਰੀਤਮ ਸਿੰਘ ਕਵੀ 5.7.77 ਨੂੰ ਮੈਨੇਜਰ ਦੀ ਕੁਰਸੀ ਤੇ ਨਹੀਂ ਹੋਵੇਗਾ। ਪ੍ਰਬੰਧ ਕਰ ਲਿਆ ਜਾਵੇ 6-7-77 ਨੂੰ ਮੇਰੇ ਘਰੋਗੇ ਸਮਾਨ ਦਾ ਟਰੱਕ ਨਵੀਂ ਦਿੱਲੀ ਜੇ/3/88 ਰਾਜੌਰੀ ਗਾਰਡਨ ਵਿਖੇ, ਧੂਏਂਧਾਰ ਬਰਸਾਤ ਵਿੱਚ ਜਾ ਲੱਥਾ। ਇਹ ਮੇਰਾ ਘਰ ਸੀ, ਪ੍ਰੋਗਰਾਮ ਇਹ ਸੀ ਕਿ ਨਾਮਧਾਰੀਆਂ ਨਾਲ ਸਬੰਧਿਤ ਵੱਖ ਵੱਖ ਵਿਸ਼ਿਆਂ ਤੇ 18-20 ਪੁਸਤਕਾਂ ਲਿਖਾਂਗਾ। ਪਰ ਅਗਲੇਰੇ ਦਿਨ ਮੇਰਾ ਰਾਹ ਜਿਵੇਂ ਸੰਸਕਾਰਾਂ ਨੇ ਹੀ ਮਿਥ ਦਿੱਤਾ। ਇਸ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਿੱਲੀ ਆ ਗਏ। ਮੈਂ ਦਰਸ਼ਨਾਂ ਲਈ ਗਿਆ ਤਾਂ ਕਹਿਣ ਲੱਗੇ :-

"ਆ ਗਏ ਫਿਰ, ਕਵੀ ਜੀ"

"ਹਾਂ ਜੀ! ਪ੍ਰੈਸ ਛੱਡ ਆਇਆ ਹਾਂ"

"ਫਿਰ ਕੀ ਹੋਇਆ; ਚਿੰਤਾ ਨ ਕਰਨਾ"

"ਚਿੰਤਾ ਕਿਉਂ; ਆਪ ਦੇ ਹੁੰਦੇ"

ਮੈਂ ਆਪਣੇ ਹਾਸਲ ਕੀਤੇ ਗਿਆਨ ਤੋਂ ਇਹ ਸਿੱਖਿਆ ਹੈ ਕਿ ਵਰਤਮਾਨ ਨੂੰ

ਮਜੇ ਨਾਲ ਭੋਗੋ, ਪਿੱਛੇ ਦੀਆਂ ਕਹਾਣੀਆਂ ਨ ਪਾਉ ਨ ਉਸ ਤੇ ਪਛਤਾਉ ਅੱਗੇ ਦੀ ਪਲਾਨਿੰਗ ਬੇਸ਼ੱਕ ਕਰੋ ਉਸਦਾ ਵਾਧੂ ਫਿਕਰ ਨ ਕਰੋ। ਜੇ ਵਰਤਮਾਨ ਠੀਕ ਤਾਂ ਅੱਗਾ ਪਿੱਛਾ ਸਭ ਠੀਕ। ਨਿੱਕਾ ਜਿਹਾ ਇਹ ਫਾਰਮੂਲਾ ਮੇਰੇ ਸੁੱਖਾਂ ਦਾ ਸੋਮਾ ਹੈ।

ਸ਼ਾਇਦ ਇਹੋ ਸੋਚ ਹੀ ਉਸ ਦਿਨ ਸਤਿਗੁਰੂ ਜੀ ਦੇ ਦਰਸ਼ਨ ਕਰਦਿਆਂ ਕੌਂਧ ਗਈ। ਮੈਂ ਤੁਰੰਤ ਫੈਸਲਾ ਕੀਤਾ ਕਿ ਪੁਰਾਣੇ ਵਰਕੇ ਫੋਲਕੇ ਜਾਂ ਬੀਤਿਆਂ ਨੂੰ ਮਿਲ ਕੇ ਮੈਂ ਉਨ੍ਹਾਂ ਦੀਆਂ ਮੂਰਤਾਂ ਉਸਾਰਾਂਗਾ। ਕਿਉਂ ਨਾ ਵਰਤਮਾਨ ਨੂੰ ਫੜਾਂ। ਉਸੇ ਵੇਲੇ ਕਲਮ ਫੜ ਲਈ ਅਤੇ ਜਿਹੜੇ ਕਾਗਜ਼ ਵੀ ਮੇਰੇ ਪਾਸ ਸਨ, ਉਨ੍ਹਾਂ ਉੱਤੇ 8-7-1977 ਦੇ ਸਤਿਗੁਰੂ ਜੀ ਨਾਲ ਸਬੰਧਿਤ ਵਾਕਿਆਤ ਲਿਖਣੇ ਸ਼ੁਰੂ ਕਰ ਦਿੱਤੇ। ਕੋਈ ਪ੍ਰੇਰਕ ਨਹੀਂ, ਕਿਸੇ ਦੀ ਆਗਿਆ ਨਹੀਂ ਅਤੇ ਕਲਮ ਨੇ ਆਪਣਾ ਸਫ਼ਰ ਸ਼ੁਰੂ ਕਰ ਦਿੱਤਾ।

ਇਵੇਂ ਸ਼ੁਰੂ ਹੋਇਆ ਕਵੀ ਜੀ ਦੀਆਂ ਲਿਖਤਾਂ "ਬੀਤੇ ਦੀਆਂ ਪੈੜਾਂ" ਦਾ ਸਫ਼ਰ, ਜਿਸਦਾ ਬੀਜ਼ ਚਰੋਕਣੇ ਪਹਿਲੋਂ ਹੀ ਉਨ੍ਹਾਂ ਦੇ ਮਨ ਵਿਚ ਉਦੋਂ ਬੀਜਿਆ ਗਿਆ ਸੀ ਜਦੋਂ ਉਹ 1957 ਵਿਚ ਸਤਿਜੁਗ ਦੇ ਸੰਪਾਦਕ ਬਣ ਸ੍ਰੀ ਜੀਵਨ ਨਗਰ ਆਏ ਸਨ। ਇਸੇ ਵਿਚਾਰ ਦੀ ਪ੍ਰੋੜਤਾ ਕਵੀ ਜੀ ਇੰਝ ਕਰਦੇ ਹਨ :-

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਿਛਲੀ ਆਯੂ ਵਿਚ ਕਦਮ ਰੱਖਣ ਦੇ ਸਮੇਂ ਮੈਂ ਸੋਚਿਆ ਕਰਦਾ ਸਾਂ ਕਿ ਸਤਿਗੁਰੂ ਜੀ ਨਾਲ ਸਦਾ ਹੀ ਇਕ ਲੇਖਕ ਰਹਿਣਾ ਚਾਹੀਦਾ ਹੈ। ਜਿਹੜਾ ਉਨ੍ਹਾਂ ਦੇ ਨਿਜੀ ਚਰਿੱਤਰ ਲੋਕਾਂ ਨਾਲ ਮੇਲ ਮੁਲਾਕਾਤਾਂ, ਅਧਿਕਾਰੀ ਅਤੇ ਲੀਡਰ ਵਰਗ ਨਾਲ ਉਨ੍ਹਾਂ ਦਾ ਵਤੀਰਾ, ਸਮਾਜ ਉਸਾਰੀ ਵਿਚ ਉਨ੍ਹਾਂ ਦਾ ਰੋਲ ਅਤੇ ਉਨ੍ਹਾਂ ਦੀ ਪਦਾਰਥਕ ਉੱਨਤੀ ਅਥਵਾ ਦਾਨਸ਼ੀਲਤਾ ਨੂੰ ਨੋਟ ਕਰਦਾ ਰਹੇ।

ਇਸ ਸੋਚ ਦੌਰਾਨ ਮੇਰੇ ਤਿੰਨ ਮਨੋਰਥ ਸਨ :-

"ਇਕ ਤਾਂ ਵਕਤ ਦੇ ਸਤਿਗੁਰੂ ਬਾਰੇ ਅੱਖੀਂ ਡਿੱਠੇ ਹਾਲਾਤ ਦਾ ਸੰਕਲਨ ਤਾਂ ਕਿ ਬਾਦ ਵਿਚ ਕੂੜ ਕਹਾਣੀਆਂ ਨਾ ਘੜੀਆਂ ਜਾਣ, ਦੂਜੇ ਵਰਤਮਾਨ ਸਤਿਗੁਰੂ ਜੀ ਦੀ ਜ਼ਿੰਦਗੀ ਜਿਸ ਤੋਂ ਆਉਣ ਵਾਲੇ ਸਤਿਗੁਰੂ ਪ੍ਰੇਰਨਾ ਲੈ ਸਕਣ, ਤੀਜੇ ਜੇ ਕੋਈ ਚਾਹੇ ਕਿ ਉਸਨੇ ਪੂਰਨ ਰੂਪ ਵਿਚ ਆਪਣੇ ਆਪ ਨੂੰ ਗੁਰੂ ਜੀਵਨ ਅਨੁਸਾਰ ਢਾਲਣਾ ਹੈ, ਉਸਨੂੰ ਗਾਹਣ ਵਿਚ ਕਾਨੇ ਗੱਡੇ ਹੋਏ ਮਿਲਣ।"

ਅੱਜ ਇਸ ਕੰਨੀ ਸੁਣੀ, ਅੱਖੀਂ ਵੇਖੀ ਰੌਚਿਕ ਗੁਰੂ ਗਾਥਾ ਦੇ ਡੇਢ ਲੱਖ ਪੰਨੇ ਲਿਖ ਕਵੀ ਜੀ ਨੇ ਇਕ ਮਿਸਾਲ ਕਾਇਮ ਕਰ ਛੱਡੀ ਹੈ। ਇਸ ਲੜੀ ਦੀਆਂ 11 ਪੁਸਤਕਾਂ "ਬੀਤੇ ਦੀਆਂ ਪੈੜਾਂ" ਨਾਮ ਹੇਠ ਛਪ ਚੁੱਕੀਆਂ ਹਨ ਅਤੇ ਏਦੂੰ ਦੁਗਣੀਆਂ ਦਾ ਖਰੜਾ ਕਵੀ ਜੀ ਨੇ ਲਿਖ ਛੱਡਿਆ ਹੈ। ਜਦੋਂ ਲੇਖਕ ਇਹ ਲਿਖਤ ਲਿਖਣ ਲਈ

ਲੱਕ ਬੰਨ੍ਹ ਮੈਦਾਨ ਵਿਚ ਨਿਤਰਿਆ ਉਦੋਂ ਆਪਣੀ ਜ਼ਿੰਦਗੀ ਦੇ 67 ਵਰ੍ਹੇ ਉਹ ਭੋਗ ਚੁੱਕਿਆ ਸੀ। ਕਵੀ ਜੀ ਇਸ ਬਾਰੇ ਦੱਸਦੇ ਹਨ :-

ਮੈਂ ਜੁਆਨ ਤਾਂ ਨਹੀਂ ਸਾਂ ਜੋ ਸਤਿਗੁਰੂ ਜੀ ਨਾਲ ਦੁੜਕੀ ਪਿਆ ਰਹਿੰਦਾ। ਆਮ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਤਿੰਨ ਵਿਅਕਤੀਆਂ ਦਾ ਜੀਵਨ ਇਕੋ ਵਾਰ ਜਿਉਂਦੇ ਚਲੇ ਜਾ ਰਹੇ ਦਿਸਦੇ ਹਨ। ਉਨ੍ਹਾਂ ਦੇ ਨਾਲ ਕਦਮ ਮਿਲਾ ਕੇ ਚੱਲਣ ਦੇ ਯੋਗ ਮੈਂ ਨਹੀਂ ਸਾਂ। ਮੈਂ ਆਪ ਹੀ ਆਪਣਾ ਕਾਰਜ ਖੇਤਰ ਨਿਸ਼ਚਿਤ ਕਰ ਲਿਆ। ਜਦੋਂ ਵੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਮੌਕਾ ਮਿਲੇ, ਮੈਂ ਜੋ ਕੁਝ ਵੇਖਾਂ, ਨੋਟ ਕਰਦਾ ਰਹਾਂ ਜਾਂ ਕੁਝ ਵਿਸ਼ੇਸ਼ ਸਮਾਗਮਾਂ, ਦੌਰਿਆਂ ਅਤੇ ਵਿਸ਼ੇਸ਼ ਵਿਅਕਤੀਆਂ ਨਾਲ ਮੁਲਾਕਾਤਾਂ ਸਮੇਂ ਮੈਂ ਉਚੇਚਾ ਸ੍ਰੀ ਚਰਨਾਂ 'ਚ ਹਾਜ਼ਰ ਹੋ ਸਭ ਕੁਝ ਨੂੰ ਸੰਭਾਲਨ ਦਾ ਯਤਨ ਕਰਦਾ ਸਾਂ। ਨਾ ਇਸ ਵਿਚ ਜਸੂਸੀ ਹੋਵੇ ਨਾ ਹਰ ਘਟਨਾ ਦੀ ਗਹਿਰੀ ਪੁਛ ਪੜਤਾਲ। ਜੋ ਸੁਤੇ ਸਿਧ ਪ੍ਰਾਪਤ ਹੋਵੇ, ਸੰਭਾਲ ਲਵਾਂ। ਮੇਰੀ ਲਿਖਤ ਦਾ ਕੇਂਦਰ-ਬਿੰਦੂ ਸਤਿਗੁਰੂ ਜੀ ਹੋਣ। ਨਾਮਧਾਰੀ ਜਗਤ ਦੇ ਵਰਤਮਾਨ ਹਾਲਾਤਾਂ ਦੀ ਵਿਸ਼ਾਲ ਕੈਨਵਸ ਦਾ ਚਿਤ੍ਰਨ ਵੀ ਹੋਵੇ।

ਲਿਖਤੀ ਇਤਿਹਾਸ ਵਿਚ ਕਵੀ ਜੀ ਦੇ ਉਪਰੋਕਤ ਹਲਫਨਾਮੇ ਦੀ ਕੋਈ ਮਿਸਾਲ ਨਹੀਂ ਮਿਲਦੀ। ਕੇਵਲ ਇਕ ਵਿਚ ਕੁਝ ਨੇੜਤਾ ਹੈ। ਮਹਾਰਾਜਾ ਰਣਜੀਤ ਸਿੰਘ ਦੀ ਸ਼ਾਹੀ ਡਿਉੜੀ ਦਾ ਇੰਚਾਰਜ ਜਮਾਦਾਰ ਖੁਸ਼ਹਾਲ ਸਿੰਘ, ਮਹਾਰਾਜੇ ਦੀਆਂ ਰੋਜ਼ਾਨਾਂ ਗਤੀ-ਵਿਧੀਆਂ ਦੀ ਰਿਪੋਰਟ ਪੂਨੇ ਮਰਹੱਟਿਆਂ ਨੂੰ ਭੇਜਿਆ ਕਰਦਾ ਸੀ। ਇਹ ਖੁਫੀਆ ਰਿਪੋਰਟਾਂ ਹੀ ਇਕ ਅਜੇਹਾ ਇਤਿਹਾਸਕ-ਦਸਤਾਵੇਜ਼ ਹਨ ਜਿਨ੍ਹਾਂ ਤੋਂ ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਨਿੱਜੀ ਜ਼ਿੰਦਗੀ ਦੀ ਅਸਲੀ ਤਸਵੀਰ ਦਾ ਪਤਾ ਚੱਲਦਾ ਹੈ। ਪਰ ਕਵੀ ਜੀ ਨੇ ਜਿਹੋ ਜਿਹੀ ਜਾਣਕਾਰੀ ਆਪਣੇ ਰੋਜ਼ਨਾਮਚੇ ਵਿਚ ਦਿੱਤੀ ਹੈ ਉਸਦੀ ਤਾਂ ਕੋਈ ਮਿਸਾਲ ਹੈ ਹੀ ਨਹੀਂ।

ਕਵੀ ਜੀ ਨੇ "ਬੀਤੇ ਦੀਆਂ ਪੈੜਾਂ" ਲਿਖ ਕੇ ਜਨਮ-ਸਾਖੀਆਂ ਦੀ ਪੁਰਾਤਨ ਪ੍ਰੰਪਰਾ ਨੂੰ ਵੀ ਮੁੜ ਜਿੰਦਾ ਕੀਤਾ ਹੈ। ਫਰਕ ਇਹ ਰੱਖਿਆ ਹੈ ਕਿ ਜਿੱਥੇ ਸਾਖੀ-ਕਾਰ, ਮੱਧ-ਕਾਲ ਦੇ ਮਿਥਿਹਾਸ ਦੇ ਪ੍ਰਭਾਵ ਹੇਠ ਵਿਚਰਦਿਆਂ ਇਨ੍ਹਾਂ ਸਾਖੀਆਂ ਦੀ ਰਚਨਾ ਕਰਿਆ ਕਰਦੇ ਸਨ। ਕਵੀ ਜੀ ਨੇ ਇਸ ਪ੍ਰਭਾਵ ਤੋਂ ਹਟ ਕੇਵਲ ਯਥਾਰਥ ਹੀ ਲਿਖਿਆ ਹੈ। ਇਸ ਬਾਰੇ ਕਵੀ ਜੀ ਦੱਸਦੇ ਹਨ :-

"ਮੈਂ ਕੋਲੋਂ ਗੱਲ ਬਣਾ ਕੇ ਨਹੀਂ ਲਿਖਦਾ। ਝੂਠੀ ਵਡਿਆਈ ਵਿਚ ਮੇਰੀ ਨਿਸ਼ਠਾ ਨਹੀਂ। ਵਾਧੂ ਗਲੇਫਣ ਵੀ ਮੈਂ ਨਹੀਂ ਦਿੰਦਾ। ਪਿਆਰ ਵਿਚ ਮੇਰਾ ਵਿਸ਼ਵਾਸ ਹੈ, ਉਸਦੇ ਅਧਾਰ ਤੇ ਮੇਰੀ ਕਲਮ ਸਫ਼ਰ ਕਰਦੀ ਹੈ।

ਜੋ ਕੁਝ ਮੈਂ ਲਿਖਦਾ ਹਾਂ ਉਹ ਇੰਨ ਬਿੰਨ ਤੋਂ ਕੁਝ ਘੱਟ ਨਹੀਂ ਹੁੰਦਾ। ਮੇਰੀ ਕੋਸ਼ਿਸ਼ ਹੁੰਦੀ ਹੈ ਕਿ ਪਾਠਕ ਨੂੰ ਵੱਧ ਤੋਂ ਵੱਧ ਹਕੀਕਤ ਦੇ ਕੋਲ ਲੈ ਜਾਵਾਂ। ਮੈਂ

ਵਾਕਿਆਤ ਨੂੰ ਜਿਉਂ ਦਾ ਤਿਉਂ ਲਿਖਣ ਉੱਤੇ ਹੀ ਟੇਕ ਰੱਖਦਾ ਹਾਂ।

ਗੁਰੂ ਆਪਣੇ ਸਿੱਖ ਵਾਸਤੇ ਕੀ ਕਰਦਾ ਹੈ। ਉਸਦਾ ਦੂਜਿਆਂ ਨਾਲ ਕੈਸਾ ਰਿਸ਼ਤਾ ਹੁੰਦਾ ਹੈ। ਸਿੱਖ ਸਤਿਗੁਰੂ ਤੋਂ ਕਿਵੇਂ ਸਦਕੇ ਜਾਂਦਾ ਹੈ। ਉਨ੍ਹਾਂ ਦੀਆਂ ਉਲਝਣਾਂ ਜਾਂ ਸਮੱਸਿਆਵਾਂ ਵਿਚ ਸਤਿਗੁਰੂ ਕਿਵੇਂ ਸਹਾਈ ਹੁੰਦੇ ਹਨ, ਇਹ ਤੇ ਮੇਰੀਆਂ ਲਿਖਤਾਂ ਤੋਂ ਪਤਾ ਲਗ ਹੀ ਜਾਵੇਗਾ ਪਰ ਇਸ ਤੋਂ ਸਤਿਗੁਰੂ ਜੀ ਦੇ ਜੀਵਨ ਢੰਗ ਦਾ, ਉਨ੍ਹਾਂ ਦੇ ਸੁਭਾਵ ਦਾ ਉਨ੍ਹਾਂ ਦੀ ਦਿਨ ਚਰਿਆ ਅਤੇ ਹੋਰ ਬਹੁਤ ਸਾਰੀਆਂ ਗੱਲਾਂ ਦਾ ਵੀ ਪਾਠਕਾਂ ਨੂੰ ਪਤਾ ਲੱਗੇਗਾ।

ਕਵੀ ਜੀ ਨੇ ਦੱਸਿਆ ਕਿ ਮੈਂ ਇਹ ਮੰਨ ਕੇ ਤੁਰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਦੀ ਗੁਰਗੱਦੀ ਦੀ ਪਰੰਪਰਾ ਜਾਰੀ ਹੈ ਅਤੇ ਜਾਰੀ ਰਹੇਗੀ। ਜਿਹੜਾ ਵੀ ਮਹਾਨ ਵਿਅਕਤੀ ਗੁਰੂਆਂ ਕੋਲੋਂ ਉਨ੍ਹਾਂ ਦੇ ਵਿਰਸੇ ਦੀ ਥਾਪੀ ਲੈ ਕੇ ਚੱਲੇਗਾ ਸਾਡੇ ਲਈ ਪੂਜਣ ਯੋਗ ਹੋਵੇਗਾ। ਗੁਰੂ ਨਾਨਕ ਦੇਵ "ਨਾਨਕ ਲੇਖੈ ਇਕ ਗੱਲ" ਭਾਵ ਨਾਮ ਜਪਣ ਦਾ ਉਪਦੇਸ਼ ਦਿੰਦੇ ਹਨ, ਜਿਹੜਾ ਵੀ ਵਿਅਕਤੀ "ਇਕ ਗੱਲ" ਕਰੇ ਕਰਾਵੇਗਾ ਅਤੇ ਸਤਿਗੁਰਾਂ ਦੇ ਆਦਰਸ਼ ਅਨੁਸਾਰ ਜੀਉ ਸਕੇਗਾ ਤੇ ਜੋ ਵੀ ਸ੍ਰੀ ਆਦਿ ਗ੍ਰੰਥ ਵਿਚ ਲਿਖੇ ਸਤਿਗੁਰੂ ਦੇ ਲੱਛਣਾਂ ਤੇ ਢੁਕਦਾ ਹੋਵੇਗਾ ਉਸੇ ਨੂੰ ਹੀ ਗੁਰੂ ਮੰਨ ਕੇ ਚੱਲਾਂਗਾ।

ਜੋ ਗੁਰੂ ਸਿੱਖ ਦੀ ਪ੍ਰੰਪਰਾ ਨੂੰ ਪੁਰਾਤਨ ਗੁਰੂ ਅਤੇ ਸਿੱਖ ਦੀ ਬਾਣੀ ਅਨੁਸਾਰ ਵਿਆਖਿਆ ਅਤੇ ਇਤਿਹਾਸ ਦੀ ਰੌਸ਼ਨੀ ਵਿਚ ਵੇਖਦਿਆਂ ਮੈਂ ਇਹ ਰੋਜ਼ਨਾਮਚਾ ਲਿਖਣਾ ਸ਼ੁਰੂ ਕਰ ਦਿੱਤਾ।

**ਗੁਰੂ ਅਤੇ ਸਿੱਖ ਦੀ ਪਰੰਪਰਾਗਤ ਸਾਂਝ:** ਜਿਹੋ ਜਿਹੀ ਸਾਂਝ ਦਾ ਵਰਨਣ ਗੁਰੂ ਬਾਣੀ ਵਿਚ ਕੀਤਾ ਗਿਆ ਹੈ। ਕਵੀ ਜੀ ਨੇ ਉਹੋ ਜਿਹਾ ਅਨੁਭਵ ਆਪਣੇ ਪਿੰਡੇ ਹੰਢਾਇਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸਖਸ਼ੀਅਤ ਦੇ ਅਨੇਕਾਂ ਪੱਖ ਉਨ੍ਹਾਂ ਬੜਾ ਨੇੜਿਓ ਵੇਖੇ ਹਨ ਅਤੇ ਉਨ੍ਹਾਂ ਦਾ ਜਾਤੀ ਅਨੁਭਵ ਹੈ। ਇਸ ਅਨੁਭਵ ਦਾ ਕਵੀ ਜੀ ਨੇ ਆਪਣੀਆਂ ਰੁਬਾਈਆਂ ਦੀ ਪੁਸਤਕ "ਸਿਮਰਨ" ਵਿਚ ਬਾ-ਖੂਬੀ ਵਰਨਣ ਕੀਤਾ ਹੈ। ਇਸ ਛੋਟੀ ਪੁਸਤਕ ਵਿਚ ਕੇਵਲ 210 ਰੁਬਾਈਆਂ ਲਿਖ ਕੇ ਕਵੀ ਜੀ ਨੇ ਕੁੱਜੇ ਵਿਚ ਸਮੁੰਦਰ ਬੰਦ ਕਰ ਦਿੱਤਾ ਹੈ। ਨਮੂਨਾ ਪੇਸ਼ ਹੈ :-

ਕਹਿੰਦੇ ਸਾਂ, ਪੱਥਰ ਕਿੰਝ ਢਲਦੇ, ਇਸ ਨੇ ਢਾਲ ਵਿਖਾਇਆ,
ਪਾਣੀ ਵਾਂਗ ਤਰਲ ਹੈ ਕੀਤਾ, ਪੁਣ ਪੁਣ ਕੇ ਪਤਲਾਇਆ,
ਹੁਣ ਬੇ-ਰੜਕ ਕੈਦ ਹਾਂ ਹੋਏ, ਉਸ ਦੀਆਂ ਨਜਰਾਂ ਅੰਦਰ :
ਵਾਹ ਪਿਆਰਾ! ਤੂੰ ਸਰਬ ਸ਼ਕਤੀਆ ਆਪ ਅਸਾਂ ਅਜਮਾਇਆ।

............

ਕੀ ਕੀਤਾ ਈ ਸਤਿਗੁਰ ਮੇਰੇ, ਜੁੱਗਾਂ ਦੀ ਭੁੱਖ ਜਾਗੀ,
ਜੀ ਕਰਦਾ ਏ, ਦਰਸ਼ਨ ਕਰ ਕਰ, ਜਿੰਦ ਕਰਾਂ ਵਡਭਾਗੀ,
ਰੋਮ ਰੋਮ ਅੱਖੀਆਂ ਜਿਉਂ ਮਾਣੇ, ਅੰਮ੍ਰਿਤ-ਦਰਸ਼ਨ ਤੇਰਾ :
ਕਣ ਕਣ ਵਿਚੋਂ ਤੂੰ ਹੀ ਦਿੱਸੇਂ, ਦੁਬਿਧਾ ਜਾਇ ਤਿਆਗੀ।

ਸਾਕੀ ਦੀ ਨਹੀਂ ਲੋੜ ਅਸਾਨੂੰ, ਨਾ ਚਾਹੀਏ ਮੈ-ਖਾਨਾ,
ਸਾਨੂੰ ਤੇਰੇ ਦਰਸ਼ਨ ਚੋਂ ਹੀ, ਮਿਲਦੈ ਮਦ ਸ਼ਾਹਾਨਾ,
ਇਕ ਵੇਰਾਂ ਜਦ ਭਰ ਕੇ ਨਜ਼ਰਾਂ, ਤੂੰ ਸਾਡੇ ਵੱਲ ਤੱਕੇ :
ਰੋਮ ਰੋਮ ਵਿਚ ਖੁਸ਼ੀਆਂ ਸਰਸਣ, ਮਨ ਹੋਵੇ ਮਸਤਾਨਾ।

............

ਉਸ ਅਰੂਪ ਨੂੰ ਮੈਂ ਕੀ ਜਾਣਾਂ, ਜਿਸ ਦਾ ਵਿਸ਼ਵ-ਪਸਾਰ,
ਮੇਰੇ ਲਈ ਸਾਕਾਰ ਸਤਿਗੁਰੂ, ਹੈ ਅਰੂਪ ਦਾ ਸਾਰ,
ਉਸ ਨੂੰ ਸੇਵਾਂ, ਉਨ੍ਹੂੰ ਅਰਾਧਾਂ, ਉਸ ਤੋਂ ਸਭ ਕੁਛ ਮੰਗਾਂ:
ਜਿਸ ਦੀ ਇਕ ਮੁਸਕਾਨ ਵਿਚ ਨੇ, ਲੱਖਾਂ ਕੋਟ ਭੰਡਾਰ।

............

ਲੱਖਾਂ ਲੇਖ ਲਿਖੇ ਕਲਮਾਂ ਨੇ, ਸਿਫ਼ਤ ਨਾ ਤੇਰੀ ਮੁੱਕੀ,
ਪੜ੍ਹ ਪੜ੍ਹ ਗੁਣੀ ਗਿਆਨੀ ਹਾਰੇ, ਸਮਝ ਨਾ ਆਈ ਉੱਕੀ,
ਜਿਸ ਵਲ ਨਜ਼ਰ ਕਰੇਂ ਮਿਹਰਾਂ ਦੀ, ਕੰਗਲਾ ਸ਼ਾਹ ਬਣ ਜਾਵੇ :
ਯੱਕੇ ਅਤੇ ਬਾਦਸ਼ਾਹ ਮਾਰੇ ਇਕ 'ਰੰਗ' ਦੀ ਦੁੱਕੀ।

............

ਜਿਉਂ ਅੰਬਰਾਂ ਤੇ ਦੀਪਕ ਜਗਦੇ, ਪੈਣ ਜਦੋਂ ਤਰਕਾਲਾਂ,
ਜਿਵੇਂ ਚੰਬੇਲੀ ਖਿੜ-ਖਿੜ ਮਹਿਕੇ, ਆਇਆ ਵੇਖ ਹੁਨਾਲਾ,
ਤਿਵੇਂ ਪੂਰਬਲੇ ਜਾਗਣ ਨਰ ਦੇ, ਸਤਿਗੁਰ ਜਦ ਤੁਠ ਪੈਂਦਾ :
ਸੁਖ ਸਵਰਗ ਧਰਤੀ ਤੇ ਰਚਦਾ, ਸ਼ਾਹ ਕਰੇ ਕੰਗਾਲਾਂ।

............

ਆਵਣ ਜਾਣਾ ਉਸ ਦਾ ਮੁੱਕਾ ਜੋ ਤੇਰੇ ਦਰ ਆਇਆ,
ਤੇਰੇ ਘਰੋਂ ਤਸੱਲੀ, ਜਿਸ ਦੀ ਹੈ ਸਭ ਮਾਇਆ,
ਜਿਸ ਨੂੰ ਸੁਖ ਤੈਥੋਂ ਨਾ ਮਿਲਿਆ, ਭਟਕ ਨਾ ਉਸ ਦੀ ਮੁੱਕੇ :
ਵਾਂਗ ਭੰਬੀਰੀ ਭਉਂਦੇ ਖਪਦੇ ਉਸ ਨੇ ਜਨਮ ਗਵਾਇਆ।

## ਬ੍ਰਿਹੋਂ

ਚੰਨਾ ! ਤੇਰੀ ਚਮਕ ਨਾ ਭਾਵੇ, ਨ ਲਟਕੰਦੜੇ ਤਾਰੇ
ਬਾਗਾਂ ਦੀ ਖੁਸ਼ਬੋ ਨਹੀਂ ਸੋਂਹਦੀ, ਉਲਟਾ, ਸਾਂਗਾਂ ਮਾਰੇ,
ਵਸਦਾ ਜੱਗ ਉਜਾੜ ਦਿਸੰਦਾ, ਜਦ ਪ੍ਰੀਤਮ ਨਹੀਂ ਕੋਲ :
ਹਾਏ ਰੱਬਾ। ਕਦ ਘੜੀ ਸੁਲਖਣੀ, ਆਊ ਨਾਲ ਪਿਆਰੇ॥

ਵਾਏ ! ਨਾ ਵਗ, ਬੱਦਲਾ ! ਨਾ ਵਰ, ਬੁਲਬੁਲ ਨੀ ! ਨਾ ਬੋਲ,
ਮੋਰਾ ! ਨਾ ਨੱਚ, ਸ਼ੋਰਾ ! ਨਾ ਮਚ, ਨਾ ਕਰ ਹੰਸ ! ਕਲੋਲ
ਮੈਂ ਦੁਖਿਆਰੀ ਅਤੇ ਬੇਚਾਰੀ ਤੜਪਾਂ ਸਾਜਣ ਦੇ ਲਈ :
ਸਾਰੇ ਤੁਸੀਂ ਸੁਖਾਂਦੇ, ਜੀਵੋ ! ਜੇ ਪ੍ਰੀਤਮ ਹੋਇ ਕੋਲ।

ਓ ਵਿਹੜੇ ਦੇ ਕਿਣਕਿਓ। ਤੁਸੀਂ ਹੀ ਬੋਲ ਪਓ
ਰੇਸ਼ਮ ਚਰਨਾਂ ਵਾਲੜੇ ਦੀ ਕੁਛ ਬਾਤ ਕਹੋ
ਤੁਸੀਂ ਖ਼ੂਬ ਹੋ ਜਾਣਦੇ ਉਸ ਦਾ ਤਰਸ, ਦਇਆ :
ਤੁਰਦਾ ਕਿਹਾ ਮਲੂਕੜਾ, ਜਿਉਂ ਫੁਲੋਂ ਖੁਸ਼ਬੋ।

ਪ੍ਰਿਯ ਜੀ, ਤੇਰੇ ਵਿਛੋੜੇ ਅੰਦਰ ਦੁਭਰ ਹੋ ਗਿਆ ਜੀਣਾ
ਜਿਉ ਅੰਮ੍ਰਿਤ ਦੇ ਆਸ਼ਕ ਨੂੰ, ਪਏ ਜ਼ਹਿਰ ਪਿਆਲਾ ਪੀਣਾ
ਤੇਰੇ ਬਾਝ ਜਗਤ ਤੇ ਸੁਖ ਤੇ, ਧੁੰਦ ਦੁਖਾਵੀ ਛਾਈ :
ਰੂਹ-ਪੰਛੀ ਨੂੰ ਚੁਗਣ ਲਈ ਹੁਣ, ਮਿਲਿਆ ਗਮ ਦਾ ਚੀਣਾ।

ਅੱਜ ਤੇਰੀਆਂ ਯਾਦਾਂ ਦੀ ਪਿਆਰੇ ਖੁੱਲ ਗਈ ਫੇਰ ਪਟਾਰੀ,
ਲੱਖਾਂ ਰੂਪ ਤੇਰੇ ਨੇ ਦਿੱਸੇ ਕੈਸੀ ਕਰੀ ਅਯਾਰੀ,
ਰੱਖੋਂ ਦੂਰ, ਰਹੋਂ ਪਰ ਨੇੜੇ, ਜਿਉਂ ਈਸ਼ਵਰ ਦੀ ਲੀਲ੍ਹਾ :
ਓਤਪੋਤ ਰਹਿ ਤੇਰੇ ਸੰਗ, ਮੈਂ ਮਾਣਾ ਦੁਨੀਆਂ ਸਾਰੀ।

ਨੈਣਾਂ ਨੂੰ ਡਾਢੀ ਭੁੱਖ ਲੱਗੀ, ਕਦ ਪ੍ਰਿਯ ਦਰਸ਼ਨ ਪਾਣ?
ਕੰਨ ਸਹਿਕਦੇ ਉਨ੍ਹਾਂ ਬੋਲਾਂ ਲਈ ਜੋ ਮੁਰਦੇ-ਜੀਵਾਣ,
ਛੁਹ ਲਈ ਤੜਪ ਤੜਪ ਤਨ ਪੈਂਦਾ, ਪਾਰਸ ਛੋਹ ਪਿਆਰੀ :
ਜਿਸ ਮਿਲਿਆਂ ਕੰਚਨ ਹੋ ਜਾਈਏ ਸਭ ਸੁਖ ਚਰਨੀ ਆਣ।

ਕਵੀ ਜੀ ਦੀਆਂ ਵਾਰਤਿਕ ਰਚਨਾਵਾਂ ਹਨ :- (1) ਸ੍ਰੀ ਜੀਵਨ ਨਗਰ (2)

ਸ੍ਰੀ ਭੈਣੀ ਸਾਹਿਬ (3) ਸਤਿਗੁਰੂ ਜਗਜੀਤ ਸਿੰਘ ਇਕ ਪ੍ਰੀਵਰਤਨ (4) ਇਸਤ੍ਰੀਆਂ ਦਾ ਪਹਿਲਾ ਮੁਕਤੀ ਦਾਤਾ (5) ਸੂਬਾ ਸਾਹਿਬ ਸਿੰਘ (ਹਿੰਦੀ) (6) ਸੂਬਾ ਰਤਨ ਸਿੰਘ।

ਇਸ ਤੋਂ ਇਲਾਵਾ ਬੀਤੇ ਦੀਆਂ ਪੈੜਾਂ ਦੇ 11 ਭਾਗ ਛਪ ਚੁੱਕੇ ਹਨ ਅਤੇ 18 ਪੁਸਤਕਾਂ ਹੋਰ ਛਾਪਣ ਲਈ ਖਰੜੇ ਅਜੇ ਪਏ ਹੋਏ ਹਨ। ਬੀਤੇ ਦੀਆਂ ਪੈੜਾਂ ਬਾਰੇ ਕਵੀ ਜੀ ਦੇ ਆਪਣੇ ਲਫ਼ਜ਼ ਹਨ।

"ਮੇਰੀ ਕਿਰਤ ਇਹ ਦਾਅਵਾ ਨਹੀਂ ਕਰ ਸਕਦੀ ਕਿ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨੀ ਦੇ ਸਾਰੇ ਪੱਖ ਸੰਜੋਅ ਰੱਖੇ ਹਨ। ਸਗੋਂ ਹਕੀਕਤ ਇਹ ਹੈ ਕਿ ਜਦ ਕਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਿਕਟਤਾ ਨਸੀਬ ਹੋਈ ਹੈ ਉਸ ਵੇਲੇ ਦੇ, ਮੇਰੇ ਸਨਮੁਖ ਬੀਤੇ ਪਲਾਂ ਨੂੰ ਸੰਭਾਲਣ ਦਾ ਹੀ ਯਤਨ ਹੈ ਮੇਰੀ ਇਹ ਲਿਖਤ।"

ਥੋੜ੍ਹੇ ਪਲਾਂ ਦੀ ਇਕੱਤਰਤਾ ਹੀ ਉਨ੍ਹਾਂ ਦੇ ਚਰਿਤਰ ਦੇ ਅਨੇਕਾਂ ਪੱਖ ਉਜਾਗਰ ਕਰਦੀ ਅਤੇ ਇਕ ਇਤਿਹਾਸਕਤਾ ਸਿਰਜੀ ਜਾਂਦੀ ਹੈ। ਮੇਰੇ ਕਾਰਜ ਦੇ ਕੇਂਦਰੀ ਬਿੰਦੂ ਸਤਿਗੁਰੂ ਹਨ, ਫੇਰ ਸਮਾਜ ਅਤੇ ਫਿਰ ਦੀਨ ਦੁਨੀਆਂ। ਮੇਰੀ ਹੋਂਦ ਤਾਂ ਨਾਲ ਬਣੀ ਹੀ ਰਹਿੰਦੀ ਹੈ।

ਬੀਤੇ ਦੀਆਂ ਪੈੜਾਂ ਕਵੀ ਜੀ ਦੀ ਅੱਖੀ ਡਿੱਠੀ, ਕੰਨੀ ਸੁਣੀ ਰੌਚਿਕ ਗੁਰੂ ਗਾਥਾ ਹੈ ਜਿਸ ਵਿੱਚ ਨਾਮਧਾਰੀ ਸਮਾਜ ਦੇ ਅਨੇਕਾਂ ਸਿੱਖਾਂ, ਸ਼ਰਧਾਲੂਆਂ ਅਤੇ ਹੋਰ ਨੇੜਿਓਂ ਤੱਕੇ ਅਲੌਕਿਕ ਚਰਿੱਤਰਾਂ ਦਾ ਮਨ ਮੱਲਵਾਂ ਵਰਨਣ ਹੈ। ਕਵੀ ਜੀ ਦੀਆਂ ਲਿਖਤਾਂ ਦਾ ਵਰਨਣ ਕਰਦੇ ਪ੍ਰਸਿੱਧ ਵਿਦਵਾਨ ਪ੍ਰੋ. ਪ੍ਰੀਤਮ ਸਿੰਘ ਜੀ ਲਿਖਦੇ ਹਨ ਅਸਲ ਵਿੱਚ "ਬੀਤੇ ਦੀਆਂ ਪੈੜਾਂ......" ਜਨਮ ਸਾਖੀ, ਜੀਵਨੀ ਤੇ ਇਤਿਹਾਸ ਤੋਂ ਇੱਕ ਵੱਖਰੀ ਤਰ੍ਹਾਂ ਦੀ ਵਿਧਾ ਬਣ ਗਈ ਹੈ..... (ਇਹ) ਮਲਫੂਜ (ਰਚਨਾਵਲੀ) ਦਾ ਕੰਮ ਵੀ ਸਾਰਦੀ ਹੈ ਤੇ "ਨਾਮੇ" ਦਾ ਵੀ। ਬਲਕਿ ਇਹ ਕਹਿਣਾ ਅਸਲੀਅਤ ਦੇ ਵਧੇਰੇ ਨੇੜੇ ਹੋਵੇਗਾ ਕਿ ਲੇਖਕ ਇਸ ਪੁਸਤਕ ਰਾਹੀਂ, ਪੰਜਾਬ ਵਿੱਚ ਇਕ ਅਸਲੋਂ ਨਵਾਂ ਗੱਦ ਰੂਪ ਵਿਕਸਿਤ ਕਰਨ ਵਿਚ ਸਫਲ ਹੋਇਆ ਹੈ, ਜਿਸ ਲਈ ਉਹ ਵਧਾਈ ਦਾ ਹੱਕਦਾਰ ਹੈ।

ਪ੍ਰਸਿੱਧ ਚਿੰਤਕ, ਅਲੋਚਕ ਅਤੇ ਵਿਦਵਾਨ ਪ੍ਰੋ. ਕ੍ਰਿਪਾਲ ਸਿੰਘ ਜੀ ਕਸੇਲ ਲਿਖਦੇ ਹਨ ਕਿ "ਬੀਤੇ ਦੀਆਂ ਪੈੜਾਂ" ਦੇ ਕਰਤਾ ਨੇ ਵਰਤਮਾਨ ਕਾਲ ਵਿੱਚ ਇਸ ਅਦੁੱਤੀ ਅਧਿਆਤਮਿਕ ਤੇ ਸਮਾਜਿਕ ਪ੍ਰਕਿਰਿਆ ਦੇ ਵਿਅਕਤੀਗਤ ਤੇ ਸੰਗਤੀ ਸਰੂਪ ਦੇ ਵਿਵਿਧ ਪੱਖਾਂ ਨੂੰ ਬੜੇ ਕਲਾਤਮਿਕ ਢੰਗ ਨਾਲ ਨਿਰੂਪਤ ਕੀਤਾ ਹੈ। ...... ਵਾਸਤਵ ਵਿਚ ਇਹ ਸਮੁੱਚੇ ਨਾਮਧਾਰੀ ਇਤਿਹਾਸ ਦੇ ਬਹੁਤ ਸਾਰੇ ਪੱਖਾਂ ਉੱਤੇ ਪ੍ਰਕਾਸ਼ ਪਾਉਣ ਵਾਲੀ ਰਚਨਾ ਹੈ।

ਡਾ: ਕਰਨਜੀਤ ਸਿੰਘ ਜੀ ਕਵੀ ਜੀ ਦੀਆਂ ਲਿਖਤਾਂ ਦਾ ਜ਼ਿਕਰ ਕਰਦਿਆਂ ਲਿਖਦੇ ਹਨ, "ਸੱਚਾਈ ਇਹ ਹੈ ਕਿ "ਬੀਤੇ ਦੀਆਂ ਪੈੜਾਂ" ਵਿਚ ਜੀਵਨੀ, ਸਵੈ ਜੀਵਨੀ, ਇਤਿਹਾਸ ਅਤੇ ਕਹਾਣੀ-ਕਥਾ ਦੇ ਸਾਰੇ ਤੱਤ ਵਿਦਮਾਨਹਨ। ਇਹ ਪੁਸਤਕ ਇਕ ਐਸੀ ਇਤਿਹਾਸਕ ਦਸਤਾਵੇਜ਼ ਹੈ ਜੋ ਸੰਭਾਵੀ ਜੀਵਨੀਕਾਰਾਂ ਅਤੇ ਇਤਿਹਾਸਕਾਰਾਂ ਲਈ ਖਾਸ ਕਰਕੇ ਆਧਾਰ-ਭੂਤ ਸਮੱਗਰੀ ਦਾ ਕੰਮ ਦੇ ਸਕਦੀ ਹੈ।

ਇਸ ਲਿਖਤ ਵਿਚ ਕਲਪਨਾ ਦਾ ਕੋਈ ਅੰਸ਼ ਸ਼ਾਮਲ ਨਹੀਂ। ਇਹ ਕੇਵਲ ਤੱਥ ਹੀ ਪੇਸ਼ ਕਰਦੀ ਹੈ। ਜਿਨ੍ਹਾਂ ਵਿੱਚ ਨੰਗਾ ਸੱਚ ਰੂਪਮਾਨ ਹੈ। ਲੇਖਕ ਨੇ ਕਿਸੇ ਵੀ ਛੋਟੇ ਵੱਡੇ ਬਾਰੇ ਟਿੱਪਣੀ ਕਰਨ ਲੱਗਿਆਂ ਨਾ ਲਿਹਾਜ ਤੋਂ ਕੰਮ ਲਿਆ ਹੈ ਅਤੇ ਨਾ ਕਿਸੇ ਡਰ ਭੌ ਨੂੰ ਨੇੜੇ ਆਉਣ ਦਿੱਤਾ ਹੈ। ਆਮ ਬੋਲ-ਚਾਲ ਦੀ ਸਿੱਧੀ ਸਾਦੀ ਭਾਸ਼ਾ ਵਿੱਚ ਅੱਖੀਂ ਡਿੱਠਾ ਕੰਨੀ ਸੁਣਿਆ ਅਤੇ ਹੱਡੀਂ-ਹੰਢਾਇਆ ਸੱਚ ਨਿੱਝਕ, ਨਿਸੰਗ ਤੇ ਬੇਝਿਜਕ ਹੋ ਕੇ ਲਿਖ ਦਿੱਤਾ ਹੈ। ਜੋ ਕੁਝ ਬੀਤ ਗਿਆ ਉਹ ਇਤਿਹਾਸ ਦਾ ਅੰਗ ਹੋ ਗਿਆ ਹੈ। ਅਤੀਤ ਦਾ ਇਤਿਹਾਸ ਜਿਹੜੀਆਂ ਪੈੜਾਂ ਛੱਡ ਗਿਆ ਉਹ ਵਰਤਮਾਨ ਦਾ ਚਾਨਣ ਅਤੇ ਭਵਿੱਖ ਦੀ ਪ੍ਰੇਰਨਾ ਹਨ। ਪ੍ਰਸਿੱਧ ਲੇਖਕ ਸ. ਗੁਰਬਚਨ ਸਿੰਘ ਭੁੱਲਰ ਹੁਰਾਂ ਦਾ ਵਿਚਾਰ ਹੈ "ਕਵੀ ਜੀ ਭਵਿੱਖੀ ਨਾਮਧਾਂਗੀ ਇਤਿਹਾਸਕਾਰੀ ਲਈ ਮੂਲ ਸਮੱਗਰੀ ਬੜੇ ਸੁਚੱਜੇ ਢੰਗ ਨਾਲ ਵਿਧੀਬੱਧ ਰੂਪ ਵਿੱਚ ਪੇਸ਼ ਕਰ ਰਹੇ ਹਨ। ਇਹਨਾਂ ਪੰਨਿਆਂ ਉੱਤੇ ਮਨੁੱਖੀ ਜੀਵਨ ਸਬੰਧੀ ਸਤਿਗੁਰੂ ਜੀ ਦੇ ਗਹਿਰ-ਗੰਭੀਰ ਉਪਦੇਸ਼ ਵੀ ਅੰਕਤ ਹਨ। ਇਹਨਾਂ ਪੰਨਿਆਂ ਉੱਤੇ ਅਸਾਧਾਰਨ ਅਰਥਾਂ ਵਾਲੇ ਉਹਨਾਂ ਦੇ ਸਧਾਰਨ ਕਾਰਜਾਂ ਦਾ ਵੇਰਵਾ ਵੀ ਹੈ।

ਡਾ: ਮਹਿੰਦਰ ਕੌਰ ਗਿੱਲ ਪ੍ਰਿੰਸੀਪਲ ਮਾਤਾ ਸੁੰਦਰੀ ਕਾਲਜ, ਦਿੱਲੀ ਜੋ ਆਪ ਵੀ ਇਕ ਲੇਖਿਕਾ ਹਨ ਕਵੀ ਜੀ ਦੀਆਂ ਲਿਖਤਾਂ ਬਾਰੇ ਆਪਣੇ ਵਿਚਾਰ ਇੰਝ ਪੇਸ਼ ਕਰਦੇ ਹਨ "ਸਾਰੇ ਵੇਰਵੇ ਇਕ ਸੂਤ ਵਿਚ ਪਰੋਏ ਧਾਗੇ ਵਿਚ ਵੱਖੋ ਵੱਖ ਮਣਕੇ ਵੀ ਹਨ ਤੇ ਇਕ ਮਾਲਾ ਵੀ। ਜ਼ਾਹਿਰ ਹੈ ਇਹ ਰਚਨਾ ਮਿਸ਼੍ਰਤ ਸ਼ੈਲੀ ਦਾ ਉੱਤਮ ਨਮੂਨਾ ਹੈ। ਇਸ ਵਿਚ ਜੀਵਨ ਦਾ ਅਪਾਰ ਸੁਹਜ ਹੈ। ਨਾਮਧਾਰੀ ਸਮਾਜ ਤੇ ਜੀਵਨ-ਜੁਗਤ ਨਾਲ ਜੁੜੇ ਅਨੇਕਾਂ ਸੰਕੇਤ ਹਨ। ਸਤਿਗੁਰਾਂ ਦਾ ਵੱਖੋ-ਵੱਖ ਘਟਨਾਵਾਂ ਸਮੇਂ ਵੱਖੋ-ਵੱਖਰਾ ਵਿਹਾਰ, ਉਹਨਾਂ ਦਾ ਸਤਿਸੰਗ, ਨਾਮ ਸਿਮਰਨ, ਕੀਰਤਨ ਮੋਹ, ਸੰਗੀਤ ਵਿਚਲੀ, ਪਾਰੰਗਤਾ, ਬਿਬੇਕ, ਬੁੱਧੀ, ਕੌਮੀ ਸੰਗਠਨ, ਦੇਸ਼ ਭਗਤੀ, ਇਤਿਹਾਸਕ ਹਸਤੀਆਂ, ਮੇਲੇ ਇਤਿਆਦਿ ਦਾ ਗਤੀਸ਼ੀਲ ਦੀਦਾਰ ਇਨ੍ਹਾਂ ਲਿਖਤਾਂ ਵਿਚੋਂ ਹੁੰਦਾ ਹੈ।

ਪ੍ਰੋ: ਅਭੈ ਸਿੰਘ ਨੇ ਕਵੀ ਜੀ ਦੀ ਰਚਨਾ ਦਾ ਰੀਵੀਊ ਕੀਤਾ ਜੋ ਪੰਜਾਬੀ ਟ੍ਰਿਬਿਊਨ ਵਿਚ ਛਪਿਆ। ਇਸ ਵਿੱਚ ਪ੍ਰੋ: ਸਾਹਿਬ ਲਿਖਦੇ ਹਨ, "ਇਸ ਰਚਨਾ ਦੀ ਖੂਬੀ ਘਟਨਾਵਾਂ, ਮੁਲਾਕਾਤਾਂ, ਸਿਮ੍ਰਤੀਆਂ ਨੂੰ ਇਤਿਹਾਸਕ ਕ੍ਰਮ ਵਿੱਚ ਪੇਸ਼ ਕਰਨਾ ਹੈ। ਇਸਦੇ ਨਾਲ ਹੀ ਲੇਖਕ ਨੇ ਜਿਸ ਬਾਰੀਕੀ, ਸੂਝ ਤੇ ਲਗਨ ਨਾਲ ਅਨੁਭਵ ਨੂੰ

ਕਲਮਬੱਧ ਕੀਤਾ ਹੈ ਉਹ ਆਪਣੇ ਆਪ ਵਿੱਚ ਲਿਖਤ ਦੀ ਇਕ ਵੱਖਰੀ ਪਛਾਣ ਬਨਾਉਣ ਵਿਚ ਸਹਾਈ ਹੋਇਆ ਹੈ। ਇਹ ਲਿਖਤ "ਬੀਤੇ ਦੀਆਂ ਪੈੜਾਂ" ਜਿਥੇ ਭਾਵਨਾਤਮਕ ਪ੍ਰਗਟਾਅ ਨਾਲ ਸੰਬੰਧਤ ਹੈ ਉਥੇ ਇਸਦਾ ਮਕਸਦ ਮਨੁੱਖ ਨੂੰ ਮਾਨਵੀ ਸਦਾਚਾਰਕ ਕੀਮਤਾਂ ਪ੍ਰਤੀ ਸੁਚੇਤ ਕਰਨਾ ਵੀ ਪ੍ਰਤੀਤ ਹੁੰਦਾ ਹੈ।

ਡਾ: ਈਸ਼ਰ ਸਿੰਘ ਤਾਂਘ ਹੁਰਾਂ ਕਵੀ ਜੀ ਦੀ ਰਚਨਾ ਬਾਰੇ ਆਪਣੇ ਵਿਚਾਰ ਪੇਸ਼ ਕਰਦਿਆਂ ਲਿਖਿਆ ਕਿ "ਸਮੁੱਚੀ ਕਿਰਤ ਅਤੇ ਕਵੀ" ਦੇ ਇਨ੍ਹਾਂ ਵਿਚਾਰਾਂ ਤੋਂ ਇਕ ਗੱਲ ਇਹ ਵੀ ਨਿਖਰਦੀ ਹੈ ਕਿ ਇਹ ਪੁਸਤਕਾਂ ਅਜਿਹੇ ਦਸਤਾਵੇਜ਼ ਹਨ ਜਿਨ੍ਹਾਂ ਦੀ ਪ੍ਰਮਾਣਿਕਤਾ ਸਵੈ-ਸਿੱਧ ਹੈ। ਸਮਕਾਲੀ ਘਟਨਾਵਾਂ ਆਪਣੇ ਜੀਵਨ ਵਿਚ ਲਿਖੇ ਜਾਣ ਕਾਰਨ ਸਾਰੇ ਵੇਰਵੇ ਪ੍ਰਮਾਣਿਕ ਹੋ ਨਿਬੜਦੇ ਹਨ। ਇਸ ਦ੍ਰਿਸਟੀ ਨਾਲ "ਬੀਤੇ ਦੀਆਂ ਪੈੜਾਂ" ਇਤਿਹਾਸ ਸਿਰਜਣ ਦਾ ਮੁੱਢਲਾ ਪੜਾਅ ਬਣ ਜਾਂਦੀਆਂ ਹਨ।

**ਅਜੀਤ ਸਿੰਘ ਲਾਇਲ**

-o-

# ਸਫਲ ਮਰਣ ਹੈ ਤਾਹਿ

ਕਵੀ ਜੀ ਦਾ ਜੀਵਨ ਕਰਮ-ਯੋਗੀਆਂ ਵਾਲਾ ਜੀਵਨ ਸੀ, ਆਪਣੇ ਉਦੇਸ਼ ਦੀ ਪੂਰਤੀ ਲਈ ਸੱਚੀ ਸਮਰਪਣ ਭਾਵਨਾ ਨਾਲ ਕਰਮ ਕਰਦੇ ਜਾਣਾ, ਨਾ ਲੋਭ, ਨਾ ਸਵਾਰਥ ਅਤੇ ਨਾ ਹੀ ਆਲਸ। ਸੁੱਤੇ-ਸਿੱਧ ਪ੍ਰਾਪਤ ਹੋਏ ਫਲ ਤੇ ਪੂਰਣ ਸੰਤੋਖ। ਇਕ ਅਦੁੱਤੀ ਸ਼ਖਸ਼ੀਅਤ : ਸਹਿਜ-ਸੂਹਜ ਦਾ ਸੁਮੇਲ।

ਸੁਭਾ ਅਨੁਸਾਰ ਕਵੀ ਜੀ ਨਾ ਹੀ ਅੱਜ ਦਾ ਕੰਮ ਕੱਲ੍ਹ ਤੇ ਛੱਡਦੇ ਸਨ ਅਤੇ ਨਾ ਹੀ ਅਧੂਰਾ। ਦੋ ਪੈਰ ਘੱਟ ਤੁਰਨਾ, ਪਰ ਮਟਕ ਨਾਲ ਤੁਰਨਾ, ਅੰਮ੍ਰਿਤ ਵੇਲੇ ਉਠ ਕੇ ਕਸਰਤ, ਇਸਨਾਨ ਕਰ ਬਣ-ਸੰਵਰ ਕੇ ਦਿਨ ਦੇ ਕੰਮਾਂ ਲਈ ਤਿਆਰ-ਬਰ-ਤਿਆਰ ਰਹਿਣਾ ਆਪ ਦੇ ਵਿਅਕਤਿਤਵ ਦੀ ਪਛਾਣ ਸੀ। ਸੰਜਮੀ ਅਤੇ ਮਿਹਨਤੀ ਕਵੀ ਜੀ ਦੀ ਤੇਜ਼-ਤਰਾਰ ਚਾਲ, ਸਿੱਧੇ ਲੱਕ ਤੰਦਰੁਸਤ ਬੈਠਣੀ, ਮਿੱਠ ਬੋਲਣੀ ਅਤੇ ਮਿਕਨਾਤੀਸੀ ਤੱਕਣੀ ਨੇ ਆਪ ਨੂੰ ਬੁਢੇਪੇ ਵਿਚ ਵੀ ਜੁਆਨੀ ਵਰਗੀ ਚੜ੍ਹਦੀ ਕਲਾ ਵਿਚ ਰੱਖਿਆ। ਪਰ ਇਹ ਸਾਰਾ ਕੁਝ ਹੁੰਦਿਆਂ ਵੀ ਆਪ ਭਾਣੇ ਅੱਗੇ ਹਮੇਸ਼ਾਂ ਸਿਰ ਝੁਕਾਉਂਦੇ ਅਤੇ ਮਿੱਠਾ ਕਰਕੇ ਮੰਨਦੇ ਸਨ। ਆਪ ਨੇ ਸ੍ਰੀ ਸਤਿਗੁਰੂ ਜੀ ਦੇ ਨਾਲ ਰਹਿ ਕੇ ਡਾਇਰੀ ਲਿਖਣ ਤੋਂ ਪ੍ਰੈਸ ਕਾਪੀ ਅਤੇ ਪਰੂਫ ਰੀਡਿੰਗ ਦਾ ਸਫਰ ਤੈਅ ਕਰਦਿਆਂ "ਬੀਤੇ ਦੀਆਂ ਪੈੜਾਂ" ਛਪਵਾਉਣ ਦਾ ਸਾਰਾ ਕਾਰਜ ਆਪਣੀ ਜ਼ਿਮੇਵਾਰੀ

ਨਾਲ ਨਿਭਾਉਣਾ ਸ਼ੁਰੂ ਕੀਤਾ। ਇਸ ਤੋਂ ਵੱਧ ਆਪ ਨੇ ਆਪਣੀਆਂ ਲਿਖਤਾਂ ਨੂੰ ਪ੍ਰਮਾਣੀਕ ਦਸਤਾਵੇਜ਼ਾਂ ਦਾ ਰੂਪ ਦੇਣ ਲਈ ਕੈਮਰਾ ਅਤੇ ਟੇਪ ਰਿਕਾਰਡ ਦੀ ਵੀ ਭਰਪੂਰ ਵਰਤੋਂ ਕੀਤੀ। ਵਿਸ਼ੇਸ਼ ਵਿਅਕਤੀਆਂ ਨਾਲ ਸ੍ਰੀ ਸਤਿਗੁਰੂ ਜੀ ਦੇ ਬਚਨ ਬਿਲਾਸ, ਵਿਸ਼ੇਸ਼ ਸਮਾਗਮਾਂ ਸਮੇਂ ਪ੍ਰਵਚਨ ਰਿਕਾਰਡ ਕਰਕੇ ਸ਼ਬਦ-ਬ-ਸ਼ਬਦ ਲਿਖ ਲੈਣੇ ਕਵੀ ਜੀ ਦੀ ਖਾਸੀਅਤ ਸੀ। ਆਪ ਨੇ ਕਰੀਬ ਪੰਜ ਸੌ (ਬਲੈਕ ਐਂਡ ਵਾਈਟ) ਫਿਲਮਾਂ ਖਿੱਚੀਆਂ ਜਿਨ੍ਹਾਂ ਵਿੱਚ ਲਗਭਗ 15-16 ਹਜਾਰ ਫੋਟੋ ਬਣਦੀਆਂ ਹਨ, ਹਰ ਫੋਟੋ ਨਾਲ ਤਾਰੀਖ, ਸਥਾਨ, ਵਿਅਕਤੀਆਂ ਦੇ ਨਾਂ ਅਤੇ ਘਟਨਾਵਾਂ ਦਾ ਵੇਰਵਾ ਲਿਖਿਆ।

ਕਵੀ ਜੀ ਦੀ ਇੱਛਾ ਸੀ ਕਿ ਮੈਂ ਆਪਣੇ ਜਿਊਂਦਿਆਂ ਜਿਊਂਦਿਆਂ ਆਪਣੀਆਂ ਸਾਰੀਆਂ ਪੁਸਤਕਾਂ ਛਪਵਾ ਜਾਵਾਂ, ਜਦੋਂ ਆਪ ਨੇ ਮਹਿਸੂਸ ਕੀਤਾ ਕਿ ਹੁਣ ਮੈਂ ਨਾ ਤੇ ਸ੍ਰੀ ਸਤਿਗੁਰੂ ਜੀ ਦੇ ਦੌਰੇ ਨਾਲ ਚਲ ਸਕਦਾ ਹਾਂ ਅਤੇ ਅਖੀਰ ਤੱਕ ਮਸਾਂ ਏਨੇਂ ਨੂੰ ਹੀ ਛਪਣ ਯੋਗ ਤਿਆਰ ਕਰ ਸਕਾਂਗਾ, ਜਿਨ੍ਹਾਂ ਲਿਖਿਆ ਗਿਆ ਹੈ। ਕਵੀ ਜੀ ਘਰ ਬੈਠ ਗਏ, 85-86 ਸਾਲ ਦੀ ਉਮਰ ਵਿਚ ਰੋਜਾਨਾਂ ਅੱਠ-ਅੱਠ ਘੰਟੇ ਲਿਖਣਾ ਪਰੂਫ ਰੀਡਿੰਗ ਕਰਨੀ ਪੁਸਤਕਾਂ ਛਪਵਾਉਣੀਆਂ ਅਤੇ ਲੋਕਾਂ ਤਕ ਪਚਾਉਣੀਆਂ, ਸਗੋਂ ਹਰ ਵਿਸ਼ੇਸ਼ ਵਿਅਕਤੀ ਨੂੰ ਆਪਣੇ ਵਲੋਂ ਸੁੰਦਰ ਅੱਖਰਾਂ 'ਚ ਲਿਖ ਕੇ ਪੁਸਤਕ 'ਸੁਪ੍ਰੇਮ ਭੇਟ' ਕਰਨੀ।

ਅਚਾਨਕ ਕਵੀ ਜੀ ਦੇ ਹੱਥ ਹਿੱਲਣ ਲਗ ਪਏ। ਸੇਹਤ ਕਮਜ਼ੋਰ ਹੋਣੀ ਸ਼ੁਰੂ ਹੋ ਗਈ। ਮੈਨੂੰ (ਹਰਪਾਲ-ਸੇਵਕ) ਸੱਦ ਕੇ ਆਖਣ ਲੱਗੇ "ਐਹ ਸਤਿਗੁਰੂ ਜੀ ਨਾਲ ਸਬੰਧਿਤ ਸਾਰੇ ਇਤਿਹਾਸਕ ਨੈਗੇਟਿਵ ਸਾਂਭ ਲਵੋ, ਜਿਥੋਂ ਦੀ ਵਸਤ ਹੈ, ਉਥੇ ਸੰਭਾਲੀ ਜਾਵੇ ਮੈਂ ਸੁਰਖਰੂ ਹੋਵਾਂ।" ਸਾਰੇ ਇਤਿਹਾਸਕ ਨੈਗੇਟਿਵ ਸ੍ਰੀ ਭੈਣੀ ਸਾਹਿਬ ਨਾਂਮਧਾਰੀ ਆਡਿਓ ਵਿਜ਼ੂਅਲ ਲਾਇਬਰੇਰੀ ਵਿਚ ਲਿਆ ਕੇ ਸੰਭਾਲ ਲਏ ਗਏ। ਕੁਝ ਦਿਨਾਂ ਬਾਦ ਹੀ ਕਵੀ ਜੀ ਨੇ ਸ੍ਰੀ ਸਤਿਗੁਰੂ ਜੀ ਨੂੰ ਰਾਜੌਰੀ ਗਾਰਡਨ (ਦਿੱਲੀ) ਵਿਖੇ ਆਪਣੇ ਘਰ ਚਰਣ ਪਾਉਣ ਲਈ ਅਰਜ਼ ਕੀਤੀ। 13 ਮਈ 1999 ਈ: ਨੂੰ ਸ੍ਰੀ ਸਤਿਗੁਰੂ ਜੀ ਨੇ ਆਪ ਦੇ ਗ੍ਰਿਹਿ ਵਿਖੇ ਚਰਨ ਪਾਏ। ਕਵੀ ਜੀ ਨੇ "ਬੀਤੇ ਦੀਆਂ ਪੈੜਾਂ" ਦੇ ਅਣਛਪੇ ਖਰੜੇ ਸ੍ਰੀ ਸਤਿਗੁਰੂ ਜੀ ਦੇ ਸਨਮੁਖ ਰੱਖ ਕੇ ਹੱਥ ਜੋੜ ਕੇ ਬੇਨਤੀ ਕੀਤੀ- "ਇਹ ਸੰਭਾਲੋ ਆਪ ਦੀ ਅਮਾਨਤ, ਹੁਣ ਮੇਰਾ ਸਰੀਰ ਸਾਥ ਨਹੀਂ ਦੇਂਦਾ। ਮੈਂ ਜਿੰਨਾ ਕੁਝ ਕੀਤਾ ਹੈ, ਉਸ ਤੋਂ ਮੈਂ ਸੰਤੁਸ਼ਟ ਹਾਂ। ਮੈਨੂੰ ਕੋਈ ਪਛਤਾਵਾ ਨਹੀਂ ਕਿ ਮੈਂ ਐਹ ਨਹੀਂ ਕਰ ਸਕਿਆ। ਹੁਣ ਸਰੀਰ ਸਾਥ ਨਹੀਂ ਦੇਂਦਾ। ਇਸਦਾ ਵੀ ਮੈਨੂੰ ਦੁਖ ਨਹੀਂ- ਜਿਵੇਂ ਰਜ਼ਾ ਹੈ ਮੈਨੂੰ ਖੁਸ਼ੀ ਨਾਲ ਪ੍ਰਵਾਨ ਹੈ। ਇਹ ਆਪ ਜੀ ਦੀ ਅਮਾਨਤ ਹੈ ਜੋ ਕੱਟਣਾ ਹੈ, ਜੋ ਰੱਖਣਾ, ਜਿਵੇਂ ਰਜ਼ਾ ਹੈ, ਛਪਵਾਓ- ਮੈਂ ਆਪ ਜੀ ਨੂੰ ਭੇਟ ਕਰਕੇ ਅੱਜ ਨਿਸ਼ਚਿੰਤ ਹਾਂ, ਸੰਤੁਸ਼ਟ ਹਾਂ।

ਕਵੀ ਜੀ ਦੀ ਸ਼ਰਧਾ ਤੇ ਸਮਰਪਣ ਤੋਂ ਸ੍ਰੀ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। "ਬੀਤੇ ਦੀਆਂ ਪੈੜਾਂ" ਦੇ 11 ਭਾਗ ਜੋ ਆਪ ਕਵੀ ਜੀ ਨੇ ਛਪਵਾਏ ਸਨ, ਉਨ੍ਹਾਂ ਦਾ ਕਾਪੀ ਰਾਈਟ ਆਪਣੇ ਪਾਸ ਰੱਖਿਆ ਸੀ ਪਰ ਹੁਣ ਬਾਕੀ ਸਾਰੇ ਖਰਚੇ ਭੇਟ ਕਰਕੇ ਉਨ੍ਹਾਂ ਨੇ ਸਾਰੀਆਂ ਪੁਸਤਕਾਂ ਦੇ ਕਾਪੀ ਰਾਈਟ ਨਾਮਧਾਰੀ ਦਰਬਾਰ ਨੂੰ ਲਿਖਤੀ ਰੂਪ ਵਿਚ ਦੇ ਦਿੱਤੇ।

ਸ੍ਰੀ ਸਤਿਗੁਰੂ ਜੀ ਦੀ ਰਜਾ ਅਨੁਸਾਰ ਕਵੀ ਜੀ 4 ਅਗਸਤ 1999 ਨੂੰ ਸ੍ਰੀ ਭੈਣੀ ਸਾਹਿਬ ਆ ਗਏ। ਸੱਚੇ ਪਾਤਸ਼ਾਹ ਜੀ ਨੇ ਉਚੇਚ ਨਾਲ ਕਵੀ ਜੀ ਲਈ ਸਭ ਕੁਝ ਸਹੂਲਤਾਂ ਦਾ ਪ੍ਰਬੰਧ ਕਰ ਦਿੱਤਾ। ਏਅਰ ਕੰਡੀਸ਼ਨ ਕਮਰੇ, ਮਾਲਸ਼ ਅਤੇ ਐਕੂਪ੍ਰੈਸ਼ਰ ਵਾਸਤੇ ਉਚੇਚੇ ਸੇਵਾਦਾਰ ਅਤੇ ਇਸਦੇ ਨਾਲ ਵਿਸ਼ੇਸ਼ ਗੱਲ ਕਿ ਜਦੋਂ ਵੀ ਸ੍ਰੀ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਹੋਣ ਹਰ ਰੋਜ਼ ਇਕ ਵੇਰ ਜ਼ਰੂਰ ਆਪ ਨੂੰ ਦਰਸ਼ਨ ਦੇਣ ਦੀ ਕ੍ਰਿਪਾ ਕਰਦੇ। ਬਚਨ-ਬਿਲਾਸ, ਹਾਸ-ਵਿਲਾਸ ਕਰਦੇ : ਬਾਲ ਸਖਾਈ ਸਾਂਝ ਜੁ ਹੋਈ।

ਕਵੀ ਜੀਨੂੰ ਸ੍ਰੀ ਭੈਣੀ ਸਾਹਿਬ ਰਹਿਣ ਦਾ ਇੱਕ ਵੱਡਾ ਸੁੱਖ ਇਹ ਹੋਇਆ ਕਿ ਹਰ ਰੋਜ਼ ਪੰਜ-ਸੱਤ ਸੱਜਣ-ਮਿੱਤਰ ਆਪ ਨੂੰ ਮਿਲਨ ਤੁਰੇ ਹੀ ਰਹਿੰਦੇ। ਆਪ ਦੇ ਮਿਲਾਪੜੇ ਸੁਭਾ ਦੀ ਖੂਬੀ ਸੀ ਕਿ ਜੋ ਵੀ ਜੀਵਨ ਵਿਚ ਇਕ ਵੇਰ ਆਪ ਨੂੰ ਮਿਲਿਆ ਜ਼ਿੰਦਗੀ ਭਰ ਲਈ ਜੁੜ ਗਿਆ। ਆਪ ਦੇ ਹੀ ਹਮ-ਉਮਰ ਗੁਰ-ਭਾਈ ਅਤੇ ਨਾਮਧਾਰੀ ਪੰਥ ਤੇ ਪ੍ਰਸਿੱਧ ਵਿਦਵਾਨ ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਦਾ ਤੇ ਨੇਮ ਰਿਹਾ ਹੈ ਕਿ ਰੋਜ਼ਾਨਾ ਕਵੀ ਜੀ ਨੂੰ ਜ਼ਰੂਰ ਮਿਲਣ ਜਾਣਾ, ਘੜੀ ਬੈਠਣਾ, ਗੱਲਾਂ-ਬਾਤਾਂ ਕਰਨੀਆਂ। ਕੱਲ੍ਹ ਨੂੰ ਫੇਰ ਮਿਲਨ ਦਾ ਇਕਰਾਰ ਕਰ ਪਰਤਣਾ।

ਇਨ੍ਹਾਂ ਮਿਲਣ ਵਾਲਿਆਂ ਵਿਚ ਹੀ ਇਕ ਦਿਨ 'ਪ੍ਰੀਤ-ਲੜੀ' ਦੀ ਵਰਤਮਾਨ ਸੰਪਾਦਕ ਬੀਬੀ ਪੂਨਮ ਆਈ। ਕਵੀ ਜੀ ਨੂੰ ਪ੍ਰਾਪਤ ਰਹਿਣ ਸਹਿਣ ਦੀਆਂ ਸੁਖ ਸਹੂਲਤਾਂ ਵੇਖ ਕੇ ਆਖਣ ਲੱਗੀ- ਅਸੀਂ ਲੇਖਕ ਮਾਇਕ ਪੱਖੋਂ ਇੰਨੇ ਕਮਜ਼ੋਰ ਹੁੰਦੇ ਹਾਂ ਕਿ ਕਈ ਵੇਰ ਬੁਢੇਪੇ ਦੀ ਚਿੰਤਾ ਹੁੰਦੀ ਹੈ। ਮਾਂ ਬੋਲੀ ਵਾਸਤੇ ਇਕ ਪ੍ਰਤਿੱਗਿਆ ਵੱਸ ਸੇਵਾ ਕਰ ਰਹੇ ਹਾਂ। ਪਰ ਕਵੀ ਜੀ ਨੂੰ ਵੇਖ ਕੇ ਮਨ ਨੂੰ ਤਸੱਲੀ ਹੋਈ ਹੈ ਕਿ ਬੁਢੇਪੇ 'ਚ ਕੋਈ ਤੰਗੀ ਹੋਈ ਤੇ ਸ੍ਰੀ ਸਤਿਗੁਰੂ ਜੀ ਪਾਸ ਆ ਕੇ ਸੁਖ ਨਾਲ ਰਹਾਂਗੇ।

ਕਵੀ ਜੀ ਦੇ ਹਿਰਦੇ 'ਚ ਵੱਸੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਵਾਸਤੇ ਅਦਬ-ਸਤਿਕਾਰ ਦੀ ਇਕ ਮਿਸਾਲ ਹੈ ਤੇ ਆਪ ਕਦੇ ਵੀ ਖਾਲੀ ਹੱਥ ਮੱਥਾ ਨਹੀਂ ਸਨ ਟੇਕਦੇ। ਪਹਿਲੀਆਂ ਚ ਆਪਨੇ ਜਦੋਂ ਸੱਚੇ ਪਾਤਸ਼ਾਹ ਜੀ ਦੇ ਸਨਮੁੱਖ ਹੋਣਾ ਇਕ ਰੁਪਇਆ ਭੇਟ ਕਰਨਾ। ਫਿਰ ਦੋ; ਰੁਪਏ ਦੀ ਘੱਟਦੀ ਕੀਮਤ ਨਾਲ 10 ਰੁਪਏ ਅਤੇ ਫੇਰ 20 ਰੁਪਏ ਦਾ ਨੋਟ ਭੇਟ ਕਰਿਆ ਕਰਦੇ ਸਨ। ਇਕ ਦਿਨ ਵੀਹ ਦੀ ਜਗ੍ਹਾ ਭੁਲੇਖੇ 'ਚ ਪੰਜਾਹ ਰੁਪਏ ਦਾ ਨੋਟ ਮੱਥਾ ਟੇਕਿਆ ਗਿਆ ਉਸ ਦਿਨ ਤੋਂ ਪੰਜਾਹ

ਰੁਪਏ ਹੀ ਮੱਥਾ ਟੇਕਣ ਦਾ ਨੇਮ ਬਣਾ ਲਿਆ ਜੋ 25 ਮਈ ਜ਼ਿੰਦਗੀ ਦੇ ਅਖੀਰ ਦਿਨ ਤੱਕ ਨਿਭਾਇਆ। ਉਚੇਚ ਇਹ ਵੀ ਸੀ ਕਿ ਨੋਟ ਨਵੇਂ ਹੋਣ। ਕਵੀ ਜੀਦੇ ਪ੍ਰੇਮ ਅਤੇ ਨੇਮ ਦੀ ਗੱਲ ਸੀ ਕਿ ਸ੍ਰੀ ਸਤਿਗੁਰੂ ਜੀ ਨੇ ਇਕ ਵੇਰ ਫੁਰਮਾਇਆ ਸੀ- 'ਕਵੀ ਜੀ ਦਾ ਇਕ ਰੁਪਇਆ ਮੈਨੂੰ ਲੱਖਾਂ ਵਰਗਾ ਹੈ।

ਅਚਾਨਕ ਹੀ ਸੰਨ 2000 ਦੇ ਸਤੰਬਰ ਮਹੀਨੇ ਦੇ ਆਖਰੀ ਹਫਤੇ ਆਪ ਨੂੰ ਹਾਈ ਬਲੱਡ ਪ੍ਰੈਸ਼ਰ ਦਾ ਅਟੈਕ ਹੋਇਆ ਤੇ ਬਰੇਨ ਹੈਮਰੇਜ਼ ਹੋ ਗਿਆ। ਸਰੀਰ ਕਾਫ਼ੀ ਕਮਜ਼ੋਰ ਹੋ ਗਿਆ। ਪਰ ਹੌਲੀ-ਹੌਲੀ ਫਿਰ ਆਪ ਤੰਦਰੁਸਤ ਹੋ ਗਏ। ਮਹੀਨਾ ਕੁ ਬਾਦ ਹੀ ਅੱਸੂ ਦਾ ਮੇਲਾ ਸੀ ਸ੍ਰੀ ਸਤਿਗੁਰੂ ਜੀ ਦੀ ਅਪਾਰ ਬਖਸ਼ਿਸ਼ ਸਦਕਾ ਕਵੀ ਜੀ ਦੇ ਵਿਸ਼ੇਸ਼ ਸਨਮਾਨ ਦਾ ਆਯੋਜਨ ਕੀਤਾ ਗਿਆ। ਅੱਸੂ ਦੇ ਮੇਲੇ ਦੇ ਆਖਰੀ ਦਿਨਾਂ ਵਿਚ 15 ਅਕਤੂਬਰ ਨੂੰ ਕਵੀ ਪ੍ਰੀਤਮ ਸਿੰਘ ਸਨਮਾਨ ਸਮਾਰੋਹ ਵਿਚ ਪ੍ਰੋ. ਪ੍ਰੀਤਮ ਸਿੰਘ, ਪ੍ਰੋ. ਕ੍ਰਿਪਾਲ ਸਿੰਘ ਕਸੇਲ ਅਤੇ ਡਾ. ਨਰਿੰਦਰ ਸਿੰਘ ਕਪੂਰ ਆਦਿ ਪ੍ਰਮੁੱਖ ਸਾਹਿਤਕ ਹਸਤੀਆਂ ਸ਼ਾਮਲ ਹੋਈਆਂ। ਪ੍ਰੋ. ਪ੍ਰੀਤਮ ਸਿੰਘ ਜੀ ਨੇ ਕਿਹਾ ਕਿ ਏਨੀ ਪ੍ਰਮਾਣੀਕ ਹੋਰ ਕੋਈ ਲਿਖਤ ਨਹੀਂ ਹੋ ਸਕਦੀ ਜਿੰਨੀ ਪ੍ਰਮਾਣੀਕ ਕਵੀ ਪ੍ਰੀਤਮ ਸਿੰਘ ਜੀ ਦੀਆਂ "ਬੀਤੇ ਦੀਆਂ ਪੈੜਾਂ" ਹਨ। ਸਾਹਿਤ ਦੀ ਇਸ ਵਿਧਾ ਵਿੱਚ ਅੱਜ ਤੋਂ 700 ਸਾਲ ਪਹਿਲੋਂ ਲਿਖੀ ਇਕ ਪੁਸਤਕ ਬਾਬਾ ਫਰੀਦ ਦੇ ਗੱਦੀ ਨਸ਼ੀਨ ਖਵਾਜਾ ਨਿਜ਼ਾਮੁ-ਦੀਨ ਔਲੀਆ ਦੇ ਮੁਰੀਦ ਹਸਨ ਦਿਹਲਵੀ ਦੀ ਫਾਰਸੀ ਰਚਨਾ 'ਫ਼ਵਾਇਦੁਲ-ਫ਼ਵਾਦ' ਹੈ। ਸ਼ਾਇਦ ਉਹੋ ਹਸਨ ਦੀ ਰੂਹ ਨੇ ਕਵੀ ਪ੍ਰੀਤਮ ਸਿੰਘ ਦੇ ਰੂਪ 'ਚ ਆ ਕੇ ਸਾਹਿਤ ਦੀ ਉਸੇ ਵਿਧਾ ਵਿਚ "ਬੀਤੇ ਦੀਆਂ ਪੈੜਾਂ" ਦੋ ਦਰਜਨ ਤੋਂ ਵੱਧ ਜਿਲਦਾਂ ਮਾਂ ਬੋਲੀ ਪੰਜਾਬੀ ਦੀ ਝੋਲੀ ਪਾਈਆਂ ਹਨ। ਸਾਰੇ ਪੰਜਾਬੀ ਜਗਤ ਨੂੰ ਅਤੇ ਪੰਜਾਬ ਸਰਕਾਰ ਨੂੰ ਕਵੀ ਪ੍ਰੀਤਮ ਸਿੰਘ ਦਾ ਸਨਮਾਨ ਕਰਨਾ ਚਾਹੀਦਾ ਸੀ। ਪਰ ਏਨਾ ਵੀ ਸ਼ੁਕਰ ਹੈ ਕਿ ਤੁਸੀਂ ਆਪਣਾ ਹੀਰਾ ਪਛਾਣ ਕੇ ਉਸਨੂੰ ਬਣਦਾ ਮਾਣ ਦਿੱਤਾ ਹੈ। ਪ੍ਰੋਫੈਸਰ ਸਾਹਿਬ ਤੋਂ ਇਹ ਸ਼ਬਦ ਸੁਣ ਕੇ ਨਾਮਧਾਰੀ ਸਮਾਜ ਨੇ ਅਤੇ ਕਵੀ ਜੀ ਦੇ ਪ੍ਰਸ਼ੰਸਕ ਲੇਖਕਾਂ ਨੇ ਹੋਰ ਵੀ ਬਹੁਤ ਮਾਣ ਮਹਿਸੂਸ ਕੀਤਾ।

ਸ੍ਰੀ ਸਤਿਗੁਰੂ ਜੀ ਨੇ ਆਪਣੇ ਪਾਵਨ ਕਰ ਕੰਵਲਾਂ ਦੁਆਰਾ ਕਵੀ ਨੂੰ "ਸਾਹਿਤ-ਰਤਨ" ਦੀ ਉਪਾਧੀ, ਚਾਂਦੀ ਦੀ ਇਕ ਸੁੰਦਰ ਸ਼ੀਲਡ, ਲੋਈ, ਪ੍ਰਸ਼ੰਸਾ ਪੱਤਰ ਅਤੇ 51000 ਨਕਦ ਬਖਸ਼ਿਸ਼ ਕੀਤਾ। ਕਵੀ ਜੀ ਨੇ ਤਸੱਲੀ ਪ੍ਰਗਟਾਉਂਦਿਆਂ ਕਿਹਾ, "ਮੈਨੂੰ ਮੇਰੀ ਸੋਚ ਤੋਂ ਕਿਧੇ ਵੱਧ ਮਾਣ-ਸਤਿਕਾਰ ਮਿਲਿਆ ਹੈ।"

ਜ਼ਿੰਦਗੀ ਭਰ ਦੀ ਘਾਲਣਾ ਨੂੰ ਮਿਲੀ ਰੱਜਵੀਂ ਦਾਦ ਨੇ ਕਵੀ ਜੀ ਨੂੰ ਫੇਰ ਤਕੜਿਆਂ ਕਰ ਦਿੱਤਾ। ਕਵੀ ਜੀ ਫੇਰ ਥੋੜ੍ਹੀ ਥੋੜ੍ਹੀ ਸੈਰ ਕਰਨ ਲੱਗ ਗਏ। ਅਖ਼ਬਾਰ ਪੜ੍ਹਨੀ, ਹਰ ਆਈ ਪੁਸਤਕ ਬਾਰੇ ਸੁਚੇਤ-ਆਪਣੇ ਚਾਰ ਛੁਪੇਰੇ ਬਾਰੇ ਜਾਗਰੂਕ। ਪਰ ਅਚਾਨਕ ਜੁਲਾਈ 2001 ਨੂੰ ਫੇਰ ਅਟੈਕ ਹੋ ਗਿਆ। ਕਾਫ਼ੀ ਦਿਨ ਹਸਪਤਾਲ

ਰਹੇ। ਘਰ ਵਾਪਸ ਪਰਤਣ ਤੇ ਕਵੀ ਜੀ ਸਰੀਰਕ ਅਤੇ ਮਾਨਸਿਕ ਤੌਰ ਤੇ ਬਹੁਤ ਕਮਜ਼ੋਰ ਹੋ ਗਏ। ਸਪੱਸ਼ਟ ਗੱਲ ਵੀ ਨਹੀਂ ਸੀ ਕੀਤੀ ਜਾਂਦੀ, ਤੁਰਨਾ ਤੇ ਆਪਣੀ ਕਿਰਿਆ ਸਾਧਨੀ ਵੀ ਮੁਸ਼ਕਲ ਹੋ ਗਈ। ਕੁਝ ਸਮੇਂ ਵਿਚ ਹੀ ਆਪ ਫੇਰ ਠੀਕ ਹੋ ਗਏ। ਕਵੀ ਜੀ ਆਖਿਆ ਕਰਦੇ ਸਨ ਮੈਂ ਦੋ ਤਿੰਨ ਵਾਰ ਮਰ ਕੇ ਜੀਵਿਆਂ ਹਾਂ ਅਤੇ ਹੁਣ ਭੈਣੀ ਸਾਹਿਬ ਆ ਕੇ ਵੀ ਦੋ ਵੇਰ ਬਿਲਕੁਲ ਮੌਤ ਦੇ ਨੇੜਿਓਂ ਹੋ ਕੇ ਮੁੜ ਆਇਆ ਹਾਂ।

17 ਜੁਲਾਈ 2001 ਨੂੰ ਚਿਰਾਂ ਤੋਂ ਲੰਬੀ ਬਿਮਾਰੀ ਦਾ ਸ਼ਿਕਾਰ ਆਪ ਦੇ ਦਾਮਾਦ ਝੜਾਈ ਕਰ ਗਏ। ਮਾਨਸਿਕ ਝਟਕਾ ਲੱਗਿਆ। ਆਪਣੀ ਪੁਤ੍ਰੀ ਕੁਲਵੰਤ ਨੂੰ ਆਖਣ ਲੱਗੇ- ਪੁਤ੍ਰ ਵਾਰੀ ਤਾਂ ਮੇਰੀ ਸੀ- ਕੇਹਰ ਸਿੰਘ ਕਿਉਂ ਚਲ ਗਿਆ ਹੈ? ਵੈਸੇ ਤਾਂ ਕਵੀ ਜੀ ਦਾ ਸਾਰਾ ਪਰਵਾਰ, ਧੀਆਂ, ਪੁਤ੍ਰ, ਜਵਾਈ- ਸਾਰੇ ਹੀ ਬੜੇ ਹੀ ਸਨਿਮਰ, ਮਿਲਾਪੜੇ ਅਤੇ ਸੱਜਣ ਪੁਰਸ਼ ਹਨ ਜਿਵੇਂ ਇਨ੍ਹਾਂ ਸਭ ਵਿਚ ਹੀ ਕਵੀ ਜੀ ਦੇ ਸ਼ੁਭ ਗੁਣਾਂ ਦੀ ਖੁਸ਼ਬੂ ਸਮਾਈ ਹੋਵੇ। ਪਰ ਆਪ ਦੀ ਸੁਪਤਨੀ ਬੀਬੀ ਗੁਰਬਚਨ ਕੌਰ ਅਤੇ ਸਪੁਤ੍ਰੀ ਕੁਲਵੰਤ ਦੀ ਸੇਵਾ ਵਿਸ਼ੇਸ਼ ਸਲਾਹੁਣ ਯੋਗ ਹੈ। ਆਪਦੇ ਸਪੁਤ੍ਰ ਸ. ਮਨਧੀਰ ਸਿੰਘ ਅਤੇ ਸੁਖਬੀਰ ਸਿੰਘ ਵੀ ਆਪ ਦਾ ਸਤਿਕਾਰ ਪਿਤਾ, ਮਿੱਤ੍ਰ ਅਤੇ ਉਸਤਾਦਾਂ ਵਾਂਗ ਕਰਦੇ ਸਨ। ਬੀਬੀ ਕੁਲਵੰਤ ਤੋਂ ਬਿਨਾਂ ਆਪ ਦੀਆਂ ਸਪੁਤ੍ਰੀਆਂ, ਉਪਮੇਸ਼, ਅਵਿਨਾਸ਼, ਸੁਰਿੰਦਰ ਅਤੇ ਜਸਕਿਰਨ ਵੀ ਸਮੇਂ-ਸਮੇਂ ਆ ਕੇ ਆਪ ਦੀ ਸੇਵਾ ਕਰਕੇ ਆਪਣਾ ਸੁਭਾਗ ਸਮਝਦੀਆਂ ਸਨ।

ਇਸ ਤੋਂ ਬਿਨਾਂ ਪ੍ਰੋ. ਤਾਰਾ ਸਿੰਘ ਅਨਜਾਣ ਕਵੀ ਜੀ ਨੂੰ ਮਿਲਨ ਅਤੇ ਸੇਹਤ ਬਾਰੇ ਪਤਾ ਲੈਣ ਹਰ ਹਫ਼ਤੇ ਦਿੱਲੀ ਤੋਂ ਆਇਆ ਕਰਦੇ ਸਨ। ਕਵੀ ਜੀ ਦੇ ਨੇੜੇ ਹੀ ਸਤਿਗੁਰੂ ਜੀ ਦੇ ਨਿੱਜੀ ਸੇਵਕਾਂ ਦਾ ਘਰ ਹੈ। ਇਸ ਘਰ ਨਾਲ ਤੇ ਜਿਵੇਂ ਕਵੀ ਜੀ ਦੀ ਪ੍ਰਵਾਰਕ ਸਾਂਝ ਹੁੰਦੀ ਹੈ। ਅੰਤਮ ਸਮੇਂ ਤੋਂ ਮਹੀਨਾ ਕੁ ਪਹਿਲਾਂ ਇਕ ਦਿਨ ਮੈਂ (ਹਰਪਾਲ-ਸੇਵਕ) ਕਵੀ ਜੀ ਨੂੰ ਗੱਡੀ 'ਚ ਬਿਠਾ ਕੇ ਸ੍ਰੀ ਭੈਣੀ ਸਾਹਿਬ ਦੀਆਂ ਬਣੀਆਂ ਨਵੀਆਂ ਥਾਵਾਂ ਵਿਖਾਉਣ ਲੈ ਗਿਆ। ਵੇਖ ਕੇ ਬਹੁਤ ਪ੍ਰਸੰਨ ਹੋਏ।

ਸ੍ਰੀ ਸਤਿਗੁਰੂ ਜੀ ਵਾਲੀ-ਵਾਲ ਦੀ ਗੇਮ ਵੇਖ ਰਹੇ ਸਨ, ਕਵੀ ਜੀ ਨੇ ਚਰਨ ਪਰਸੇ, ਅਰਜ ਕੀਤੀ ਕਿ ਆਪ ਜੀ ਨੇ ਭੈਣੀ ਸਾਹਿਬ ਨੂੰ ਏਨਾ ਸ਼ਿੰਗਾਰ ਸੰਵਾਰ ਦਿੱਤਾ ਹੈ ਕਿ ਕੁਝ ਦਹਾਕੇ ਪਹਿਲੋਂ ਜਿਸਦੀ ਕਲਪਨਾ ਵੀ ਨਹੀਂ ਸੀ ਕੀਤੀ ਜਾ ਸਕਦੀ। ਰਿਸ਼ੈਪਸ਼ਨ ਹਾਲ, ਨਾਲ ਲਗਦੀ ਪਾਰਕਿੰਗ ਅਤੇ ਸੁੰਦਰ ਲੈਂਡ ਸਕੇਪਿੰਗ ਵੇਖ ਕੇ ਤਾਂ ਬਹੁਤ ਹੀ ਪ੍ਰਸੰਨ ਹੋਏ। ਇਸੇ ਸਾਲ ਹੋਲੇ ਮਹੱਲੇ ਦੇ ਦਿਨਾਂ ਵਿਚ ਇਕ ਦਿਨ ਮੈਂ ਕਵੀ ਜੀ ਪਾਸ ਗਿਆ, ਕਹਿਣ ਲੱਗੇ- "ਐ ਬੁਢੇਪੇ ਦੀ ਜ਼ਿੰਦਗੀ ਦਾ ਵੀ ਆਪਣਾ ਹੀ ਅਨੰਦ ਹੈ- ਕੋਈ ਜ਼ਿੰਮੇਵਾਰੀ ਨਹੀਂ, ਕੋਈ ਕਾਹਲ ਨਹੀਂ- ਇਕ ਜਗ੍ਹਾ ਬੈਠ ਕੇ ਸਹਿਜ ਨਾਲ ਮੇਲਾ ਵੇਖ ਰਿਹਾ ਹਾਂ।"

20 ਮਈ 2002 ਦੀ ਗੱਲ ਹੈ ਸ੍ਰੀ ਸਤਿਗੁਰੂ ਜੀ ਰੋਜ਼ ਦੀ ਤਰ੍ਹਾਂ ਕਵੀ ਜੀ ਨੂੰ ਦਰਸ਼ਨ ਦੇਣ ਆਏ। ਕਵੀ ਜੀ ਨੇ ਚਰਨ ਪਰਸੇ, ਅਰਜ ਕੀਤੀ ਗਰੀਬ ਨਿਵਾਜ ਮੈਂ ਵੇਹਲਾ ਬੈਠਾ-ਬੈਠਾ ਇਕ ਅਨੁਮਾਨ ਲਾ ਰਿਹਾ ਸੀ, ਅੰਕੜੇ ਗਿਣ ਰਿਹਾ ਸਾਂ- ਮੇਰੇ ਅੰਦਾਜੇ ਅਨੁਸਾਰ ਆਪ ਜੀ ਨੇ ਨਵ-ਨਿਰਮਾਣ ਦੇ ਖੇਤਰ ਵਿੱਚ, ਆਪਣੇ ਵਿਰਸੇ ਨੂੰ ਸੰਭਾਲਣ, ਸਿੱਖਾਂ ਦੇ ਕਰਜੇ ਲਾਹੁਣ, ਮਕਾਨ ਬਣਾ ਕੇ ਉਨ੍ਹਾਂ ਦੀ ਗਰੀਬੀ ਕੱਟਣ ਅਤੇ ਹੋਰ ਗ਼ੈਰ ਨਾਮਧਾਰੀ ਲੋੜਵੰਦਾਂ ਦੀਆਂ ਲੋੜਾਂ ਦੀ ਪੂਰਤੀ ਵਰਗੇ ਕਾਰਜਾਂ ਵਿਚ ਹੁਣ ਤੱਕ ਲਗਭਗ ਇਕ ਖਰਬ ਰੁਪਇਆ ਖਰਚ ਕੀਤਾ ਹੋਵੇਗਾ।

ਕਵੀ ਜੀ ਨੇ ਸਚਮੁਚ ਠੀਕ ਅਨੁਮਾਲ ਲਾਇਆ ਹੈ- ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਸ਼ਰਧਾਲੂ ਸਿੱਖਾਂ ਵਲੋਂ ਕਰੋੜਾਂ ਰੁਪਏ ਭੇਟ ਹੁੰਦੇ ਹਨ ਪਰ ਜਮ੍ਹਾਂ ਕਦੇ ਹਜ਼ਾਰਾਂ ਵੀ ਨਹੀਂ ਹੁੰਦੇ। ਆਪਦੇ ਸੁਦਾਮਿਆਂ ਦੀ ਇਕ ਲੰਬੀ ਲਿਸਟ ਹੋਵੇਗੀ ਜਿਨ੍ਹਾਂ ਦੀ ਆਪਨੇ ਗਰੀਬੀ ਕੱਟ ਕੇ, ਸਾਰੇ ਸੁਖ ਬਖਸ਼ੇ ਹਨ।

ਜ਼ਿੰਦਗੀ ਦੇ ਆਖਰੀ ਦਿਨ 25 ਮਈ 2002 ਸ਼ਨੀਵਾਰ ਕਰੀਬ 9 ਕੁ ਵਜੇ ਸਵੇਰੇ ਸ੍ਰੀ ਸਤਿਗੁਰੂ ਜੀ ਆਪਣੀ ਕਲੱਬ ਕਾਰ ਤੇ ਦਰਸ਼ਨ ਦੇਣ ਆਏ। ਕਵੀ ਜੀ ਅੱਜ ਬਹੁਤ ਖਿੜੇ-ਖਿੜੇ ਸਨ, ਸ੍ਰੀ ਸਤਿਗੁਰੂ ਜੀ ਨੇ ਸਦਾ ਬਹਾਰ ਮੁਸਕਾਨ ਬਿਖੇਰਦਿਆਂ ਆਪ ਨੂੰ ਨਿਵਾਜਿਆ- ਬਚਨ ਬਿਲਾਸ ਹੋਏ। ਅੱਜ ਜਿਵੇਂ ਕਵੀ ਜੀ ਨੂੰ ਜਾਣ ਦਾ ਪੁਨਰ ਆਭਾਸ ਹੋ ਗਿਆ ਸੀ। ਬਾਦ ਦੁਪਹਿਰ ਆਪਣੀ ਪੁਤ੍ਰੀ ਕੁਲਵੰਤ ਨੂੰ ਆਖਣ ਲੱਗੇ ਪੁਤ੍ਰ ਹੁਣ ਮੈਨੂੰ ਛੁਟੀਆਂ ਦਿਉ।

'ਪਿਤਾ ਜੀ ਕਿੱਥੇ ਜਾਣਾ ਹੈ?'

'ਖੇਡਣ'

'ਖੇਡਣ ਤੇ ਬੱਚੇ ਜਾਂਦੇ ਹੁੰਦੇ ਨੇ'

'ਬੱਚਾ-ਬੁੱਢਾ ਇਕੋ ਜਹੇ ਹੀ ਹੁੰਦੇ ਨੇ- ਤੁਸੀਂ ਮੈਨੂੰ ਛੁੱਟੀਆਂ ਦਿਉ।"

ਇਸੇ ਤਰ੍ਹਾਂ ਕੁਝ ਚਿਰ ਬਾਦ ਮਾਲਸ਼ ਕਰਨ ਵਾਲੇ ਸੇਵਾਦਾਰ ਨੇ, ਮਾਲਸ਼ ਕੀਤੀ, ਉਸਨੂੰ ਕਹਿਣ ਲੱਗੇ, "ਐ ਬਾਕੀ ਤੇਲ ਹੁਣ ਏਨਾਂ ਲਈ, ਰਹਿਣ ਦਿਓ।"

ਏਥੇ ਬਿਰਧਸ਼ਾਲਾ ਵਿਚ ਇਕ ਬਜ਼ੁਰਗ ਸਾਧੂ, ਸਹਿਜਧਾਰੀ ਸਿੱਖ ਲਾਲਾ ਕੌਰ ਚੰਦ ਜੀ (ਮੌੜ-ਮੰਡੀ) ਕੁਝ ਸਮੇਂ ਤੋਂ ਰੋਜਾਨਾਂ ਕਵੀ ਜੀ ਨੂੰ ਦਿਨ ਵਿਚ ਤਿੰਨ ਚਾਰ ਵਾਰ ਘੁੱਟਣ ਆਇਆ ਕਰਦੇ ਸਨ, ਇਹ ਲਾਲਾ ਕੌਰ ਚੰਦ ਜੀ ਬੜੇ ਸਨਿੰਮਰ ਅਤੇ ਕਠਿਨ ਤਪੱਸਵੀ ਸਾਧੂ ਹਨ। ਕਈ ਵਰ੍ਹੇ ਹਰਿਦੁਆਰ ਰਹੇ। ਹੁਣ ਜ਼ਿੰਦਗੀ ਦੇ ਆਖਰੀ ਪੜਾਅ ਤੇ ਘਰ ਵਿੱਚ ਸਾਰੀਆਂ ਸੁਖ ਸਹੂਲਤਾਂ ਹੁੰਦੇ ਹੋਏ ਵੀ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਰਹਿ ਰਹੇ ਹਨ। ਲਾਲਾ ਜੀ ਘੁੱਟਦਿਆਂ,

ਗੱਲਾਂ ਬਾਤਾਂ ਕਰਦਿਆਂ ਪੰਜ ਵੱਜ ਕੇ ਪਚਵੰਜਾ ਮਿੰਟ ਤੇ ਆਪਣੇ ਕਮਰੇ ਵਿਚ ਚਲੇ ਗਏ। ਤੇਜ ਹਵਾ ਤੇ ਫੇਰ ਹਨੇਰੀ ਸ਼ੁਰੂ ਹੋ ਗਈ। ਸਵਾ ਕੁ ਛੇ ਵਜੇ ਕਵੀ ਜੀ ਦੇ ਛਾਤੀ ਦੇ ਖੱਬੇ ਪਾਸੇ ਦਰਦ ਸ਼ੁਰੂ ਹੋ ਗਈ। ਕੁਰਸੀ ਤੋਂ ਉਠਾ ਕੇ ਮੰਜੇ ਤੇ ਲਿਟਾ ਦਿੱਤਾ। ਬੀਬੀ ਕੁਲਵੰਤ ਨੇ ਬਲੱਡ ਪ੍ਰੈਸ਼ਰ ਚੈੱਕ ਕੀਤਾ। ਬੀ.ਪੀ. 90/105, ਕਰੀਬ ਠੀਕ ਸੀ। ਡਾਕਟਰ ਇਕਬਾਲ ਸਿੰਘ ਨੂੰ ਸੁਨੇਹਾ ਭੇਜਿਆ। ਦਰਦ ਵਧਦੀ ਗਈ, ਲੁਧਿਆਣੇ ਹਸਪਤਾਲ ਲੈ ਜਾਣ ਵਾਸਤੇ ਗੱਡੀ ਵੀ ਆ ਗਈ। ਕਵੀ ਜੀ ਆਖਣ ਲੱਗੇ ਹੁਣ ਕੋਈ ਲੋੜ ਨਹੀਂ। ਸਮਾਂ ਆ ਗਿਆ ਹੈ (ਆਂਧੀ ਪਾਛੈ ਜੋ ਜਲ ਬਰਸੈ–ਹਨੇਰੀ ਤੋਂ ਬਾਦ ਜ਼ੋਰਦਾਰ ਮੀਂਹ ਤੇ ਗੜੇ ਸ਼ੁਰੂ ਹੋ ਗਏ) ਡਾਕਟਰ ਇਕਬਾਲ ਸਿੰਘ ਨੇ ਇਕ ਗੋਲੀ ਦਿੱਤੀ, ਤਿੰਨ ਚਾਰ ਚਮਚ ਪਾਣੀ ਤੇ ਗੋਲੀ ਲੰਘਾ ਲਈ ਹਿਸਾਬ ਪੂਰਾ ਹੋ ਗਿਆ। ਕਵੀ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦਾ ਧਿਆਨ ਧਰਿਆ ਅੱਖਾਂ ਮੀਟ ਲਈਆਂ। ਬੜੇ ਸਹਿਜ ਨਾਲ ਛੇ ਵੱਜ ਕੇ ਪੱਚੀ ਮਿੰਟ ਤੇ ਜੀਵਨ ਜੋਤ ਗੁਰੂ ਚਰਨਾਂ ਵਿਚ ਸਮਾ ਗਈ।

ਰਾਤੋ ਰਾਤ ਸਾਰੇ ਪਾਸੇ ਖ਼ਬਰ ਫੈਲ ਗਈ। ਸੱਜਣ ਮਿੱਤਰ ਸਬੰਧੀ ਸ੍ਰੀ ਭੈਣੀ ਸਾਹਿਬ ਪਹੁੰਚਣੇ ਸ਼ੁਰੂ ਹੋ ਗਏ। ਦਿੱਲੀਓਂ ਹੰਸਪਾਲ ਜੀ, ਜਲੰਧਰੋਂ ਜਗਦੀਸ਼ ਸਿੰਘ ਵਰਿਆਮ ਅਤੇ ਜਗਜੀਤ ਸਿੰਘ ਅਨੰਦ, ਪਟਿਆਲੇ ਤੋਂ ਪ੍ਰੋ. ਕ੍ਰਿਪਾਲ ਸਿੰਘ ਜੀ ਕਸੇਲ ਪੁੱਜ ਗਏ। ਅਖ਼ਬਾਰ 'ਚੋਂ ਖ਼ਬਰ ਪੜ੍ਹ ਕੇ ਬਹੁਤ ਸਾਰੇ ਕਵੀ ਜੀ ਦੇ ਪ੍ਰੇਮੀ ਅਤੇ ਲੁਧਿਆਣੇ ਤੋਂ ਪ੍ਰੋ. ਕਰਤਾਰ ਸਿੰਘ ਕਾਲੜਾ ਜੀ ਸਕੂਟਰ ਤੇ ਹੀ ਸਵਾਰ ਹੋ ਆ ਗਏ। ਦਸ ਵਜੇ ਤੱਕ ਕਵੀ ਜੀ ਦੇ ਪ੍ਰੇਮੀਆਂ ਦਾ ਬਹੁਤ ਵੱਡਾ ਇਕੱਠ ਇਕੱਤਰ ਹੋ ਗਿਆ।

26 ਮਈ ਨੂੰ ਦਿਨੇ ਸਵਾ ਕੁ ਦਸ ਵਜੇ ਸੰਗਤਾਂ ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹਦਿਆਂ ਕਵੀ ਜੀ ਦੀ ਦੇਹ ਨੂੰ ਬਿਬਾਣ 'ਚ ਉਠਾ ਕੇ ਅੰਤਮ ਰਸਮਾਂ ਅਦਾ ਕਰਨ ਮੜ੍ਹੀਆਂ ਵਿਚ ਪਹੁੰਚ ਗਈਆਂ। ਸ੍ਰੀ ਸਤਿਗੁਰੂ ਜੀ ਨੇ ਵੀ ਆ ਦਰਸ਼ਨ ਦਿੱਤੇ। ਦੇਹ ਨੂੰ ਅਗਨੀ ਭੇਟ ਕਰਨ ਉਪਰੰਤ ਮਾਸਟਰ ਦਰਸ਼ਨ ਸਿੰਘ ਜੀ ਨੇ ਕੀਰਤਨ ਸੋਹਿਲੇ ਦਾ ਪਾਠ ਕਰਕੇ ਅਰਦਾਸ ਕੀਤੀ। ਜੀਵਨ ਭਰ ਗੁਰੂ ਚਰਨਾਂ ਦੇ ਅੰਗ–ਸੰਗ ਰਹੇ ਕਵੀ ਪ੍ਰੀਤਮ ਸਿੰਘ ਜੀ ਦੀਆਂ ਅੰਤਮ ਰਸਮਾਂ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ 'ਚ ਸੰਪੂਰਨ ਹੋਈਆਂ। ਗੁਰਵਾਕ ਸਫਲ ਹੋਇਆ:

**"ਮਰਣ ਸਭਨ ਕੈ ਮੂੰਡ ਪੈ, ਸਫਲ ਮਰਣ ਹੈ ਤਾਹਿ**
**ਤਨਿਕ ਬਿਖੈ ਜੁ ਤਨ ਕੋ ਤਜੈ, ਪ੍ਰਿਯ ਸੁ ਪ੍ਰੀਤ ਬਨਾਇ।"**

(ਸ੍ਰੀ ਦਸਮ ਗ੍ਰੰਥ)

**ਹਰਪਾਲ ਸਿੰਘ ਸੇਵਕ**
**ਸ੍ਰੀ ਭੈਣੀ ਸਾਹਿਬ**

# ਧਨੁ ਲੇਖਾਰੀ ਨਾਨਕਾ

ਉਹ ਵਿਦਵਾਨ ਲਿਖਾਰੀ ਧੰਨ ਹਨ ਜੋ ਗੁਰਚਰਨਾਂ ਦਾ ਓਟ ਆਸਰਾ ਲੈ ਕੇ ਆਪਣਾ ਸਭ ਕੁਝ ਤਨ, ਮਨ ਤੇ ਧਨ, ਗੁਰੂ ਚਰਨਾਂ ਵਿਚ ਅਰਪਣ ਕਰਕੇ ਸਵਾਸ ਸਵਾਸ ਨਾਮ ਸਿਮਰਨ ਕਰਦੇ ਹਨ। ਜੋ ਕਲਮ ਦੁਆਰਾ ਗੁਰੂ ਜਸ ਦਾ ਵਿਖਿਆਨ ਕਰਦੇ ਅਤੇ ਸਤਿਗੁਰੂ ਜੀ ਦੀ ਬਖਸ਼ੀ ਬੁੱਧੀ ਅਨੁਸਾਰ ਗੁਰੂ ਜੱਸ ਤੇ ਗੁਰ ਇਤਿਹਾਸ ਕਾਨੀਬੰਦ ਕਰਕੇ ਇਤਿਹਾਸਕ ਵਾਕਿਆਤ ਨੂੰ ਭਵਿੱਖ ਲਈ ਸਾਂਭ ਜਾਂਦੇ ਹਨ ਅਤੇ ਆਪ ਵੀ ਸਦਾ ਲਈ ਅਮਰ ਹੋ ਜਾਂਦੇ ਹਨ।

ਗੁਰ ਇਤਿਹਾਸ ਦਾ ਇਕ ਸਭ ਤੋਂ ਵੱਡਾ ਦੁਖਦਾਈ ਪਹਿਲੂ ਇਹ ਹੈ ਕਿ ਕਿਸੇ ਵੀ ਸਮਕਾਲੀ ਇਤਿਹਾਸਕਾਰ ਨੇ ਦਸ ਗੁਰੂ ਸਾਹਿਬਾਨ ਦਾ ਇਤਿਹਾਸ ਸਾਂਭਿਆ ਹੀ ਨਹੀਂ। ਜੇ ਭਾਈ ਬਾਲਾ ਜੀ ਨੇ ਗੁਰੂ ਨਾਨਕ ਜੀ ਬਾਰੇ ਜਨਮ ਸਾਖੀ ਤਿਆਰ ਕਰਵਾਈ ਵੀ ਸੀ ਤਾਂ ਉਹ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਹੀ ਤਿਆਰ ਹੋਈ। ਜੇਕਰ ਦਸਮ ਪਾਤਸ਼ਾਹ ਜੀ ਨੇ ਸਵੈ ਜੀਵਨੀ ਬਚਿੱਤਰ ਨਾਟਕ ਤਿਆਰ ਕੀਤੀ ਤਾਂ ਉਹ ਅਧੂਰੀ ਹੈ, ਇਸ ਤੋਂ ਬਿਨਾਂ ਦਸ ਗੁਰੂ ਸਾਹਿਬਾਨ ਦਾ ਸਮਾਂ ਬਿਲਕੁਲ ਅਣਛੋਹ ਹੀ ਰਿਹਾ, ਕਿਸੇ ਸਮਕਾਲੀ ਸ਼ਰਧਾਲੂ ਨੇ ਉਸਨੂੰ ਕਲਮਬੰਦ ਨਹੀਂ ਕੀਤਾ, ਜੇ ਕਿਸੇ ਨੇ ਕੁਝ ਯਤਨ ਕੀਤਾ ਵੀ ਹੋਵੇਗਾ ਤਾਂ ਉਹ ਅੱਜ ਕਿਧਰੇ ਲੱਭ ਨਹੀਂ ਰਿਹਾ।

ਸਿਰਫ਼ ਤੇ ਸਿਰਫ਼ ਐਸੇ ਕਾਰਜ ਤੇ ਕਲਮ ਅਜ਼ਮਾਈ ਕਰਨ ਦਾ ਜੱਸ ਸਵਰਗਵਾਸੀ ਪ੍ਰੀਤਮ ਸਿੰਘ ਕਵੀ ਜੀ ਦੇ ਹਿੱਸੇ ਹੀ ਆਇਆ ਹੈ, ਉਹ ਵਰਤਮਾਨ ਸਤਿਗੁਰਾਂ ਦੇ ਸਹਿਪਾਠੀ ਰਹੇ ਅਤੇ ਉਹਨਾਂ ਨਾਲ ਖੇਡੇ ਮੱਲੇ ਅਤੇ ਗੁਰੂ ਘਰ ਵਿਚ ਇਕ ਗੁਰਸਿੱਖ ਵਜੋਂ ਪ੍ਰਵਾਨ ਹੋਏ ਅਤੇ 'ਸੇਵਕ ਕੀ ਓੜਕੁ ਨਿਬਹੀ ਪ੍ਰੀਤ' ਦੇ ਗੁਰ ਵਾਕ ਨੂੰ ਅਮਲੀ ਜਾਮਾ ਪਹਿਨਾ ਗਏ। ਉਹਨਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਮਾਂ ਦੇਖਿਆ, ਪੰਥਕ ਅਖਬਾਰ ਸਤਿਜੁਗ ਦੀ ਲੰਮਾ ਸਮਾਂ ਸੰਪਾਦਨਾ ਕੀਤੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਾਰੀ ਉਮਰ ਚਰਨ ਛੋਹ ਮਾਣੀ। ਉਹਨਾਂ ਨੇ ਉਹ ਸਾਰੇ ਇਤਿਹਾਸਕ ਵਾਕਿਆਤ ਨੂੰ ਭਵਿੱਖ ਵਾਸਤੇ ਸਾਂਭਣ ਲਈ ਸਾਹਿਤਕ ਵਿਧਾ ਡਾਇਰੀ ਲਿਖਣ ਨੂੰ ਚੁਣਿਆ ਅਤੇ ਉਸਨੂੰ "ਬੀਤੇ ਦੀਆਂ ਪੈੜਾਂ" ਸਿਰਲੇਖ ਹੇਠ ਪੁਸਤਕ ਰੂਪ ਵਿਚ ਪ੍ਰਕਾਸ਼ਤ ਕਰਨਾ ਸ਼ੁਰੂ ਕੀਤਾ ਜਿਸਦੇ 11 ਭਾਗ ਹੁਣ ਤਕ ਛਪ ਚੁਕੇ ਹਨ ਅਤੇ ਹੋਰ ਭਾਗ ਛੇਤੀ ਹੀ ਪ੍ਰਕਾਸ਼ਤ ਕੀਤੇ ਜਾ ਰਹੇ

ਹਨ। ਉਸ ਪੁਸਤਕ ਲੜੀ ਦਾ ਨੌਵਾਂ ਭਾਗ ਕਿਸੇ ਕਾਰਨ ਅਪ੍ਰਕਾਸ਼ਤ ਰਹਿ ਗਿਆ ਸੀ ਜੋ ਹੁਣ ਸਤਿਗੁਰਾਂ ਦੀ ਕਿਰਪਾ ਨਾਲ ਸਾਹਿਤ ਜਗਤ ਦੇ ਸਾਹਮਣੇ ਲਿਆਂਦਾ ਗਿਆ ਹੈ।

ਪ੍ਰੀਤਮ ਸਿੰਘ ਕਵੀ ਜੀ ਦੀ ਲਿਖਤ ਬਹੁਤ ਬਾਰੀਕ ਅਤੇ ਖਸਤਾ ਕਾਗਜ਼ਾਂ ਤੇ ਲਿਖੀ ਹੋਣ ਕਾਰਨ ਬਹੁਤ ਸਾਰੇ ਪ੍ਰੈਸਾਂ ਵਾਲੇ ਪ੍ਰਕਾਸ਼ਤ ਕਰਨ ਤੋਂ ਜਵਾਬ ਦੇ ਗਏ ਸਨ। ਅਖੀਰ ਸਵਾਮੀ ਪ੍ਰਿੰਟਰਜ਼ ਹੈਬੋਵਾਲ ਕਲਾਂ ਲੁਧਿਆਣਾ ਦੇ ਅਸੀਂ ਧੰਨਵਾਦੀ ਹਾਂ ਜਿਹਨਾਂ ਨੇ ਪੁਸਤਕ ਪ੍ਰਿੰਟ ਕਰਨ ਦਾ ਬੀੜਾ ਉਠਾਇਆ। ਬੀਬੀ ਸਰੋਜ ਦਾ ਬਹੁਤ ਧੰਨਵਾਦ ਹੈ ਜਿਨ੍ਹਾਂ ਨੇ ਦਿਨ ਰਾਤ ਮਿਹਨਤ ਕਰਕੇ ਬਹੁਤ ਮੁਸ਼ਕਲਾਂ ਝਾਗ ਕੇ ਖਰੜੇ ਨੂੰ ਕੰਪਿਊਟਰ ਤੇ ਕਾਗਜ਼ ਦਾ ਜਾਮਾ ਪਹਿਨਾਇਆ। ਸ੍ਰੀ ਅਨਿਲ ਜੀ ਦਾ ਵੀ ਧੰਨਵਾਦ ਹੈ ਕਿ ਉਨ੍ਹਾਂ ਨੇ ਟਾਈਟਲ ਡੀਜ਼ਾਈਨ ਕੀਤਾ ਅਤੇ ਪਹਿਲੀਆਂ ਪੁਸਤਕਾਂ ਦੇ ਟਾਈਟਲਾਂ ਤੋਂ ਕੁਝ ਵਖਰੇਵਾਂ ਪਾਇਆ ਤਾਂ ਕਿ ਪੁਸਤਕ ਦੀ ਦਿੱਖ ਹੋਰ ਜ਼ਿਆਦਾ ਮਨਮੋਹਕ ਹੋ ਜਾਵੇ। ਸੰਤ ਹਰਪਾਲ ਸਿੰਘ ਜੀ ਹਜ਼ੂਰੀ ਸੇਵਕ ਜੀ ਵੀ ਧੰਨਵਾਦ ਦੇ ਪਾਤਰ ਹਨ ਜਿਨ੍ਹਾਂ ਦੀ ਯੋਗ ਅਗਵਾਈ ਅਤੇ ਦੇਖ ਰੇਖ ਹੇਠ ਪੁਸਤਕ ਦੀ ਪ੍ਰਕਾਸ਼ਨਾ ਹੋਈ ਹੈ। ਸੰਤ ਆਤਮਾ ਸਿੰਘ ਜੌਹਲ ਜੀ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਕੋਲ ਮੈਂ ਪ੍ਰਕਾਸ਼ਨਾ ਸਮੇਂ ਸ੍ਰੀ ਭੈਣੀ ਸਾਹਿਬ ਰੈਣ-ਬਸੇਰਾ ਕਰਦਾ ਰਿਹਾ ਅਤੇ ਉਥੋਂ ਹੀ ਸਮੇਂ ਸਮੇਂ ਪ੍ਰੈਸ ਵਿਚ ਜਾਂਦਾ ਰਿਹਾ। ਉਹਨਾਂ ਨੇ ਪਰੂਫ ਪੜ੍ਹਨ ਵਿੱਚ ਵੀ ਮੇਰੀ ਸਹਾਇਤਾ ਕੀਤੀ ਅਤੇ ਆਪ ਵੀ ਪਰੂਫ ਪੜ੍ਹੇ। ਆਸ ਕਰਦਾ ਹਾਂ ਕਿ ਪਾਠਕ ਪਹਿਲੇ ਹਿੱਸਿਆਂ ਵਾਂਗ ਇਸਦਾ ਵੀ ਸਵਾਗਤ ਕਰਨਗੇ।

ਸ੍ਰੀ ਭੈਣੀ ਸਾਹਿਬ
18.9.2002

ਗੁਰੂ ਚਰਨਾਂ ਦਾ ਦਾਸ-
ਦੇਵਿੰਦਰ ਸਿੰਘ ਗਿੱਲ ਜੀਆ ਨੱਥਾ

## 1 ਜਨਵਰੀ 1982, ਸ਼ੁਕਰਵਾਰ
## ਮਸਤਾਨਗੜ੍ਹ

ਰਾਣੀਆਂ ਤੋਂ ਚੱਲ ਸਾਮਾਨ ਸਮੇਤ ਸੰਤ ਨਗਰ ਉਤਰ, ਨੌਜਵਾਨ ਭਗਤ ਸਿੰਘ ਦੇ ਪਿੱਛੇ ਸਾਈਕਲ ਤੇ ਬੈਠ 12.30 ਵਜੇ ਦੁਪਹਿਰੇ ਮਸਤਾਨਗੜ੍ਹ ਪਹੁੰਚ ਗਿਆ। ਇਹ ਪ੍ਰਬੰਧ ਮੇਰੇ ਮਿੱਤਰ ਗੁਰਦੇਵ ਸਿੰਘ ਹਕੀਮ ਨੇ ਵੀ ਮੇਰੇ ਮਸਤਾਨਗੜ੍ਹ ਜਾਣ ਦਾ ਕਰ ਦਿੱਤਾ ਸੀ। ਗੁਰਦੇਵ ਸਿੰਘ ਤੋਂ ਇਹ ਵੀ ਪਤਾ ਲਗਾ ਕਿ ਅੱਜ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਐਲਨਾਬਾਦ ਵਿਖੇ ਹੋਇਆ। ਸਾਈਕਲ ਤੇ 8 ਕਿ.ਮੀ. ਸਫਰ ਕਰਕੇ ਉਸ ਵੀ ਐਲਨਾਬਾਦ ਪਹੁੰਚ ਕੇ ਗੁਰੂ ਜੀ ਦੇ ਦਰਸ਼ਨ ਕੀਤੇ।

ਮਸਤਾਨਗੜ੍ਹ ਗਿਆਂ, ਬੜੀ ਮਿੱਠੀ ਆਵਾਜ਼ ਵਿਚ ਸਿਆਣੀ ਤਰ੍ਹਾਂ ਗਾਈ ਜਾ ਰਹੀ ਇਹ ਧਾਰਨਾ ਕੰਨੀਂ ਪਈ। ਗੁਰੂ ਤੋਂ ਬਗ਼ੈਰ ਬੰਦੇ ਖਾਲੀ ਜਾਏਂਗਾ, ਵੇਲਾ ਹੱਥ ਆਉਂਦਾ ਨਹੀਂ। ਗੁਰੂ ਕੀ ਕੋਠੀ ਦੇ ਨਾਲ ਦੇ ਪੱਛਮੀ ਇਲਾਕੇ ਵਿਚ, ਧੁੱਪੇ ਸੁੱਟੀ ਪਰਾਲੀ ਉੱਤੇ ਜਥੇਦਾਰ ਅਮਰ ਸਿੰਘ ਨਕੌੜਾ ਦਾ ਕੀਰਤਨ ਜਾਰੀ ਸੀ। ਇਸ ਨੌਜਵਾਨ ਨੂੰ ਮੈਂ ਅੱਜ ਹੀ ਸੰਗਤ ਵਿੱਚ ਸੁਣਿਆ ਸੀ, ਸੁਰੀਲਾ ਕੰਠ, ਸਵੱਛ ਕਥਨ ਤੇ ਗੁਰਬਾਣੀ ਦੀ ਗੁੱਝੀ ਵਿਆਖਿਆ। ਅੱਜ ਮਸਤਾਨਗੜ੍ਹ ਵਿਖੇ ਮੇਲਾ ਸੀ। ਜਥੇਦਾਰ ਟਹਿਲ ਸਿੰਘ ਜਿਨ੍ਹਾਂ ਦੀ ਮਿਰਤੂ 22.12.81 ਨੂੰ ਹੋ ਗਈ ਸੀ, ਮੇਲਾ ਉਨ੍ਹਾਂ ਨਮਿਤ ਸੀ। ਗੁਰੂ ਘਰ ਅਪਣੇ ਜਥੇਦਾਰ ਨਮਿਤ ਮੇਲਾ ਅਤੇ ਪਾਠ ਦਾ ਭੋਗ ਪਾ ਰਿਹਾ ਹੈ।

ਕੋਠੀ ਦੇ ਪਰਵੇਸ਼ ਦੁਆਰ ਤੇ ਖਲੋਤੇ ਹਜ਼ੂਰੀ ਸੇਵਕ ਬਲਦੇਵ

ਸਿੰਘ ਤੋਂ ਪਤਾ ਲੱਗਾ ਕਿ ਸਤਿਗੁਰੂ ਜੀ ਨੇ ਅੱਜ ਦਾ ਲੰਗਰ ਮੌਜੂ ਖੇੜਾ ਪਿੰਡ ਵਿੱਚ ਸੰਤ (ਉਸਤਾਦ) ਨੱਥਾ ਸਿੰਘ, ਪ੍ਰੀਤਮ ਸਿੰਘ ਦੇ ਘਰੋਂ ਛਕਿਆ ਅਤੇ ਇਸ ਵੇਲੇ ਸ੍ਰੀ ਹਜ਼ੂਰ ਵਿਰਾਜੇ ਹੋਏ ਹਨ।

ਅਪਣੇ ਕਪੜੇ ਧੋ ਕੇ ਡੋਰੀ ਉਤੇ ਪਾਂਦਿਆਂ ਸੰਤ ਸਤਨਾਮ ਸਿੰਘ ਹਜ਼ੂਰੀ ਲਾਂਗਰੀ ਨੇ ਮੇਰੇ ਵਲ ਅਸਚਰਜਤਾ ਨਾਲ ਵੇਖਿਆ ਤੇ ਗੱਲ ਸਾਂਝੀ ਕੀਤੀ: ਉਸਤਾਦ ਨੱਥਾ ਸਿੰਘ (80) ਦੇ ਇਸ ਵੇਲੇ 42 ਪੁੱਤਰ, ਪੋਤਰੇ, ਧੀਆਂ, ਦੁਹਤਰੇ ਹਨ ਅਤੇ ਅਜੇ ਦੋਵੇਂ ਜੀ ਤਿਆਰ ਬਰ ਤਿਆਰ ਹਨ।

ਮੈਂ ਦੀਵਾਨ ਵਿੱਚ ਬੈਠਾ ਤਾਂ 1.15 ਵਜੇ ਦੁਪਹਿਰੇ ਸ੍ਰੀ ਸਤਿਗੁਰੂ ਜੀ ਅੰਡੀ ਦੀ ਬੁੱਕਲ ਮਾਰੀ ਕੁਛ ਸਿੰਘਾਂ ਦੇ ਪਿਛੋਕੜ ਵਿੱਚ ਦੀਵਾਨ ਵਿਚ ਪਰਵੇਸ਼ ਕੀਤਾ। ਸੰਗਤ ਨੇ 'ਬੋਲੇ ਸੋ ਨਿਹਾਲ' ਦੇ ਜੈਕਾਰੇ ਨਾਲ ਉਠ ਕੇ ਸੁਆਗਤ ਕੀਤਾ। ਮਸਤਾਨਗੜ੍ਹ ਦੇ ਦੁਆਲੇ ਦੇ ਪਿੰਡਾਂ ਦੇ ਸਿੰਘਾਂ ਨੇ ਇਸ ਜਥੇਦਾਰ ਟਹਿਲ ਸਿੰਘ ਦੇ ਮੇਲੇ ਵਿਚ ਸ੍ਰੀ ਸਤਿਗੁਰੂ ਜੀ ਦੇ ਖੁਲ੍ਹੇ ਦਰਸ਼ਨ ਕੀਤੇ। ਹੌਲੀ ਹੌਲੀ ਦਰਸ਼ਕਾਂ ਤੇ ਦਰਸ਼ਨ ਯਾਚਕਾਂ ਦੀਆਂ ਵਹੀਰਾਂ ਚਲੀਆਂ ਆ ਰਹੀਆਂ ਸਨ। ਜਥੇਦਾਰ ਅਮਰ ਸਿੰਘ ਦਾ ਦੀਵਾਨ ਲੱਗਾ ਹੋਇਆ ਸੀ। ਅਮਰ ਸਿੰਘ ਜਥੇਦਾਰ ਆਪਣੀ ਰਚੀ ਕਵਿਤਾ ਅਤੇ ਉਰਦੂ ਸ਼ੇਅਰਾਂ ਨਾਲ ਅਪਣੀ ਵਿਆਖਿਆ ਕਰ ਰਿਹਾ ਸੀ, ਗੁਰਬਾਣੀ ਦੀਆਂ ਟੂਕਾਂ ਵੀ ਸਨ।

ਸਤਿਗੁਰੂ ਜੀ ਮੇਰੇ ਨਾਲ ਬਚਨ ਕੀਤਾ: ਅਪਣੀ ਐਸੀ ਲਾਬੀ ਚਾਹੀਦੀ ਹੈ ਕਿ ਜਿਹੜੇ ਸਾਡੇ ਪੁਰਬਾਂ ਤੇ ਦੂਜੇ ਸਿੰਘਾਂ ਨੂੰ ਨਾਲ ਲੈ ਆਇਆ ਕਰਨ ਅਤੇ ਉਹ ਵੀ ਦੀਵਾਨ ਲਾਇਆ ਕਰਨ।

## ਬਾਬਾ ਜੀ ਨੇ ਸੁਨੇਹਾ ਘੱਲਿਆ

ਮੈਨੂੰ ਦੱਸਿਆ: ਸ. ਤੇਜਾ ਸਿੰਘ ਸਿਰਸਾ (ਚੰਦੋਵਾਲੀਆ) ਦੀ ਵੱਡੀ ਲੜਕੀ ਹਰਭਜਨ, ਜਿਸਨੂੰ ਬਾਬਾ ਕਿਹਾ ਕਰਦੇ ਸਾਂ, ਨੇ ਬੜੀ

ਦੇਰ ਬਾਅਦ ਅੱਜ ਸੁਨੇਹਾ ਭੇਜਿਆ ਹੈ ਕਿ ਇਕ ਲੰਗਰ ਮੈਨੂੰ ਬਖਸ਼ੋ ਅਤੇ ਮੇਰੇ ਪਤੀ ਉਤੇ ਕਿਰਪਾ ਕਰੋ। ਅਜੇ ਤਾਂ ਹੋਰ ਵੀ ਪਤਾ ਲਗਦਾ ਹੈ। ਸੰਸਕਾਰਾਂ ਦੀ ਭਿੰਨਤਾ ਪਰੇਸ਼ਾਨ ਕਰਦੀ ਹੋਵੇਗੀ।

## ਸੁਰੀਲੇ ਸ਼ਲੋਕ

2.45 ਵਜੇ ਜਥੇਦਾਰ ਅਮਰ ਸਿੰਘ ਦੇ ਕੀਰਤਨ ਦਾ ਭੋਗ ਪੈ ਗਿਆ ਅਤੇ ਇਸ ਸਮੇਂ ਤਕ ਲਿਆਂਦੇ ਗਏ ਆਦਿ ਗ੍ਰੰਥ ਸਾਹਿਬ ਅਤੇ ਕੜਾਹ ਪ੍ਰਸ਼ਾਦ ਯੋਗ ਸਥਾਨ ਟਿਕਾ ਕੇ ਭੋਗਾਂ ਦੇ ਸ਼ਲੋਕ ਸੰਤ ਇਕਬਾਲ ਸਿੰਘ, ਮਾ: ਦਰਸ਼ਨ ਸਿੰਘ, ਸੰਤ ਗੁਰਦਿਆਲ ਸਿੰਘ ਪੜ੍ਹਨ ਲਗੇ। ਸਲੋਕ ਬੜੀ ਇਕਸੁਰਤਾ ਵਿਚ ਪੜ੍ਹੇ ਗਏ। ਮੇਰੀ ਰਾਇ ਸੀ ਅਜਿਹੇ ਸ਼ਲੋਕ ਤਾਂ ਵੀਡੀਓ ਰਿਕਾਰਡ ਕਰ ਲੈਣੇ ਚਾਹੀਦੇ ਹਨ।

ਦੋ ਭਗਵਾ ਵਸਤਰ ਧਾਰੀ ਸੰਤ ਵੀ ਅੱਜ ਗੁਰੂ ਦਰਸ਼ਨਾਂ ਦਾ ਲਾਭ ਲੰਮਾ ਸਮਾਂ ਲੈਂਦੇ ਰਹੇ।

ਪੂਰਬਾ ਦੁਆਰਾ ਭੋਗਾਂ ਦੇ ਸ਼ਲੋਕਾਂ ਦੀ ਅਰਦਾਸ ਸੁਣ ਕੇ ਦੀਵਾਨ ਸਮਾਪਤ ਹੋ ਗਿਆ।

## ਸਾਨੂੰ ਤੇਰਾ ਬੱਚਾ ਲੋੜੀਦਾ ਏ !

ਇਕ ਸਿੰਘ, ਮੰਗਲ ਸਿੰਘ ਨਾਮ ਦਾ ਬੇਹੜ ਨਕੋੜਾ ਤੋਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਆਇਆ। ਉਸਨੇ ਕੀਤੇ ਹੋਏ ਪਾਠਾਂ ਦੀ 300/- ਰਕਮ ਦੇਣ ਦੀ ਅਰਜ਼ ਕੀਤੀ। ਸਤਿਗੁਰੂ ਜੀ ਨੇ ਮੈਨੂੰ ਦੱਸਿਆ। ਇਸਨੂੰ ਬੁੱਢੇ ਵਾਰੇ ਦੂਜੇ ਵਿਆਹ ਤੋਂ ਪੁਤਰ ਨਸੀਬ ਹੋਇਆ ਸੀ। ਕਹਿੰਦਾ ਏ: ਬੱਚਾ ਪੜ੍ਹਾਈ ਕਰਦਾ ਏ ਜੀ। ਮੈਂ ਕਿਹਾ ਹੈ ਕਿ ਸਾਧ ਸੰਗਤ ਵਿਚ ਉਸਦਾ ਆਉਣ ਜਾਣ ਬਣਾਈ ਰਖੀਂ। ਸਾਨੂੰ ਰੁਪਏ ਦੀ ਲੋੜ ਨਹੀਂ, ਤੇਰਾ ਬੱਚਾ ਸਾਧ ਸੰਗਤ ਦੇ ਪਾਸੇ ਵਾਲਾ ਬਣਿਆ ਰਹੇ।

## ਤਮਗ਼ੇ ਭੇਟਾ : ਸਭ ਤੇਰੀ ਕਿਰਪਾ

ਕੋਠੀ ਵਿਚ ਗਿਆਂ ਸ. ਹਰਚਰਨ ਸਿੰਘ ਮਹਿਮਦ ਵਾਲੀਏ (ਹੁਣ

ਹਾਰਨੀ ਖੁਰਦ) ਦੇ ਲੜਕੇ ਸ. ਸਵਰਨ ਸਿੰਘ ਨੇ, ਜਿਸਨੇ ਮਿਨੀ ਨੈਸ਼ਨਲ ਖੇਡਾਂ ਵਿਚੋਂ ਦੋ ਤਮਗ਼ੇ ਜਿਤ ਕੇ ਆਂਦੇ ਅਤੇ ਫਸਟ ਰਹਿ ਕੇ ਆਇਆ ਹੈ, ਉਸਦੇ ਪਿਤਾ ਸ. ਹਰਚਰਨ ਸਿੰਘ ਨੇ ਅਪਣੇ ਸੰਬੰਧੀਆਂ ਅਤੇ ਮਿਤਰਾਂ ਦੇ ਇਕੱਠ ਵਿਚ ਤਮਗ਼ੇ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੇ ਤੇ ਆਖਿਆ: ਦੀਨ ਦਿਆਲ ਇਹ ਸਭ ਆਪਦੀ ਕਿਰਪਾ ਹੈ। ਸਤਿਗੁਰੂ ਜੀ ਨੇ ਖੁਸ਼ੀਆਂ ਬਖਸ਼ਦਿਆਂ ਸ. ਸਵਰਨ ਸਿੰਘ ਨੂੰ ਉਹੋ ਤਮਗ਼ੇ ਪ੍ਦਾਨ ਕੀਤੇ।

## ਟਿੱਬੇ ਵਾਲੇ ਖੂਹ ਤੇ ਜਾਂਦਿਆਂ

ਸਤਿਗੁਰੂ ਜੀ ਨੇ ਅਪਣੀ ਕੋਠੀ ਦੀ ਉਪਰਲੀ ਛੱਤੇ ਇਕ ਘੰਟਾ ਕੁ ਨਿਤਨੇਮ ਕਰਨ ਉਪਰੰਤ ਦੋ ਕਾਰਾਂ ਤੇ ਦੋ ਜੀਪਾਂ ਜੋਗ ਸਿੰਘ ਲੈ ਕੇ ਟਿੱਬੇ ਵਾਲੇ ਖੂਹ ਨੂੰ ਗਏ ਨਹਿਰ ਦੇ ਪੁਲ ਕੋਲ ਕੁਲ ਸੱਜਣ, ਨਹਿਰ ਵਿਚ ਟ੍ਰਾਲੀ ਨਿਵਾ, ਟ੍ਰੈਕਟਰ ਨਾਲ ਉਤਾਂਹ ਖਿੱਚ ਰਹੇ ਸਨ। ਸਤਿਗੁਰੂ ਜੀ ਦਰਸ਼ਨ ਦੇਣ ਕਾਰ ਤੋਂ ਉਤਰੇ। ਸਿੰਘਾਂ ਨੂੰ ਕੰਮ ਕਰਦਿਆਂ ਵੇਖਿਆ। ਮੈਂ ਇਕ ਫੋਟੋ ਲੈ ਆਪ ਜੀ ਕੋਲ ਗਿਆ ਤਾਂ ਸ੍ਰੀ ਹਜ਼ੂਰ ਨੇ ਦੱਸਿਆ : ਟ੍ਰਾਲੀ ਵਿਚ ਨਹਿਰ ਦਾ ਪਾਣੀ ਪਾਕੇ ਟਿੱਬੇ ਵਾਲੇ ਖੂਹ ਤੇ ਭੇਜਣਾ ਹੈ। ਓਥੇ ਸਪ੍ਰਿੰਕਲਾਂ (ਫੁਹਾਰੇ ਨਾਲ ਖੇਤ ਸਿੰਜਾਈ) ਵਾਸਤੇ ਟੈਂਕੀ ਤਿਆਰ ਕਰਨੀ ਹੈ। ਬਿਜਲੀ ਅੱਜ ਕੱਲ ਮਿਲ ਨਹੀਂ ਰਹੀ।

## ਇਕ ਗਰੀਬ ਨੂੰ ਬੁਢਾਪਾ ਪੈਨਸ਼ਨ

ਏਥੇ ਗੱਲਬਾਤ ਕਰਦਿਆਂ ਮੈਨੂੰ ਸੰਤ ਤਰਸੇਮ ਸਿੰਘ ਨੇ ਦਸਿਆ: ਸਤਿਗੁਰੂ ਜੀ ਨੇ ਸ੍ਰੀ ਧਰਮ ਸਿੰਘ ਮਜ਼ਹਬੀ (ਹਾਰਨੀਆਂ) ਦੀ ਗਰੀਬੀ ਬਾਰੇ ਅਰਜ਼ ਸੁਣੀ। ਉਸਨੇ ਕਿਹਾ ਸੀ ਕਿ ਉਹਦੀ ਅਧਿਕਾਰੀਆਂ ਪਾਸ ਸਿਫਾਰਸ਼ ਕਰਕੇ ਗਰੀਬ ਦੀ ਪੈਨਸ਼ਨ ਲੁਆ ਦਿਓ। ਸਤਿਗੁਰੂ ਜੀ ਬਚਨ ਕੀਤਾ: ਕਾਹਨੂੰ ਸਰਕਾਰੀ ਚਕਰਾਂ ਵਿਚ ਪੈਂਦਾ ਏਂ ਮੈ ਤੈਨੂੰ ਹਰ ਮਹੀਨੇ 100/- ਦੇ ਦਿਆ ਕਰਾਂਗਾ। ਤਿੰਨ ਮਹੀਨੇ ਤੋਂ ਸਤਿਗੁਰੂ ਜੀ ਧਰਮ ਸਿੰਘ ਨੂੰ ਬੜੇ ਧਿਆਨ ਨਾਲ ਰੁਪੈਆ ਭਿਜਵਾ ਰਹੇ ਹਨ।

ਜਾਂਦੇ ਹੋਇਆਂ ਰਾਹ ਵਿਚ ਸਵਰਗਵਾਸੀ ਸੰਤ ਮੱਲ ਸਿੰਘ ਦੇ ਭਾਈ ਗੁਰਬਖ਼ਸ਼ ਸਿੰਘ ਨੂੰ ਵੇਖ, ਕਾਰ ਰੋਕ, ਉਸ ਨਾਲ ਬਚਨ ਕੀਤਾ: ਤੂੰ ਮੱਲ ਸਿੰਘ ਦੇ ਲੜਕਿਆਂ ਨੂੰ ਸਮਝਾ ਕਿ ਜਿਨ੍ਹਾਂ ਦੇ ਖ਼ਿਲਾਫ਼ ਜੀਉਂਦੇ ਜੀ, ਮੱਲ ਸਿੰਘ ਲੜਦਾ ਰਿਹਾ, ਉਨ੍ਹਾਂ ਦਾ ਸਾਥ ਕਰਕੇ ਉਹ ਸੁਹਣੇ ਨਹੀਂ ਲਗਦੇ।

## ਸ਼ਹੀਦੀਆਂ ਦਾ ਕਾਰਨ ਨ ਬਣੋਂ

ਆਉਂਦਿਆਂ ਇਕ ਮੋੜ ਤੇ ਮੈਨੂੰ ਦੱਸਿਆ: ਜਦੋਂ ਸੜਕਾਂ ਪੱਕੀਆਂ ਕਰ ਰਹੇ ਸਾਂ ਓਦੋਂ ਇਸ ਮੋੜ ਤੇ ਅੱਗੇ ਲੋਕਾਂ ਵਲੋਂ ਤੰਗੀ ਆਂਦੀ ਰਹੀ। ਉਹ ਏਧਰੋਂ ਓਧਰੋਂ ਗੱਡੇ ਲੰਘਾ ਕੇ ਸੜਕ ਬਣਨ ਵਿੱਚ ਵਿਘਨ ਪਾ ਰਹੇ ਸਨ। ਇਹ ਅਵਸਥਾ ਰੋਕਣ ਲਈ ਬਲਦੇਵ ਸਿੰਘ ਸਪੁਤਰ ਬਾਬਾ ਚਰਨ ਸਿੰਘ ਨੇ ਏਥੇ ਪਹਿਰਾ ਦੇਣਾ ਸ਼ੁਰੂ ਕੀਤਾ। ਇਕ ਰਾਤੀਂ ਉਹ ਸੁੱਤਾ ਪਿਆ ਸੀ ਕਿ ਇਕ ਟ੍ਰੈਕਟਰ ਵਾਲੇ ਨੇ ਮੰਜੇ ਉਤੇ ਹੀ ਟ੍ਰੈਕਟਰ ਚੜ੍ਹਾ ਦੇਣਾ ਸੀ ਕਿ ਟ੍ਰੇਲਰ ਸੰਭਲ ਗਿਆ। ਸਤਿਗੁਰੂ ਜੀ ਨੇ ਕਿਹਾ : ਮੈਂ ਬਲਦੇਵ ਸਿੰਘ ਨੂੰ ਕਿਹਾ, ਤੂੰ ਇਹ ਸੇਵਾ ਛਡਦੇ। ਆਪਾਂ ਜ਼ਰਾ ਲੇਟ ਹੀ ਹੋ ਜਾਵਾਂਗੇ ਸੜਕ ਵਲੋਂ, ਪਰ ਇਹ ਸੜਕ ਕਿਤੇ ਸ਼ਹੀਦੀਆਂ ਦਾ ਕਾਰਨ ਹੀ ਨ ਬਣ ਜਾਵੇ।

## ਸੰਤ ਟਹਿਲ ਸਿੰਘ ਜਥੇਦਾਰ ਨਮਿਤ

ਸੰਤ ਤਰਸੇਮ ਸਿੰਘ ਸਕੱਤਰ ਨੇ ਮੈਨੂੰ ਦਸਿਆ: ਸਤਿਗੁਰੂ ਜੀ ਨੇ ਸੰਤ ਟਹਿਲ ਸਿੰਘ ਜਥੇਦਾਰ ਨਮਿਤ ਦੋ ਵਧੀਆ ਬਿਸਤਰੇ ਬਣਾ ਕੇ ਦੋ ਡਾਢੇ ਗਰੀਬ ਸਿੰਘਾਂ ਨੂੰ ਤਲਾਸ਼ ਕਰਕੇ ਦੇਣੇ ਹਨ। ਮੈਂ ਕਲ ਤਕ ਇਹ ਕੰਮ ਕਰ ਦੇਣਾ ਹੈ।

## ਰਾਤ ਮੌਜੂ ਖੇੜੇ ਵਿਖੇ

ਪੂਰਬਾ ਨੇ ਦੱਸਿਆ: ਕੱਲ੍ਹ ਦਿੱਲੀਓਂ ਸ. ਅਮਰ ਸਿੰਘ ਢੋਡੇ ਦੇ ਘਰੋਂ ਜਲ ਪਾਣੀ ਛਕ ਕੇ ਸਵੇਰੇ 7.30 ਵਜੇ ਦੇ ਸਤਿਗੁਰੂ ਜੀ ਚਲੇ

ਹੋਏ ਸੇਵਕਾਂ ਨਾਲ 12.00 ਵਜਦੇ ਨੂੰ ਜੀਵਨ ਨਗਰ ਅਪੜ ਗਏ। ਸੰਤ ਤਰਸੇਮ ਸਿੰਘ ਸਕੱਤਰ ਨੇ ਦੱਸਿਆ ਕਿ ਇਸ ਦਿਨ ਪਹਿਲਾਂ ਤਾਂ ਸਮੂਹਿਕ ਨਿਤਨੇਮ ਵਿਚ ਜੀਵਨ ਨਗਰ ਦਰਸ਼ਨ ਦਿੱਤੇ, ਫਿਰ ਜਾ ਕੇ ਮਸਤਾਨਗੜ੍ਹ ਵਾਲੇ ਸਿੰਘਾਂ ਨਾਲ ਨਾਮ ਸਿਮਰਨ ਕੀਤਾ। ਸਾਧ ਸੰਗਤ ਨੂੰ ਦਰਸ਼ਨ ਮੇਲੇ ਦੇ ਕੇ ਉਸਤਾਦ ਨੱਥਾ ਸਿੰਘ ਦੇ ਘਰ, ਪਿੰਡ ਮੌਜੂ ਖੇੜੇ ਵਿਚ ਰਾਤ ਬਿਤਾਈ। ਏਥੇ ਹੀ ਸਵੇਰੇ ਗੁਰਦਿਆਲ ਸਿੰਘ ਦੇ ਘਰ ਆਸਾ ਦੀ ਵਾਰ ਸਮੇਂ ਦਰਸ਼ਨ ਦਿੱਤੇ।

## ਟਿੱਬੇ ਵਾਲੇ ਖੂਹ ਤੇ

ਮੈਂ ਸ੍ਰੀ ਹਜ਼ੂਰ ਵਾਲੀ ਕਾਰ ਵਿਚ ਆਪ ਜੀ ਦੇ ਨਾਲ ਜਾ ਰਿਹਾ ਸਾਂ। ਇਸ ਮੌਕੇ ਸ. ਗੁਰਦੇਵ ਸਿੰਘ ਮਦਾਰ, ਸੰਤ ਬਲਦੇਵ ਸਿੰਘ ਸੇਵਕ, ਸੰਤ ਤਰਸੇਮ ਸਿੰਘ ਵੀ ਨਾਲ ਸਨ। ਸ. ਮਦਾਰ ਅਪਣੀਆਂ ਅਰਜ਼ਾਂ ਕਰ ਰਿਹਾ ਤੇ ਸਤਿਗੁਰੂ ਜੀ ਦੇ ਬਚਨਾਂ ਦਾ ਉੱਤਰ ਦੇ ਰਿਹਾ ਸੀ।

ਅਸੀਂ ਟਿੱਬੇ ਵਾਲੇ ਖੂਹ ਤੇ ਅੱਪੜੇ। ਮੇਰੇ ਲਈ, ਇਸ ਇਲਾਕੇ ਵਿੱਚ, ਟਿੱਬੇ ਵਾਲਾ ਖੂਹ ਵੇਖਣਾ ਪਹਿਲਾ ਹੀ ਮੌਕਾ ਸੀ। ਉੱਚੀ, ਰੇਤੀਲੀ, ਟਿੱਬਿਆਂ ਵਾਲੀ ਖੁਸ਼ਕ ਜਗਹ। ਸਤਿਗੁਰੂ ਜੀ ਕਾਰ ਵਿਚੋਂ ਉਤਰੇ ਅਤੇ ਮੈਨੂੰ ਦੂਰ ਦੂਰ ਤਕ ਨਜ਼ਰ ਪੁਆ ਕੇ ਦੱਸਿਆ: ਏਥੇ, ਇਕ ਸਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਸੰਗਤ ਤੋਂ ਜਪ ਪ੍ਰਯੋਗ ਦੇ ਮੇਲੇ ਕੀਤੇ ਸੀ। ਅਹੁ ਟਾਹਲੀ ਕੋਲ ਬੋਰ ਕੀਤਾ ਗਿਆ ਸੀ। ਇਹ ਬੋਰ ਵੀ ਕਿੰਨੀ ਵਾਰ ਕਰਨਾ ਪਿਆ। ਇਸਦੇ ਨਾਲ ਟਾਹਲੀਆਂ ਦੀ ਇਕ ਕਤਾਰ ਵੀ ਓਦੋਂ ਹੀ ਲਵਾਈ ਗਈ।

ਸਤਿਗੁਰੂ ਜੀ ਨੇ ਏਥੇ ਹੁਣ ਤਕ 35 ਖੇਤ ਸਫ਼ੈਦਾ ਲਵਾਇਆ ਹੈ।

ਥੋੜ੍ਹੇ ਚਿਰ ਪਿਛੋਂ ਦੋ ਜੀਪਾਂ ਅਤੇ ਇਕ ਹੰਸਪਾਲ ਜੀ ਦੀ ਨਵੀਂ ਪੀਲੀ ਗੱਡੀ ਤੋਂ ਸਿੰਘ ਆਣ ਉਤਰੇ। 30 ਕੁ ਸਿੰਘ ਸਤਿਗੁਰੂ ਜੀ ਦੇ

ਪਿਛੇ ਪਿਛੇ ਚੱਲਣ ਲਗੇ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ: ਅਹਿ 50 ਫੁਟ ਗੋਲਾਈ ਦੀ 11 ਫੁੱਟ ਗਹਿਰੀ ਡਿੱਘੀ ਬਣਾਈ ਜਾ ਰਹੀ ਹੈ। ਮੈਂ ਤਰਤੀਬ ਨਾਲ ਜਗਹ ਪੁੱਟੀ ਹੋਈ ਤਾਂ ਵੇਖੀ, ਪਰ ਹੁਣ ਇਸਨੂੰ ਪੱਕਿਆਂ ਕਰਨ ਲਈ, ਕੋਲ ਇੱਟਾਂ ਆਦਿ ਪਈਆਂ ਸਨ। ਪਾਣੀ ਵੀ ਏਸੇ ਲਈ ਮੰਗਵਾਇਆ ਜਾ ਰਿਹਾ ਸੀ। ਸਕੀਮ ਇਹ ਹੈ ਕਿ ਸਪ੍ਰਿੰਕਲਾਂ ਨਾਲ ਏਥੋਂ ਦੇ ਕਰੀਬ 130 ਖੇਤਾਂ ਵਿਚ ਰੁੱਖਾਂ ਦਾ ਆਰੋਪਨ ਕਰਨਾ ਹੈ। 35 ਏਕੜ (ਪ੍ਰਤੀ ਏਕੜ 640 ਬੂਟੇ) ਸਫ਼ੈਦਿਆਂ ਦੇ 1 ਤੋਂ 1.50 ਸਾਲ ਦੇ ਸਵਸਥ ਬੂਟੇ ਖਲੋਤੇ ਹੋਏ ਹਨ। ਸਤਿਗੁਰੂ ਜੀ ਨੇ ਮੇਰਾ ਧਿਆਨ ਉਸ ਸਰਕਾਰੀ ਟਿਊਬਵੈਲ ਵਲ ਵੀ ਦੁਆਇਆ ਜਿਹੜਾ ਹੁਣ ਤਕ ਇਹਨਾਂ ਬਿਰਛਾਂ ਨੂੰ ਪਾਣੀ ਦੇ ਰਿਹਾ ਹੈ।

ਟਿੱਬਿਆਂ ਤੇ ਕਣਕ ਅਤੇ ਛੋਲਿਆਂ, ਅਰਥਾਤ ਬੇਰੜੇ ਦਾ ਉਗਾਉ ਬਹੁਤ ਵਧੀਆ ਸੀ। ਏਥੇ ਹੋਰ ਦੋ ਸਿੰਘਾਂ ਦੇ ਖੇਤ ਸਨ। ਸਤਿਗੁਰੂ ਜੀ, ਪਰਾਂ ਉੱਤਰ ਪੂਰਬ ਵਲ ਅਜੇ ਇਕ ਹੋਰ ਟਿੱਬੇ ਤਕ, ਖੇਤਾਂ ਵਿਚਦੀ ਪੈਦਲ ਚੱਲੇ। ਹੁਣ ਤਕ ਦੋ ਕਾਰਾਂ ਤੇ ਦੋ ਹੀ ਜੀਪਾਂ ਟਿੱਬੇ ਤੇ ਮੌਜੂਦ ਸਨ।

ਮੈਨੂੰ ਦੱਸਿਆ ਗਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਦੁਆਲੇ ਦੇ ਪਿੰਡਾਂ ਦੇ ਟਰੈਕਟਰਾਂ ਵਾਲੇ ਸਿੰਘਾਂ ਦੀ ਮਦਦ ਨਾਲ ਇਹ ਸਭ ਟਿੱਬੇ ਰੌਂਦ ਛਡੇ ਹਨ। ਨੀਵੀਆਂ ਥਾਵਾਂ ਤੇ ਉਤਲੇ ਟਿੱਬਿਆਂ ਦੀ ਰੇਤ ਸੁੱਟੀ ਗਈ। ਮਸਤਾਨਗੜ੍ਹ ਦੀ ਤਿਆਰੀ ਸਮੇਂ ਵੀ ਬਹੁਤ ਸਾਰੀ ਰੇਤ ਏਥੋਂ ਹੀ ਗਈ ਸੀ। ਕੋਠੀ ਮਸਤਾਨ ਗੜ੍ਹ ਦਾ ਪਾਰਕ, ਉਹਦਾ ਮਸਨੂਈ ਟਿੱਬਾ, ਏਥੋਂ ਦੀ ਰੇਤ ਨਾਲ ਹੀ ਅਜੋਕੀ ਸ਼ਕਲ ਵਿਚ ਹੈ।

ਕੁਛ ਸਮਾਂ ਕੱਚੀ ਡਿੱਘੀ ਕੋਲ ਖਲੋਤਿਆਂ ਗੁਰਮੁਖ ਸਿੰਘ ਕਾਰ ਚਾਲਕ ਨੇ ਵੀ ਲਿਆ ਜਦੋਂ ਉਹ ਉੱਚੀ ਡਿੱਘੀ ਬਣਵਾਣਾ ਚਾਹੁੰਦਾ ਸੀ, ਅਪਣੀਆਂ ਦਲੀਲਾਂ ਦੇ ਕੇ। ਸਤਿਗੁਰੂ ਜੀ ਦਾ ਇਕੋ ਬੋਲ ਸੀ:

ਜਦ ਤਕ ਸਪਰਿਕਲਜ਼ ਲਾਉਣ ਵਾਲਿਆਂ ਦੇ ਮਹਿਕਮੇ ਦਾ ਇੰਜਨੀਅਰ ਪਰਵਾਨ ਨ ਕਰੇ, ਉਚੀ ਡਿੱਘੀ ਨਹੀਂ ਬਣਵਾਣੀ। ਹਾਂ ਤੂੰ ਉਨ੍ਹਾਂ ਦੇ ਇੰਜਨੀਅਰ ਤੋਂ ਨਕਸ਼ਾ ਪਾਸ ਕਰਵਾ ਲਿਆ, ਆਪਾਂ ਹੋਰ ਉੱਚੀ ਡਿੱਘੀ ਬਣਵਾ ਲਵਾਂਗੇ।

ਸਚੇ ਪਾਤਸ਼ਾਹ, ਇਸ ਸਮੇਂ ਸ. ਦਿਲਾਵਰ ਸਿੰਘ ਯਾਜਕ, ਗੁਰਦੇਵ ਸਿੰਘ ਮਦਾਰ, ਤਰਸੇਮ ਸਿੰਘ ਸਕੱਤਰ, ਜੋਰਾ ਸਿੰਘ, ਰਾਗੀ ਸੁਜਾਨ ਸਿੰਘ, ਸੰਤ ਗੁਲਜਾਰ ਸਿੰਘ ਨਾਲ ਬਚਨ ਕਰਦੇ, ਨਾਲ ਦੇ ਖੇਤਾਂ ਦੇ ਮਾਲਕਾਂ ਦੇ ਪੱਖ ਤੋਂ ਜਾਣੂੰ ਹੋ ਰਹੇ ਸਨ।

ਜ਼ਰਾ ਕੁ ਨਿਵਾਣ ਵਿਚ ਉੱਗੀ ਛੋਲਿਆਂ ਦੀ ਭਰਪੂਰ ਫਸਲ ਵੱਲ ਧਿਆਨ ਦਿਵਾਂਦਿਆਂ ਸਤਿਗੁਰੂ ਜੀ ਫ਼ਰਮਾਇਆ: ਇਹ ਬੂਟਾ ਸਿੰਘ ਸਵਰਨ ਕੌਰ (ਮਾਂ ਪੁੱਤਰ) ਦੇ ਖੇਤ ਹਨ। ਬੂਟਾ ਸਿੰਘ ਕਮਲ ਜੁ ਹੈਦਰਾਬਾਦ ਵਿਚ ਮੁਨੀਮ ਸੀ, ਅੱਜ ਕੱਲ੍ਹ ਗੁਰੂ ਆਗਿਆ ਅਧੀਨ ਸ. ਸੁਰਿੰਦਰ ਸਿੰਘ ਮਨਚੰਦਾ ਦੇ ਕਾਰੋਬਾਰਾਂ ਦੀ ਦੇਖ ਰੇਖ ਕਰਦਾ ਹੈ।

ਵਾਪਸੀ ਸਮੇਂ ਸਤਿਗੁਰੂ ਜੀ ਨੇ ਸਫੈਦਿਆਂ ਵਿਚਦੀ ਲਾਂਘਾ ਕੀਤਾ। ਏਥੇ ਅਵਤਾਰ ਸਿੰਘ ਅੰਮ੍ਰਿਤਸਰ ਕਲਾਂ ਵਾਲੇ ਨਾਲ ਅਤੇ ਕੁਝ ਹੋਰ ਸਿਘਾਂ ਨਾਲ ਵੀ ਸਚੇ ਪਾਤਸ਼ਾਹ ਜੀ ਨੇ ਬਚਨ ਕੀਤੇ।

ਫਿਰ ਇਕ, ਪਰਾਲੀ ਦੀ ਉਚੀ ਢੇਰੀ ਤੇ ਬੈਠ ਕੇ, ਬਹੁਤ ਸਾਰੇ ਸਿੰਘਾਂ ਨੂੰ ਦੂਰ ਪਰਾਲੀ ਤੇ ਬੈਠਾ ਕੇ, ਕੁਝ ਹੋਰ ਸਿੰਘਾਂ ਨਾਲ ਵਖ ਵਖ ਬਚਨ ਕੀਤੇ। ਸੰਤ ਸੁਜਾਨ ਸਿੰਘ ਰਾਗੀ ਨੇ ਵੀ ਏਥੇ ਹੀ ਹੱਥ ਜੋੜ ਗੱਲ ਬਾਤ ਕੀਤੀ।

## ਨਾਮਧਾਰੀ ਜਿੰਨਿੰਗ ਮਿਲ ਦੇ ਇਹਾਤੇ ਵਿਚ

ਸੂਰਜ ਦੀ ਟਿੱਕੀ ਪਲੋ ਪਲ ਅਪਣੀ ਸ਼ਕਤੀ ਸਮੇਤ ਦੂਰ ਦਿਸ ਹੱਦੇ ਵਿਚ ਗੁਆਚਣ ਤੇ ਆਈ ਹੋਈ ਸੀ ਕਿ ਕਾਰਾਂ ਜੀਪਾਂ ਤੇ ਸਵਾਰ ਹੋ ਸ੍ਰੀ ਸਤਿਗੁਰੂ ਜੀ ਦਾ ਕਾਫ਼ਲਾ ਪੱਕੀ ਸੜਕ ਵਲ ਵਧਣ ਲਗਾ,

ਜਿਦ੍ਹਾ ਫਾਸਲਾ ਫਰਲਾਂਗ ਤਕ ਦਾ ਮਸਾਂ ਹੋਵੇਗਾ। ਪੱਕੀ ਸੜਕ ਤੇ ਥੋੜ੍ਹਾ ਕੁ ਚਲਿਆਂ ਖੱਬੇ ਹੱਥ ਨਾਮਧਾਰੀ ਜਿਨਿੰਗ ਮਿਲ ਵਿਚ ਗੱਡੀਆਂ ਦਾਖ਼ਲ ਹੋ ਗਈਆਂ ਏਥੋਂ ਦੇ ਮੁਖ ਪ੍ਰਬੰਧਕ ਅਵਤਾਰ ਸਿੰਘ, ਮੈਨੇਜਰ ਰਤਨ ਸਿੰਘ, ਹਰਪਾਲ ਸਿੰਘ ਨਾਲ ਗਲ ਬਾਤ ਕਰਨ ਤੋਂ ਪਹਿਲੋਂ, ਆਪ ਜੀ ਗੱਡੀਓਂ ਉਤਰ ਸੱਜੇ ਹੱਥ ਦੇ ਇਕ ਕਮਰੇ ਵਲ ਵਧੇ। ਅੰਦਰ ਭਜਨ ਅਤੇ ਭਗਉਤੀਆਂ ਦੀਆਂ ਵਰਨੀਆਂ ਹੋ ਰਹੀਆਂ ਸਨ। ਓਥੇ ਨਮਸਕਾਰ ਕਰਕੇ ਨਾਮਧਾਰੀ ਜਿਨਿੰਗ ਮਿਲ ਦੇ ਇਹਾਤੇ ਵਲ ਹੋਏ ਜਿਥੇ ਤਿੰਨ ਢੇਰ ਨਰਮੇ ਦੇ ਚੁੜਾਈ ਵਿਚ ਲਗੇ ਹੋਏ ਸਨ। ਦੱਸਿਆ ਗਿਆ ਕਿ ਅੱਜ ਕੱਲ੍ਹ ਕਿਸਾਨਾਂ ਨੇ ਨਰਮਾ ਕਪਾਹ ਬੀਜਣੀ ਘਟਾ ਦਿੱਤੀ ਹੈ, ਝੋਨਾ ਜ਼ਿਆਦਾ ਉਪਜਾਊ ਸਾਬਤ ਹੋ ਰਿਹਾ ਹੈ।

ਏਥੇ ਅਬੋਹਰ ਤੇ ਇਕ ਦੋ ਹੋਰ ਥਾਵਾਂ ਦੇ ਵਪਾਰੀਆਂ ਨੇ ਵੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਲਗਭਗ ਢਾਈ ਢਾਈ ਕੁਇੰਟਲ ਰੂੰ ਦੀਆਂ ਗੰਢਾਂ ਇੰਜ ਪੀਡੀਆਂ ਕਰਕੇ ਬੰਡਲ ਬੱਧੀਆਂ ਪਈਆਂ ਸਨ ਜਿਵੇਂ ਚਿੱਟੇ ਪੱਥਰ ਦੀਆਂ ਸਿਲਾਂ ਹੋਣ! ਰੂੰ ਦੀਆਂ ਗੰਢਾਂ ਬੰਨ੍ਹਣ ਵਾਲਾ ਏਥੇ ਇਕ ਤਕੜਾ ਪ੍ਰੈਸ ਸੀ।

ਸਤਿਗੁਰੂ ਜੀ ਨੂੰ ਇਹ ਪ੍ਰੈਸ ਵੇਖ ਕੇ ਇਹਦਾ ਪਿਛੋਕੜ ਯਾਦ ਆ ਗਿਆ। ਬੋਲੇ: ਜਦੋਂ ਕਿਰਪਾਲ ਸਿੰਘ (ਡਾਲਟਨਗੰਜ) ਹੁਰਾਂ ਇਹ ਪ੍ਰੈਸ ਮੰਗਵਾਇਆ। ਇਹ ਏਨਾ ਵਜ਼ਨੀ ਸੀ ਕਿ ਕਰੇਨਾਂ ਬਿਨਾਂ ਇਹਦਾ ਰੱਖ ਰਖਾਵ ਨਹੀਂ ਸੀ ਹੋ ਸਕਦਾ। ਬਹੁਤ ਗਹਿਰੀ ਫਾਊਂਡੇਸ਼ਨ ਬਣਵਾਈ ਗਈ। ਫਿਰ ਫਿਟ ਕੀਤਾ ਗਿਆ। ਪਰ ਜਦੋਂ ਅਗਲੀ ਰਾਤ ਹੋਈ ਤਾਂ ਰਾਖਿਆਂ ਦੀ ਬੇਧਿਆਨੀ ਨਾਲ ਨੇੜੇ ਦੇ ਖੇਤਾਂ ਚੋਂ ਇਸ ਵਿਚ ਪਾਣੀ ਪੈਣ ਲਗਾ। ਸਾਰੀ ਰਾਤ ਜਿਵੇਂ ਖਾਲ ਦਾ ਮੂੰਹ ਹੀ ਏਧਰ ਹੋਵੇ। ਸਵੇਰੇ ਮੈਂ ਕਿਰਪਾਲ ਸਿੰਘ ਨਾਲ ਪ੍ਰੈਸ ਦਾ ਲਗਾਣ ਵੇਖਣ ਆਇਆ ਤਾਂ ਜਿਵੇਂ ਕਿਰਪਾਲ ਸਿੰਘ ਦਾ ਤਾਂ ਪ੍ਰੈਸ ਵੇਖ ਦਿਲ ਹੀ ਬੈਠ ਗਿਆ। ਬੜਾ ਜਤਨ ਕਰ ਘੋਲ ਘੁਲ ਇਹ ਫਿਰ ਠੀਕ ਕਰਵਾਇਆ। ਸਾਰੀ ਰਾਤ

ਇਹਦੀਆਂ ਨੀਹਾਂ ਵਿਚ ਹੀ ਪਾਣੀ ਪੈਂਦਾ ਰਿਹਾ। ਸਹਿਜ ਭਾ ਹੀ ਬੜਾ ਨੁਕਸਾਨ ਹੋ ਗਿਆ। ਮੈਂ ਕਿਹਾ: ਕਿਰਪਾਲ ਸਿੰਘ ਰੱਤੀ ਭਰ ਚਿੰਤਾ ਨ ਕਰ ਸਤਿਗੁਰੂ ਭਲੀ ਕਰਨਗੇ। ਜਗਹ ਸੁਕ ਲੈਣ ਦੇ, ਫੇਰ ਵੇਖਾਂਗੇ ਕੀ ਬਣਦਾ ਹੈ। ਅਤੇ ਜਦੋਂ ਐਕਸਪੈਰੀਮੈਂਟ (ਤਜਰਬਾ) ਕੀਤਾ ਗਿਆ ਤਾਂ ਇੰਜ ਲੱਗਾ ਜਿਵੇਂ ਸਾਰੀ ਰਾਤ ਦਾ ਪਾਣੀ ਪਿਆ ਵੀ ਉਹਦੀ ਖਲੜੀ ਨੂੰ ਨਹੀਂ ਪੋਹਿਆ। ਮੈਨੂੰ ਦੱਸਿਆ ਗਿਆ ਕਿ ਜਦੋਂ ਦੀ ਕਿਰਪਾਲ ਸਿੰਘ ਹੁਰਾਂ ਤੋਂ ਇਹ ਮਿਲ ਲਈ ਹੈ ਉਦੋਂ ਤੋਂ ਹੀ ਭਜਨ ਤੇ ਭਗਉਤੀਆਂ ਦੀਆਂ ਵਰਨੀਆਂ ਇਸ ਵਿਚ ਜਾਰੀ ਹਨ।

## ਰਾਈਸ ਮਿਲ ਵਿਚ

ਏਥੋਂ ਇਕ ਨਿਕੇ ਲਾਂਘੇ ਥਾਣੀ ਸ੍ਰੀ ਸਤਿਗੁਰੂ ਜੀ ਅਤੇ ਨਾਲ ਆਏ ਸਿੰਘ ਰਾਈਸ ਮਿਲ ਨੂੰ ਲੰਘੇ। ਇਸ ਪਾਸੇ ਝੋਨੇ ਦੀਆਂ ਬੋਰੀਆਂ ਦੀਆਂ ਧਾਂਕਾਂ ਲਗੀਆਂ ਹੋਈਆਂ ਸਨ। ਕੁਛ ਬੋਰੀਆਂ ਨੇ ਤਾਂ ਅੱਜ ਹੀ ਇਨ੍ਹਾਂ ਥਾਂਵਾਂ ਦੀ ਸ਼ੋਭਾ ਵਧਾਈ ਸੀ। ਸਤਿਗੁਰੂ ਜੀ ਨੇ ਜਿੰਨਿਗ ਮਿਲ ਅਤੇ ਰਾਈਸ ਮਿਲ ਦੋਹਾਂ ਵਿਹਾਰਾਂ ਬਾਰੇ ਹੀ ਜਾਣਕਾਰੀ ਲਈ। ਤਦ ਤਕ ਗੱਡੀਆਂ ਏਥੇ ਮਿਲ ਵਿਚ ਆ ਗਈਆਂ ਸਨ।

## ਮਸਤਾਨਗੜ੍ਹ ਵਿਚ ਮੁੜ ਕੇ

ਏਥੋਂ ਚੱਲੇ ਤਾਂ ਅਨ੍ਹੇਰਾ ਹੋ ਚੁਕਾ ਸੀ। ਮਸਤਾਨਗੜ੍ਹ ਪਹੁੰਚੇ। ਅੱਗੇ ਆਉਂਦਿਆਂ ਨੂੰ ਕੁਝ ਸਿੰਘ 'ਹੁਕਮ' ਅਤੇ ਕੁਝਸਿੰਘ ਦਰਸ਼ਨ ਦੀ ਉਡੀਕ ਵਿਚ ਸਨ। ਸਤਿਗੁਰੂ ਜੀ ਨੇ ਕੁਝ ਇਕਨਾਂ ਨੂੰ ਆਪ ਹੁਕਮ ਕਰ ਕਈਆਂ ਨੂੰ ਅਪਣੇ ਸਕੱਤਰ ਤਰਸੇਮ ਸਿੰਘ ਦੁਆਰਾ ਅਖਵਾ ਆਪ ਉੱਪਰ ਅਪਣੀ ਰਿਹਾਇਸ਼ ਵਿਚ ਚਲੇ ਗਏ।

ਬਲਵੰਤ ਸਿੰਘ ਬੰਦੂਕਚੀ ਨੂੰ ਆਗਿਆ ਹੋਈ ਕਿ ਮੈਨੂੰ ਪ੍ਰਸ਼ਾਦ ਛਕਾਏ। ਪ੍ਰੇਮ ਪੂਰਵਕ ਇਕ ਬੀਬੀ ਨੇ ਬਲਵੰਤ ਸਿੰਘ ਦੁਆਰਾ ਭੋਜਨ ਪਰੋਸਿਆ। ਪ੍ਰਸ਼ਾਦ ਛਕ ਕੇ ਮੈਂ ਵੇਖਿਆ ਕਿ ਸਤਿਗੁਰੂ ਜੀ ਅੰਦਰ ਬੈਠੇ

ਕੁਝ ਸਿੱਖਾਂ ਨਾਲ ਵਾਰਤਾਲਾਪ ਕਰ ਰਹੇ ਸਨ। ਵਧੀਆ ਗੱਲ ਇਹ ਹੈ ਕਿ ਸਤਿਗੁਰੂ ਜੀ ਸਿੰਘਾਂ ਦੀ ਪਦਾਰਥਕ ਉਨਤੀ ਨੂੰ ਵੀ ਧਰਮ ਜਿੰਨਾ ਹੀ ਮਹੱਤਵ ਦਿੰਦੇ ਹਨ। ਕੁਝ ਝਗੜਿਆਂ ਦਾ ਸਮਾਧਾਨ, ਕੁਝ ਜ਼ਮੀਨੀ ਸੌਦਿਆਂ ਦੀ ਪਰਵਾਨਗੀ ਜਾਂ ਨਕਾਰਤਾ.......

7.00 ਵਜੇ ਰਾਤੀਂ ਮੇਰੀ ਵਾਪਸੀ ਹੋਣ ਵਾਲੀ ਸੀ ਕਿ ਅਨ੍ਹੇਰੇ ਨੂੰ ਚੀਰਦੀ ਹੋਈ ਸ. ਜਗਤਾਰ ਸਿੰਘ ਦੀ ਕਾਰ ਵੀ ਕੋਠੀ ਦੇ ਵਿਹੜੇ ਵਿਚ ਆ ਰੁਕੀ। ਪਨਿਹਾਰੀ ਤੋਂ ਬੀਬਾ ਜੀ ਅਪਣੇ ਪਰਵਾਰ ਨਾਲ ਦਰਸ਼ਨ ਪਰਸਨ ਆਏ ਸਨ। ਆਉਂਦਿਆਂ ਹੀ ਉਨ੍ਹਾਂ ਪੁੱਛਿਆ: ਮਾਤਾ ਜੀ ਆਏ ਹਨ ਕਿ ਨਹੀਂ। ..... ਪਰ ਉਹ ਅੱਜ ਨਹੀਂ ਸਨ ਆਏ।

ਅਤੇ ਮੈਨੂੰ ਸ. ਹਰਭਜਨ ਸਿੰਘ ਚੀਮਾ ਖੂਹ ਅਮ੍ਰਿਤਸਰੀਆਂ ਵਾਲਾ ਪਛਾਣ ਕੇ ਖੁਸ਼ ਹੋਇਆ ਅਤੇ ਸੰਤ ਨਗਰ ਬਾਜਵਾ ਪਰਵਾਰ ਕੋਲ ਛਡ ਗਿਆ।

## 2 ਜਨਵਰੀ 1982, ਸ਼ਨੀਵਾਰ
## ਸ੍ਰੀ ਜੀਵਨ ਨਗਰ

ਨਾਰਲੀ ਵਾਲਿਆਂ ਦੇ ਘਰ ਮੇਲਾ

6.00 ਸਵੇਰੇ ਸ. ਹਰਭਜਨ ਸਿੰਘ ਚੀਮਾ ਖੂਹ ਅੰਮ੍ਰਿਤਸਰੀਆਂ ਵਾਲੇ ਮੋਟਰ ਸਾਈਕਲ ਵਾਲੇ ਮੈਨੂੰ ਲੈਣ ਆ ਗਏ। ਪਿੰਡ ਦੀਆਂ ਉਭੜ ਖਾਭੜ ਗਲੀਆਂ ਛੱਡ ਅਨ੍ਹੇਰੇ ਵਿਚ ਹੀ ਨਿਕੰਮੀ ਤੇ ਪੱਕੀ ਸੜਕ ਤੇ ਆ ਗਏ। ਅਸੀਂ ਛੇਤੀ ਹੀ ਵਾਰ ਵਾਲੇ ਘਰ ਪਹੁੰਚ ਗਏ। ਸ. ਕਿਰਪਾਲ ਸਿੰਘ-ਹਰਮੀਤ ਸਿੰਘ ਨਾਰਲੀ ਵਾਲਿਆਂ ਦੇ ਘਰ। ਏਥੇ ਅੱਜ ਸਾਰੇ ਦਿਨ ਦਾ ਮੇਲਾ ਸੀ। ਬੀਬੀ ਆਤਮਾ ਕੌਰ (75) ਦੇ 12.12.81 ਦੇ ਗੁਜ਼ਰ ਜਾਣ ਤੇ ਉਸ ਨਮਿਤ ਅੱਜ ਹਜ਼ੂਰੀ ਵਿਚ ਭੋਗ ਪੈਣਾ ਸੀ।

ਬਿਜਲੀ ਬੱਤੀ ਦੀ ਮੌਜੂਦਗੀ ਨਾਲ ਅੰਦਰ ਬਾਹਰ ਚਾਨਣ ਹੀ ਚਾਨਣ ਸੀ। ਵਿਹੜੇ ਵਿਚ ਵੜਦਿਆਂ ਹੀ ਸੁਰੀਲਾ ਕੀਰਤਨ ਕੰਨੀਂ ਪਿਆ। ਅੰਦਰ ਸੰਤ ਨਗਰ ਵਾਲਾ ਜੱਥਾ ਕੀਰਤਨ ਕਰ ਰਿਹਾ ਸੀ। ਸੰਤ ਗੁਰਮੁਖ ਸਿੰਘ ਖਾਰਾ ਵਾਲਾ, ਬਲਵੰਤ ਸਿੰਘ ਬੰਦੂਕਚੀ ਖ਼ੂਬਸੂਰਤੀ ਨਾਲ ਢੋਲਕੀ ਵਜਾ ਰਿਹਾ ਸੀ। ਸੰਤ ਗੁਰਦਿਆਲ ਸਿੰਘ ਗੁਰਬਖਸ਼ ਸਿੰਘ (ਦੋਨੋਂ ਭਾਈ) ਸ. ਦਰਸ਼ਨ ਸਿੰਘ-ਇਕਬਾਲ ਸਿੰਘ ਆਦਿ ਕੀਰਤਨ ਕਰ ਰਹੇ ਸਨ। ਸਤਿਗੁਰੂ ਜੀ ਸਾਹਮਣੇ ਅਪਣੇ ਪਿਆਰਿਆਂ ਵਿਚ ਆਸਣ ਤੇ ਸਸ਼ੋਭਤ ਅਗਵਾਈ ਕਰ ਰਹੇ ਸਨ। 6.45 ਤੇ ਵਾਰ ਦਾ ਭੋਗ ਪੈ ਗਿਆ।

ਏਸੇ ਸਮੇਂ ਦੀਨ ਦਿਆਲ ਉਠ ਕੇ, ਹਜ਼ੂਰੀ ਸੇਵਕਾਂ ਨਾਲ, ਸੰਤ ਅਣੋਖ ਸਿੰਘ ਸ੍ਰੀ ਜੀਵਨ ਨਗਰ ਦੇ ਘਰ ਅਖੰਡ ਪਾਠ ਦਾ ਭੋਗ ਸੁਣਨ ਚਲੇ ਗਏ। ਸ਼ਾਇਦ ਅੱਜ ਬੀਬੀ ਬੰਤ ਕੌਰ ਸੁਪਤਨੀ ਸੰਤ ਕਿਸ਼ਨ ਸਿੰਘ ਦਾ, ਇਸ ਘਰ ਵਗ੍ਹੀਣਾ ਸੀ।

ਮੈਂ ਤੇ ਸ. ਹਰਮੀਤ ਸਿੰਘ ਘਰੋਂ ਉਠ ਸਵਰਗਵਾਸੀ ਮਿਤਰ ਸੰਤ ਗੁਰਬਚਨ ਸਿੰਘ ਢੋਟੀਆਂ ਵਾਲੇ ਦੇ ਘਰ ਆ ਗਿਆ ਜਿਥੇ ਬੀਬੀ ਅਮਰ ਕੌਰ, ਬੀਬੀ ਪ੍ਰੀਤਮ ਕੌਰ ਤੇ ਇਨ੍ਹਾਂ ਦੀਆਂ ਧੀਆਂ ਜੁਆਈ ਆਦਰ ਸਤਿਕਾਰ ਨਾਲ ਮਿਲੇ।

ਏਥੋਂ ਸ. ਜਾਗੀਰ ਸਿੰਘ ਸਪੁਤਰ ਸ. ਹਰੀ ਸਿੰਘ ਨਾਲ 9 ਵਜੇ ਕੋਠੀ ਸ੍ਰੀ ਜੀਵਨ ਨਗਰ ਪਹੁੰਚਾ। ਦੋ ਕਾਰਾਂ, ਦੋ ਜੀਪਾਂ ਮੁੜ ਟਿੱਬੇ ਵਾਲੇ ਖੂਹ ਤੇ ਜਾਣ ਨੂੰ ਤਿਆਰ ਸਨ ਕਿ ਸਤਿਗੁਰੂ ਜੀ ਮੈਨੂੰ ਦੁੱਧ ਵਾਲੇ ਲੰਗਰ ਵਲੋਂ ਕੁਝ ਸਿੰਘਾਂ ਨਾਲ ਹੱਸਦੇ ਹਸਾਉਂਦੇ ਐਚਕਨ ਪਹਿਨੀਂ ਤੁਰੇ ਆਉਂਦੇ ਨਜ਼ਰ ਪਏ।

40-50 ਸਰੀਰ ਕੋਠੀ ਦੇ ਕੱਚੇ ਤੇ ਖੁਲ੍ਹੇ ਵਿਹੜੇ ਵਿਚ ਖਲੋਤੇ ਸਨ। ਮੇਰਾ ਜੀ ਕੀਤਾ ਕਿ ਜੀਵਨ ਨਗਰ ਕੋਠੀ ਤੇ ਸਿੰਘਾਂ ਦੇ ਪਿਛੋਕੜ ਵਿਚ ਸਤਿਗੁਰੂ ਜੀ ਦੀ ਇਕ ਫੋਟੋ ਲਵਾਂ। ਧੁੱਪ ਬੜੀ ਪਿਆਰੀ ਤੇ ਬਹਿੰਦੀ ਬਹਿੰਦੀ ਲਗ ਰਹੀ ਸੀ। ਮੈਂ ਅਰਜ਼ ਕੀਤੀ: ਸਚੇ ਪਾਤਸ਼ਾਹ ਥੋੜ੍ਹਾ ਜਿਹਾ ਕਸ਼ਟ ਦੇਣਾ ਚਾਹੁੰਦਾ ਹਾਂ। ਜੇ ਆਪ ਰੁਕ ਜਾਓ ਤਾਂ ਮੈਂ ਇਕ ਫੋਟੋ ਲੈ ਲਵਾਂ? ਸਤਿਗੁਰੂ ਮੁਸਕਰਾਏ: ਕੁਝ ਦੇਣਾ ਹੀ ਜੇ ਨ, ਲੈਣਾ ਤੇ ਨਹੀਂ ਨ, ਠੀਕ ਹੈ, ਹੋ ਜਾਇ ਫੋਟੋ। ਅਰਥਾਤ ਮੇਰੇ ਸ਼ਬਦ 'ਕਸ਼ਟ ਦੇਣ' ਨੂੰ ਆਪ ਨੇ 'ਉਦਾਰਤਾ, ਸੁਹਿਰਦਤਾ' ਨਾਲ ਮਿਲਾ ਦਿੱਤਾ।

ਗੱਡੀ ਦਾ ਮੂੰਹ ਚਾਲਕ ਗੁਰਮੁਖ ਸਿੰਘ ਨੇ ਅਜੇ ਡਿਉਢੀ ਵਲ ਨਹੀਂ ਸੀ ਕੀਤਾ। ਉਸਨੂੰ ਸੰਬੋਧਨ ਕਰ ਕਹਿਓ ਨੇ: ਗੁਰਮੁਖ ਸਿੰਘ ਦੀ ਗੱਡੀ ਅੱਜ ਦੀਵਾਰਾਂ ਕੰਧਾਂ (ਉਲੰਘ) ਟਿੱਬੇ ਵਾਲੇ ਦਾ ਰਾਹ ਬਣਾਵੇਗੀ।

ਉਸਨੂੰ ਪਤਾ ਲਗ ਗਿਆ ਕਿ ਉਸਨੂੰ ਕੀ ਸਮਝਾਇਆ ਜਾ ਰਿਹਾ ਹੈ।

ਅਜੇ ਸਤਿਗੁਰੂ ਜੀ ਵਾਲੀ ਗੱਡੀ ਡਿਉਢੀਓਂ ਲੰਘੀ ਹੀ ਸੀ ਤੇ ਪਿਛੇ ਵਾਲੀ ਗਾਰਡਾਂ ਦੀ ਗੱਡੀ ਅਧ ਵਿਚਾਲੇ ਹੀ ਸੀ ਕਿ ਮਾਤਾ ਚੰਦ ਕੌਰ ਜੀ ਜੰਗ ਬਹਾਦਰ ਸਿੰਘ ਸਾਹਿਬ ਪੁਰੇ (ਨਵੀਂ ਦਿੱਲੀ) ਦੀ ਕਾਰ ਤੇ ਕਾਕੂ ਹੁਰਾਂ ਨਾਲ ਆ ਪਹੁੰਚੇ। ਸਤਿਗੁਰੂ ਜੀ ਨੇ ਕਾਰ ਚੋਂ ਨਿਕਲ ਮਾਤਾ ਜੀ ਦੀ ਚਰਨ-ਬੰਦਨਾਂ ਸਵੀਕਾਰ ਕੀਤੀ। ਇਕ ਮਿੰਟ ਵਿਚ ਸਤਿਗੁਰੂ ਜੀ ਤੇ ਮਾਤਾ ਜੀ ਦੁਆਲੇ ਪ੍ਰੇਮੀ ਜਨਾਂ ਦਾ ਝੁਰਮਟ ਪੈ ਗਿਆ। ਦੂਰੋਂ ਹੀ ਇਹ ਵੇਖ, ਨੇੜੇ ਆ ਮੈਂ ਉਚੀ ਆਵਾਜ਼ ਵਿਚ ਆਖਿਆ: ਮੇਰੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਸਚੇ ਪਾਤਸ਼ਾਹ ਜੀ ਨੇ ਗੱਡੀ ਚੋਂ ਨਿਕਲ ਕੇ ਮਾਤਾ ਜੀ ਨੂੰ ਮਾਣ ਦਿੱਤਾ ਹੈ। ਸਤਿਗੁਰੂ ਜੀ ਨੇ ਤੁਰੰਤ ਕਿਹਾ: ਮੈਂ ਤਾਂ ਅੰਬੇ ਨੂੰ (ਮਾਤਾ ਜੀ ਦਾ ਨ੍ਰਿਤਕਾਰ ਭਤੀਜਾ) ਮਿਲਣ ਲਈ ਗੱਡੀਓਂ ਉਤਰਿਆ ਸਾਂ। ਮੈਂ ਅਗੋਂ ਹੀਲ ਹੁੱਜਤ ਕੀਤੀ। ਕੋਲ ਬੀਬਾ ਜੀ ਕਾਕੇ ਨੂੰ ਕੁਛੜ ਚੁੱਕੀ ਖਲੋਤੇ ਸਨ। ਮਾਤਾ ਜੀ ਨੇ ਬੱਚੇ ਨੂੰ ਉਠਾਇਆ। ਬੀਬਾ ਜੀ ਨੇ ਮੇਰੀ ਗੱਲ ਦੀ ਪੁਸ਼ਟੀ ਕੀਤੀ। ਥੋੜ੍ਹਾ ਚਿਰ ਵਿਨੋਦ ਬਾਜ਼ੀ ਹੁੰਦੀ ਰਹੀ।

ਗੱਲ ਮਿੰਟਾਂ ਵਿਚ ਮੁਕ ਗਈ। ਸਾਰੀਆਂ ਗੱਡੀਆਂ 'ਟਿੱਬੇ ਵਾਲੇ ਖੂਹ' ਨੂੰ ਤੁਰ ਪਈਆਂ। ਸੰਤ ਬਿਬੇਕਾ ਸਿੰਘ ਦੇ ਛੋਟੇ ਭਾਈ ਕਿਰਪਾਲ ਸਿੰਘ ਦੇ ਘਰ ਬੀਬੀ ਆਤਮਾ ਕੌਰ ਨਮਿਤ ਮੇਲੇ ਦਾ ਦੁਪਹਿਰ ਦਾ ਦੀਵਾਨ, 12 ਵਜੇ ਦੁਪਹਿਰੇ, ਦੇਸਾਂ ਪ੍ਰਦੇਸਾਂ ਵਿਚ ਪ੍ਰਸਿਧ, ਜਟਕੇ ਜਥੇਦਾਰ ਸੰਤ ਨਿਰੰਜਨ ਸਿੰਘ ਕੱਕੜ ਦਾ ਹੱਲੇ ਦਾ ਦੀਵਾਨ ਜਾਰੀ ਹੋ ਗਿਆ। ਮੈਂ 1.45 ਵਜੇ ਦੀਵਾਨ ਵਿਚ ਪੁੱਜਾ ਡਿੱਠਾ ਕਿ ਸਾਰਾ ਵਿਸ਼ਾਲ ਵੇਹੜਾ ਸੰਗਤ ਨਾਲ ਭਰਪੂਰ ਸੀ। ਸਾਰੇ ਇਲਾਕੇ ਦੇ ਨਗਰਾਂ ਦੀ ਪ੍ਰਤੀਨਿਧਤਾ ਸੀ। ਕੀਰਤਨ ਸੁਣਦਿਆਂ-ਕਰਦਿਆਂ ਸਭ ਨੂੰ ਹੀ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਇੰਤਜ਼ਾਰ ਸੀ। ਖ਼ੂਬਸੂਰਤ ਚੰਦੋਆ ਅਤੇ ਸਵੱਛ, ਸਫੈਦ, ਫੁਲਦਾਰ ਆਸਣ ਵੀ ਉਡੀਕ ਵਿਚ ਸੀ।

ਇਸ ਘਰ ਲੰਗਰ ਵੀ ਸਵੇਰੇ ਤੋਂ ਹੀ ਜਾਰੀ ਹੈ। ਹਰ ਵਿਅਕਤੀ ਦੀ ਤ੍ਰਿਸ਼ਨਾ ਨਵਿਰਤੀ ਹੋ ਰਹੀ ਹੈ।

ਜਥੇਦਾਰ ਨਿਰੰਜਨ ਸਿੰਘ ਦੇ ਗੂੰਜਵੇਂ ਜੈਕਾਰੇ ਬਾਅਦ ਸ੍ਰੀ ਸਤਿਗੁਰੂ ਜੀ ਅਡੋਲ ਹੀ ਆਸਣ ਤੇ ਆ ਬਿਰਾਜੇ। ਆਪ ਜੀ ਦੇ ਪਿਛੇ ਪਿਛੇ ਹੀ ਸੰਤ ਮਹਿੰਦਰ ਸਿੰਘ ਪੂਰਬਾ, ਸ. ਗੁਰਦੇਵ ਸਿੰਘ ਮਦਾਰ, ਨੰਬਰਦਾਰ ਅਮਰ ਸਿੰਘ, ਸੰਤ ਗੁਲਜ਼ਾਰ ਸਿੰਘ ਦਮਦਮਾ, ਸ. ਕੁਲਦੀਪ ਸਿੰਘ ਨਕੋੜਾ ਤੇ ਸ. ਹਰਮੀਤ ਸਿੰਘ ਆਦਿ ਆ ਗਏ। ਭੋਗ ਦੇ ਸ਼ਲੋਕ ਪੜੇ ਜਾਣੇ ਅਤੇ ਮੱਥਾ ਟਿਕਣਾ ਸ਼ੁਰੂ ਹੋ ਗਿਆ। ਕਰੀਆਲਿਓ ਸ. ਹਰੀ ਸਿੰਘ-ਇਕਬਾਲ ਸਿੰਘ ਹੋਰੀਂ ਵੀ ਆ ਚਰਨੀਂ ਲਗੇ।

ਭੋਗ ਪੈਣ ਦੇ ਨਾਲ ਹੀ ਸ. ਕਿਰਪਾਲ ਸਿੰਘ-ਹਰਮੀਤ ਸਿੰਘ ਕੋਠੀ ਬਿਸਤਰਾ, ਬਸਤਰ, ਬਰਤਨ ਅਤੇ ਮਾਇਆ ਲੈ ਕੇ ਮੱਥਾ ਟੇਕਣ ਆਏ। ਸਲੋਕਾਂ ਦੀ ਅਰਦਾਸ ਉਪਰੰਤ ਵਾਕ ਪੜ੍ਹੇ ਜਾਣ ਪਿਛੋਂ, ਸਤੰਬਰ 1981ਵਿਚ ਦੁੱਧ ਮੁਕਾਬਲੇ ਵਿਚ ਜਿਤੇ ਇਸ ਇਲਾਕੇ ਦੇ ਪਸ਼ੂਆਂ ਦੇ ਮਾਲਕਾਂ ਨੂੰ ਮੁਰ੍ਹਾ ਨਸਲ ਮੱਝਾਂ ਦੀ, ਸਾਹੀਵਾਲ ਹਰਿਆਣਵੀ ਨਸਲ ਦੀਆਂ ਗਊਆਂ ਨੂੰ ਸਤਿਗੁਰੂ ਜੀ ਦੁਆਰਾ ਇਨਾਮ ਦਿੱਤੇ ਗਏ 100/-, 60/- ਅਤੇ 40/- ਤਕ ਦੇ ਤਿੰਨਾਂ ਦਰਜਿਆਂ ਦੇ ਮਾਲਕਾਂ ਨੂੰ। ਸਟੇਟ ਲੈਵਲ ਤੇ 1500/-, 1000/- ਅਤੇ 500/- ਇਹ ਸਾਰਾ ਉਦਮ ਵੈਟਨਰੀ ਡਾ. ਹਨੂਮਾਨ ਸਿੰਘ ਦੇ ਕੰਮ ਦਾ ਸਿੱਟਾ ਸੀ।

## ਜੋਗਾ ਸਿੰਘ ਮਜ਼ਹਬੀ ਨਮਿਤ ਭੋਗ

ਇਹ ਕੰਮ ਹੁੰਦਿਆਂ ਹੀ ਦੀਨ ਦਿਆਲ ਤੇਜ਼ੀ ਨਾਲ ਅਪਣੇ ਹਜ਼ੂਰੀਆਂ ਸੰਗ ਸੰਗਤ ਚੋਂ ਨਿਕਲ ਗਏ, ਇਕ ਸਾਧਾਰਨ ਪਾਠ ਦਾ ਭੋਗ ਹੋਰ ਕਿਤੇ ਪੈਣਾ ਸੀ।

ਜਦੋਂ ਮੈਂ ਅਪਣੀ ਧੀਰਜ ਰਫ਼ਤਾਰ ਨਾਲ ਜੀਵਨ ਨਗਰ ਵਰਨੀਆਂ ਵਾਲੇ ਪਾਸੇ ਅਪੜਿਆ ਤਾਂ ਏਥੋਂ ਦੇ ਮੰਦਰ ਵਿਚ ਇਕ ਪਾਠ

ਦਾ ਭੋਗ ਪੈ ਹਟਿਆ ਸੀ। ਇਹ ਭੋਗ ਜੀਵਨ ਪਰਯੰਤ ਗੁਰੂ ਘਰ ਦੀ ਸੇਵਾ ਕਰਨ ਵਾਲੇ ਮਜ਼ਹਬੀ ਸੰਤ ਜੋਗਾ ਸਿੰਘ ਨਮਿਤ ਸੀ। ਸ੍ਰੀ ਸਤਿਗੁਰੂ ਜੀ ਏਥੇ ਹੀ ਸੰਗਤ ਦੇ ਦਰਮਿਆਨ ਬੈਠੇ ਉਪਦੇਸ਼ ਕਰ ਰਹੇ ਸਨ। ਹੋਰਨਾਂ ਅਜਿਹੇ ਮੌਕਿਆਂ ਤੇ ਕਦੇ ਘੱਟ ਵੱਧ ਹੀ ਕੁਝ ਕਥਨ ਕਰਦੇ ਸਨ, ਅੱਜ ਇਸ ਗਰੀਬ ਸਿੱਖ ਨਮਿਤ ਪਏ ਭੋਗ ਸਮੇਂ ਆਪ ਜੀ ਨੇ ਉਪਦੇਸ਼ ਦੇਣ ਦੀ ਕ੍ਰਿਪਾ ਕੀਤੀ। ਉਸਦਾ ਸੰਖੇਪ:

– ਜੋਗਾ ਸਿੰਘ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਏਨਾ ਪ੍ਰੇਮ ਅਤੇ ਸ਼ਰਧਾ ਸੀ ਕਿ ਜਦੋਂ ਕਿਤੇ ਉਸਦੇ ਸਾਹਮਣੇ ਸਚੇ ਪਾਤਸ਼ਾਹ ਵਲੋਂ ਥੁਕਿਆ ਜਾਣਾ, ਸਿੰਘ ਨੇ ਚੁੱਕ ਕੇ ਚੱਟ ਜਾਣਾ। ਇਕ ਦਿਨ ਮਨ ਵਿਚ ਗਲਿਆਣਤਾ ਆ ਗਈ ਤਾਂ ਉਸ ਥੁੱਕ ਦਾ ਤੁਲਸੀ ਦੇ ਪੱਤੇ ਵਰਗਾ ਸੁਆਦ ਆਇਆ। ਉਹ ਫੇਰ ਪਹਿਲੀ ਤਰਾਂ ਕਰਨ ਲਗਾ। ਇਹ ਗੱਲ ਉਸਨੇ ਆਪ ਗੁਰਮੁਖ ਸਿੰਘ ਡਰਾਈਵਰ ਨੂੰ ਦੱਸੀ।

– ਜੋਗਾ ਸਿੰਘ ਦੀ ਇਹ ਗੱਲ ਸੀ ਕਿ **'ਸੇਵਾ ਕਰਤ ਨ ਛੋਡਿ ਪਾਸ।.... ਗੁਰੁ ਕੇ ਗ੍ਰਿਹਿ ਸੇਵਕੁ ਜੋ ਰਹੈ। ਗੁਰ ਕੀ ਆਗਿਆ ਮਨ ਮਹਿ ਸਹੈ। ਆਪਸ ਕਉ ਕਰਿ ਕਛੁ ਨ ਜਨਾਵੈ। ਹਰਿ ਹਰਿ ਨਾਮੁ ਰਿਦੈ ਸਦ ਧਿਆਵੈ। ਮਨ ਬੇਚੈ ਸਤਿਗੁਰ ਕੈ ਪਾਸਿ। ਤਿਸੁ ਸੇਵਕ ਕੇ ਕਾਰਜ ਰਾਸਿ।'** ਇਹ ਸੇਵਕ ਦੀ ਤਾਰੀਫ਼ ਹੈ।

– ਕਰਮ ਸਿੰਘ ਜੋਗੀ ਤੇ ਵੀ ਸਤਿਗੁਰੂ ਜੀ ਦੀ ਬੜੀ ਕਿਰਪਾ ਸੀ। ਉਹ ਵੀ ਏਥੇ ਜੀਵਨ ਨਗਰ ਹੀ ਰਹਿੰਦਾ ਸੀ। ਉਸਨੇ ਅਪਣੇ ਸਮਰਿਧ ਪਰਿਵਾਰ ਵਿਚ ਜਾਣਾ ਪਰਵਾਨ ਨਹੀਂ ਸੀ ਕੀਤਾ। ਏਥੇ ਰਹਿ ਕੇ ਚੁਪ ਕੀਤਿਆਂ ਸੇਵਾ ਕੀਤੀ ਜਾਣੀ।

– ਜੇ ਸਾਡੇ ਕੋਲ ਜੀਵਨ ਨਗਰ ਰਹਿ ਕੇ ਭਜਨ ਬੰਦਗੀ ਕਿਸੇ ਤੋਂ ਨਹੀਂ ਹੁੰਦੀ ਤਾਂ ਉਹ ਕਿਥੇ ਜਾ ਕੇ ਕਰੇਗਾ। ਜੀਵਨ ਨਗਰ ਵਿਚ ਨਿਤਨੇਮ ਸਮੇਂ ਸਾਰੀ ਹਾਜ਼ਰੀ ਘਟ ਸੀ। ਪਰ ਫਿਰ ਵੱਡੇ ਕਾਕੇ ਨੇ ਹਰਦੇਵ ਸਿੰਘ ਮਸਤਾਨੇ ਨੂੰ ਆਖਿਆ: ਦੁੱਧ ਉਸਨੂੰ ਦਿਆ ਕਰੋ ਜੋ

ਨਾਮ ਸਿਮਰਨ ਸਮੇਂ ਸੰਗਤ ਵਿਚ ਆਇਆ ਕਰੇ। ਇਹ ਕਰਨ ਨਾਲ 78 ਸਰੀਰ ਨਾਮ ਸਿਮਰਨ ਸਮੇਂ ਆਉਣ ਲਗੇ। ਭਾਵੇਂ ਇੱਛਾ ਨਾਲ ਕੀਤਾ ਭਜਨ ਵਧੇਰੇ ਸੁਖਦਾਈ ਹੁੰਦਾ ਹੈ। ਪਰ ਇਸ ਤਰ੍ਹਾਂ ਜ਼ੋਰ ਜ਼ਬਰਦਸਤੀ ਨਾਲ ਕੀਤਾ ਕਰਵਾਇਆ ਭਜਨ ਵੀ ਅਨੱਥਾ ਨਹੀਂ ਜਾਂਦਾ।

– ਕਹਿੰਦੇ ਹਨ ਜਿਥੇ ਰਸਾਇਣੀ ਬੈਠਾ ਹੋਵੇ ਜੇ ਉਸਦੇ ਬਾਰਾਂ ਬਾਰਾਂ ਕੋਹ ਤਕ ਕੋਈ ਭੁੱਖਾ ਮਰ ਜਾਵੇ ਤਾਂ ਪਾਪ ਰਸਾਇਣੀ ਨੂੰ ਲਗਦਾ ਹੈ।

– ਤਕੜੇ ਹੋ ਕੇ ਭਜਨ ਬਾਣੀ ਕਰੋ ਤੇ ਕਰਵਾਓ। ਜ਼ਮੀਨਾਂ ਖਰੀਦਣੀਆਂ ਅਤੇ ਵੇਚਣਾ ਹੀ ਕੰਮ ਨ ਰਹੇ। ਸਾਰਾ ਦਿਨ ਲੜਾਈ ਝਗੜਿਆਂ ਵਿਚ ਹੀ ਲੰਘ ਜਾਂਦਾ ਹੈ। "ਦੀਵਾ ਵੱਡਾ ਹੋ ਗਿਆ" ਵਾਲੇ ਪਾਸੇ ਹੀ ਨ ਵਧੀ ਜਾਈਏ।

– ਜੋਗਾ ਸਿੰਘ ਨੇ ਅਪਣੀ ਲੜਕੀ ਨੂੰ ਸੁਪਨੇ ਵਿਚ ਮਿਲ ਕੇ ਆਖਿਆ: ਤੂੰ ਮੇਰਾ ਭੋਗ ਗੁਰੂ ਘਰ ਵਿਚ ਪੁਆਵੀਂ। ਭਾਵੇਂ ਇਹਨਾਂ ਪਹਿਲਾਂ ਆਪਣੇ ਵਲੋਂ ਭੋਗ ਪਵਾਇਆ ਸੀ ਪਰ ਅਸਾਂ ਵੀ ਅਪਣੇ ਵਲੋਂ ਭੋਗ ਪੁਆਣਾ ਸੀ।

– ਜੋਗਾ ਸਿੰਘ ਨੂੰ ਸਤਿਗੁਰੂ ਜੀ ਨੇ ਜ਼ਮੀਨ ਵੀ ਬਖਸ਼ੀ ਹੋਈ ਸੀ। ਪਰ ਉਹਦਾ ਜ਼ਮੀਨ ਨਾਲ ਮਾਨਸਿਕ ਲਗਾਉ ਕੋਈ ਨਹੀਂ ਸੀ। ਉਹਦਾ ਧਿਆਨ ਸੇਵਾ ਅਤੇ ਸਿਮਰਨ ਵਲ ਸੀ। ਉਹ ਵੀ ਤਾਂ ਜੀਵਨ ਬਤੀਤ ਕਰ ਹੀ ਗਿਆ ਹੈ। ਸਿਰਫ਼ ਅਲਫ਼ੀ ਨਾਲ ਹੀ ਸਿਆਲ ਵਿਚ ਤੁਰਿਆਂ ਫਿਰਨਾ।

– ਫਲ ਭਾਵਨਾ ਨੂੰ ਲਗਦਾ ਹੈ। 'ਜੇਹਾ ਸਤਿਗੁਰ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ।'.... ਭਾਵਨੀ ਭਗਤਿ ਭਾਇ ਕੌਡੀ ਅਗਰ ਭਾਗ ਰਾਖੈ ਤਾਹਿਗੁਰ ਸਰਬ ਨਿਧਾਨ ਦਾਨ ਦੇਤ ਹੈ।

– ਸਾਹਮਣੇ ਬੈਠੇ ਸ. ਮਸਤਾਨ ਸਿੰਘ ਕੰਡਣਪੁਰੀਏ ਨੂੰ ਵੇਖ ਸਤਿਗੁਰੂ ਜੀ ਨੇ ਫ਼ਰਮਾਇਆ ਕਿ ਜਦੋਂ ਏਥੇ ਜ਼ਮੀਨਾਂ ਖਰੀਦਣ

ਵਾਲਿਆਂ ਦੀ ਭਾਵਨਾ ਵਿਚ ਫ਼ਰਕ ਪਿਆ ਤਾਂ ਉਹ 'ਸਤਿਗੁਰਾਂ' ਨੂੰ ਮਹਾਰਾਜ ਕਹਿਣ ਲਗ ਪਏ। ਓਦੋਂ ਮਸਤਾਨ ਸਿੰਘ ਨੂੰ ਵੀ ਉਕਸਾਇਆ ਜਾਣ ਲਗਾ। ਇਸਨੇ ਇਕੋ ਜਵਾਬ ਦਿੱਤਾ: ਉਹ ਮੇਰਾ ਸਤਿਗੁਰੂ ਹੈ ਅਤੇ ਮੈਂ ਉਹਦਾ ਸਿਖ ਹਾਂ ਤੁਹਾਡੇ ਦਖ਼ਲ ਦੀ ਕੋਈ ਲੋੜ ਨਹੀਂ। ਸੌ ਵਰਗੀ ਇਕੋ ਸੁਣ ਕੇ ਸਭਨਾਂ ਦੇ ਮੂੰਹ ਸੀਤੇ ਗਏ।

– ਕਈ ਲੋਕ ਕਹਿੰਦੇ ਹਨ ਕਿ ਉਹਨਾਂ ਨੂੰ ਖੁਲ੍ਹਿਆਂ ਦੇ ਰਿਸ਼ਤੇ ਬਹੁਤ ਆਉਂਦੇ ਹਨ, ਇਹ ਉਹੋ ਹਨ ਜਿਨ੍ਹਾਂ ਦਾ ਅਪਣਾ ਹੀ ਜੀ ਕਰਦਾ ਹੁੰਦਾ ਹੈ। ਮੈਂ ਜੇ ਜ਼ਮੀਨ ਵੇਚਣੀ ਹੀ ਨਹੀਂ, ਮੈਨੂੰ ਕੌਣ ਪੁੱਛਣ ਆਏਗਾ।

– ਨਿੰਦਾ ਚੁਗ਼ਲੀ ਵਾਲੇ ਪਾਸੇ ਨ ਪਿਆ ਕਰੋ, ਖਾਸ ਕਰ ਸਤਿਗੁਰੂ ਵਾਲੇ ਪਾਸੇ ਦੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਏਸ ਧਰਤੀ ਵਿਚ ਕੁਝ ਵੀ ਨਹੀਂ ਸੀ ਹੁੰਦਾ, ਭੱਠੇ ਬਣਵਾ ਕੇ, ਲੱਕੜਾਂ ਕੋਲੋਂ ਦੇ ਕੇ ਗਿਆਰਾਂ ਖੂਹ ਲਵਾਏ ਸਨ। ਜੇ ਮੈਂ ਭੁਲਦਾ ਨਹੀਂ ਤਾਂ ਇਹ ਤਰੱਕੀ ਦੇ ਪਹਿਲੇ ਜਤਨ ਸਨ। ਚਾਰਾ ਕੀਤਾ ਸੀ ਕਿ ਇਸ ਇਲਾਕੇ ਵਿਚ ਪਾਣੀ ਦੀਆਂ ਜ਼ਰੂਰਤਾਂ ਪੂਰੀਆਂ ਹੋਣ।

– ਜੋਗਾ ਸਿੰਘ ਨੇ ਸਤਿਗੁਰੂ ਜੀ ਦੀ ਸੇਵਾ ਕਰਕੇ ਜਨਮ ਸਵਾਰ ਲਿਆ।

## ਅਰਜ਼ਾਂ ਕਰਨ ਵਾਲਿਆਂ ਤੇ ਕਿਰਪਾ

ਭੋਗ ਪੈਣ ਦੀ ਅਰਦਾਸ ਉਪਰੰਤ ਆਪ ਜੀ ਏਥੋਂ ਉਠ ਕੇ ਕੋਠੀ ਦੇ ਵਿਹੜੇ ਵਿਚ ਗਏ। ਜਿਥੇ ਕਰੀਬ ਸਵਾ ਸੌ ਨਰ ਨਾਰ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਤਲਬਗਾਰ ਸੀ ਕੁਝ ਲੋਕਾਂ ਨੇ ਅਪਣੇ ਦੁੱਖ ਦੱਸ ਕੇ ਉਨ੍ਹਾਂ ਦਾ ਹੱਲ ਸਤਿਗੁਰੂ ਜੀ ਪਾਸੋਂ ਲੈਣਾ ਸੀ।

ਸੰਤ ਮਨੋਹਰ ਸਿੰਘ ਭੱਠੇ ਵਾਲੇ ਨੇ ਮੈਨੂੰ ਦਸਿਆ: ਆਹ ਜਿਹੜੇ ਦਰਜਨ ਭਰ ਮਜ਼ਹਬੀ ਸਿੰਘ ਨਜ਼ਰ ਪੈਂਦੇ ਜੇ, ਇਹ ਸਾਰੇ ਜੀਵਨ ਨਗਰ ਦੇ ਵਸਨੀਕ ਹਨ, ਇਹਨਾਂ ਅੱਜ ਅਰਜ਼ ਕੀਤੀ ਹੈ ਕਿ ਇਹਨਾਂ

ਨੂੰ ਥੇੜ੍ਹੀ ਤੇ ਇਕ ਖੂਹ ਲਵਾ ਦਿਤਾ ਜਾਇ। ਸਤਿਗੁਰੂ ਜੀ ਨੇ ਇਸਦੀ ਪਰਵਾਨਗੀ ਦੇ ਦਿਤੀ ਹੈ।

ਸ. ਸੰਪੂਰਨ ਸਿੰਘ ਮਾਸਟਰ, ਕਾਂਗਰਸ ਦਾ ਇਸ ਇਲਾਕੇ ਵਿਚ ਰਸੂਖ਼ਦਾਰ ਸੱਜਣ ਹੈ। ਉਹ ਅੱਜ 8-10 ਸਿੰਘਾਂ ਨੂੰ ਅਪਣੇ ਨਾਲ ਲਿਆਇਆ ਹੋਇਆ ਸੀ। ਮੇਰਾ ਦਾਮਾਦ ਬਲਬੀਰ ਸਿੰਘ ਢਿਲੋਂ ਵੀ ਗੁਰੂ ਚਰਨਾਂ ਵਿਚ ਆਇਆ ਹੈ। ਇਨ੍ਹਾਂ ਦੁਹਾਂ ਦਾ ਤਨਾਜ਼ਾ ਸੀ। ਸਤਿਗੁਰੂ ਜੀ ਪਾਸ ਇਨ੍ਹਾਂ ਦਾ ਕੇਸ ਸੀ। ਸਤਿਗੁਰੂ ਜੀ ਨੇ ਇਸ ਕੇਸ ਬਾਰੇ ਇਲਾਕੇ ਦੇ ਤਿੰਨ ਪ੍ਰਮੁਖ ਵਿਅਕਤੀਆਂ ਦੀ ਡਿਊਟੀ ਲਾਈ। ਵਿਅਕਤੀ ਏਹ ਹਨ: ਸ. ਹਰੀ ਸਿੰਘ ਵਡਾਣੀਆਂ, ਸ. ਇਕਬਾਲ ਸਿੰਘ ਝੱਬਰ ਅਤੇ ਸੰਤ ਹਰਬੰਸ ਸਿੰਘ ਮੈਂਬਰ ਸੰਤ ਨਗਰ। ਇਹਨਾਂ 5.1.1982 ਦਾ ਦਿਨ ਸੁਣਵਾਈ ਲਈ ਨਿਸ਼ਚਿਤ ਕੀਤਾ ਹੈ।

ਸਤਿਗੁਰੂ ਜੀ ਨੇ ਦੁੱਧ ਵੰਡਣ ਵਾਲੇ ਦੇ ਵਿਹੜੇ ਲੰਗਰ ਵਿਚ ਡੇਰੇ ਲਾਏ ਹੋਏ ਹਨ, ਕੋਲ ਕੌਣ ਕੌਣ ਹੋਵੇ, ਪਤਾ ਨਹੀਂ। ਅੱਜ ਸ. ਭਗਤ ਸਿੰਘ ਘੋੜਿਆਂ ਵਾਲੇ ਦੇ ਛੋਟੇ ਲੜਕੇ ਬਲੀ ਸਿੰਘ ਅਤੇ ਸੰਤ ਜਗਤ ਸਿੰਘ (ਇਹ ਵੀ ਘੋੜਿਆਂ ਵਾਲਾ) ਦੇ ਲੜਕੇ ਬੂਟਾ ਸਿੰਘ ਦੇ ਕੇਸ ਦਾ ਨਿਪਟਾਰਾ ਹੋ ਗਿਆ ਹੈ। ਸਤਿਗੁਰੂ ਜੀ ਕਾਫ਼ੀ ਵਿਅਸਤ ਹਨ। ਮੈਂ ਤਾਂ ਛੱਡ ਕੇ ਤੁਰ ਆਇਆ।

ਰਾਤੀਂ 8.30 ਸੰਤ ਰਣਜੀਤ ਸਿੰਘ ਬਾਜਵਾ ਦੇ ਘਰ ਮੈਨੂੰ ਸ. ਭਗਵਾਨ ਸਿੰਘ ਚੱਠਾ ਆਣ ਮਿਲਿਆ। ਉਸਨੇ ਅਪਣੀ ਦਾਸਤਾਨ ਦੇ ਬਾਅਦ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਪਾਸ ਬੈਠ ਉਸਨੇ ਬਲੀ ਸਿੰਘ ਤੇ ਬੂਟਾ ਸਿੰਘ ਦੇ ਕੇਸ ਵਿਚ ਇਹ ਫੈਸਲਾ ਕਰ ਤੇ ਮਨਵਾ ਆਏ ਹਨ ਕਿ ਬੂਟਾ ਸਿੰਘ ਦੀ ਜ਼ਮੀਨ ਵੇਚ ਕੇ ਉਸਨੂੰ ਨਕੌੜੇ ਲੈ ਦਿੱਤੀ ਜਾਏ। ਦੋਹਾਂ ਧਿਰਾਂ ਦੀ ਇਸ ਗੱਲ ਤੇ ਇਕ ਵਾਰੀ ਤਾਂ ਤਸੱਲੀ ਹੈ।

## 3 ਜਨਵਰੀ 1982, ਐਤਵਾਰ
## ਸੰਤ ਨਗਰ (ਸਰਸਾ)

ਅੱਜ ਸੰਤ ਗੁਰਦੀਪ ਸਿੰਘ ਸਮਸਾ ਦੇ ਘਰ ਗੁਰੂ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਕੀਰਤਨ ਹੋਇਆ। ਏਥੇ ਹੀ ਸ੍ਰੀ ਸਤਿਗੁਰੂ ਜੀ ਅਤੇ ਸੰਗਤ ਦੇ ਛਕਣ ਛਕਾਣ ਦਾ ਪ੍ਰਬੰਧ ਸੀ।

ਜਦੋਂ ਮੈਂ 9 ਵਜੇ ਦਿਨੇ ਮਸਤਾਨ ਗੜ੍ਹ ਕੋਠੀ ਗਿਆ ਤਾਂ ਸਤਿਗੁਰੂ ਜੀ ਅਪਣੇ ਹਜ਼ੂਰੀ ਜਥੇ ਨਾਲ ਕਿਤੇ ਹੋਰਥਿਓਂ ਹੋ ਕੇ ਆਏ ਸਨ। 10 ਕੁ ਵਜੇ ਪ੍ਰਸ਼ਾਦ ਛਕ ਕੇ ਆਉਂਦਿਆਂ ਨੂੰ ਕੋਠੀ ਦੇ ਵਿਸ਼ਾਲ ਵਿਹੜੇ ਵਿਚ ਨਜ਼ਦੀਕੀ ਪਿੰਡਾਂ ਦੇ ਕੁਝ ਸਰਕਰਦਾ ਨੌਜਵਾਨ ਬੁਲਾਏ ਹੋਏ ਸਨ। ਸੰਤ ਜਗਤਾਰ ਸਿੰਘ ਜੀ, ਬੀਬਾ ਜੀ ਅਤੇ ਮਾਤਾ ਜੀ ਵੀ ਕੋਠੀ ਦੀ ਰੌਣਕ ਸਨ। ਬੀਬਾ ਜੀ ਦਾ ਕਾਕਾ ਸੋਹਣਾ ਹੈ। ਉਸ ਦੀਆਂ ਦੋ ਦੰਦੀਆਂ ਤਾਂ ਬੀਬਾ ਜੀ ਨੇ ਮੈਨੂੰ ਵੀ ਵਖਾਈਆਂ। ਬੀਬਾ ਜੀ ਤੋਂ ਪਤਾ ਲਗਾ ਕਿ ਉਹ ਅਤੇ ਮਾਤਾ ਜੀ ਤਿੰਨ ਕੁ ਦਿਨ ਹੋਰ ਮਸਤਾਨਗੜ੍ਹ ਰਹਿਣਗੇ।

### ਮੈਂ ਵੀ ਮਸਤਾਨ ਗੜ੍ਹ ਪੁੱਜਾ

ਮੈਨੂੰ ਲੈ ਕੇ ਮਸਤਾਨਗੜ੍ਹ, ਸੰਤ ਗੁਰਦੇਵ ਸਿੰਘ ਵੈਦ ਆਇਆ ਸੀ। ਅਧੇ ਘੰਟੇ ਪਿਛੋਂ ਉਸਨੂੰ ਸਤਿਗੁਰੂ ਜੀ ਵਲੋਂ ਹੁਕਮ ਹੋਇਆ ਕਿ ਉਹ 12 ਵਜੇ ਤਕ ਸੰਤ ਗੁਰਦੀਪ ਸਿੰਘ ਸਮਸਾ ਦੇ ਘਰ ਜਾਵੇ। ਉਹਨਾਂ ਨੂੰ ਆਖੇ ਕਿ ਸਾਧਾਰਨ ਪਾਠ ਦਾ ਭੋਗ ਪਾਉਂਦਿਆਂ ਸਾਰ ਚਲੇ

ਜਾਣਾ ਹੈ।

ਏਥੇ ਮਸਤਾਨ ਗੜ੍ਹ ਦੇ ਕਾਰਿੰਦੇ, ਦੋਹਾਂ ਮਿਲਾਂ ਨਾਲ ਸੰਬੰਧਤ ਆਦਮੀ ਤੇ ਜੀਵਨ ਨਗਰ ਦੇ ਮੁਖੀ ਸਤਿਗੁਰੂ ਜੀ ਦੀ ਉਡੀਕ ਵਿਚ ਸਨ। 11.30 ਵਜੇ ਸਤਿਗੁਰੂ ਜੀ ਅਪਣੇ ਕਮਰੇ ਚੋਂ ਹੇਠਾਂ ਉਤਰੇ। ਸੰਤ ਨਗਰ ਵਿਚ ਦੀਵਾਨ ਸ਼ਾਮੀ ਹੋਏ ਦਾ ਪਤਾ ਕਰ, ਬੂਟਾ ਸਿੰਘ (ਸਪੁਤਰ ਸੰਤ ਜਗਤ ਸਿੰਘ) ਨੂੰ ਨਾਲ ਲੈ, ਦਰਸ਼ਨ ਸਿੰਘ ਸਮਸਾ, ਅਮਰ ਸਿੰਘ ਨੰਬਰਦਾਰ, ਅਵਤਾਰ ਸਿੰਘ ਅਮਰਤਸਰੀਆ ਗੁਰਦੇਵ ਸਿੰਘ ਮਦਾਰ ਆਦਿ ਨਾਲ ਬੈਠੇ।

ਬੂਟਾ ਸਿੰਘ ਨੂੰ ਕਿੰਨਾ ਮਨਾਇਆ ਤੇ ਕੀ ਮਨਾਇਆ ਇਹਦਾ ਤੇ ਇਲਮ ਨਹੀਂ ਪਰ ਸਤਿਗੁਰੂ ਜੀ ਨੂੰ ਸੰਤ ਨਗਰ ਨੂੰ ਵਿਦਾ ਕਰ, ਆਪ ਸੰਤ ਇਕਬਾਲ ਸਿੰਘ ਅੰਬਰਾਸਰ ਖੁਰਦ ਦੇ ਟ੍ਰੈਕਟਰ ਤੇ ਚੜ ਬੁਢੀ ਮਾੜੀ ਨੂੰ ਹੋ ਪਿਆ।

ਸਤਿਗੁਰੂ ਜੀ 1.30 ਵਜੇ ਤਕ ਦਿੱਲੀ ਨੂੰ ਚੱਲ ਪੈਣਗੇ। ਰਾਹ ਵਿਚ ਹਿਸਾਰ ਦਰਸ਼ਨ ਦੇ ਸਿਖ ਸੰਗਤਾਂ ਨੂੰ ਰਾਤ ਤਕ ਦਿੱਲੀ ਪਹੁੰਚ ਜਾਣਗੇ। ਅਗਲੇ ਦਿਨ ਸਵੇਰੇ ਹੀ ਜਹਾਜ਼ ਦੁਆਰਾ ਰਾਂਚੀ, ਏਥੋਂ ਡਾਲਟਨ ਗੰਜ ਪਧਾਰਨਗੇ। ਏਥੋਂ ਜੀਵਨ ਨਗਰੋਂ ਇਲਾਕੇ ਦੇ 12 ਕਿ 15 ਅਖੰਡਪਾਠੀ ਲਾਂਗਰੀ, ਪਹਿਰੂਏ ਵੀ ਕੱਲ੍ਹ ਦੇ ਦਿੱਲੀ ਪੁਜ ਗਏ ਹਨ ਜਿਥੋਂ ਉਹ ਰਾਤ ਨੂੰ ਡਾਲਟਨ ਗੰਜ ਲਈ ਚਲਣਗੇ। ਸੁਣਿਆ ਹੈ ਕਿ 3-4 ਦਿਨਾ ਡਾਲਟਨ ਗੰਜ ਦਾ ਮੇਲਾ ਕਰਕੇ ਫਿਰ ਸੂਬਾ ਸਾਹਿਬ ਸਿੰਘ ਦਾ ਮੇਲਾ ਵੀ ਹਜ਼ਾਰੀ ਬਾਗ ਕਰਨਾ ਹੈ। 15 ਜਨਵਰੀ ਤਕ ਵਾਪਸੀ ਸੋਚੀ ਜਾ ਸਕਦੀ ਹੈ।

## 5 ਜਨਵਰੀ 1982, ਮੰਗਲਵਾਰ
## ਥੇੜ ਵਡਾਣੀਆਂ (ਸਰਸਾ)

ਰਾਣੀਆਂ ਤੋਂ ਪਹਿਲੀ ਬਸ ਲੈ ਮੈਂ ਕਰੀ ਵਾਲੇ ਪੁੱਜਾ। ਤਾਂ ਸੰਤ ਤਾਰਾ ਸਿੰਘ ਪਾਜੀ ਵਾਲਿਆਂ ਤੋਂ ਸਾਈਕਲ ਲੈ ਵਡਾਣੀਆਂ ਦੇ ਥੇੜ ਨੂੰ ਹੋ ਪਿਆ। ਥੇੜ ਦੇ ਉੱਤਰੀ ਪਾਸੇ ਘੱਘਰ ਨਾਲੀ ਕੰਢੇ ਬੈਠ ਬੇੜੀ ਉਡੀਕਣ ਲਗੇ। ਅੱਜ ਧੁੰਧ ਬਹੁਤ ਡਾਢੀ ਸੀ। ਗਿਆਰਾਂ ਵਜੇ ਵੀ ਬੇੜੀ ਵਾਲਾ ਅਪਣੀ ਸੇਵਾ ਤੇ ਨਹੀਂ ਸੀ ਆ ਸਕਿਆ।

### ਅਣਿਆਈ ਮੌਤੇ ਮਰਨਾ ਇਹਨੂੰ ਆਖਦੇ ਨੇ

ਏਥੇ ਬੈਠੇ ਹੋਰ ਉਡੀਕਵਾਨਾਂ ਤੋਂ ਸੁਣਿਆ ਕਿ ਪਿਛਲੇ ਦਿਨੀਂ ਇਕ ਮਲਵਈ ਜੁਆਨ ਸ਼ਾਮ ਵੇਲੇ ਇਕ ਹੋਰ ਸਾਥੀ ਨਾਲ ਆ ਰਿਹਾ ਸੀ। ਉਹਦਾ ਸਾਥੀ ਪਿਸ਼ਾਬ ਕਰਨ ਬੈਠਾ ਤੇ ਨੌਜੁਆਨ ਨਾਲੀ ਦੇ ਜਲ ਕੰਢੇ ਆਉਣ ਨੂੰ ਤੁਰਿਆ। ਉਚਿਆਈ ਤੋਂ ਉਹਦਾ ਪੈਰ ਤਿਲਕਿਆ ਤਾਂ ਬੇ ਆਵਾਜ਼ ਹੀ ਨਾਲੀ ਦੇ ਡੂੰਘੇ ਪਾਣੀ ਵਿਚ ਮੂਧੇ ਮੂੰਹ ਜਾ ਪਿਆ। ਜਾਂ ਪਿਸ਼ਾਬ ਕਰਦਾ ਉਹਦਾ ਸਾਥੀ ਉਠਿਆ ਤਾਂ ਉਸਨੂੰ ਨਦੀ ਵਿਚ ਡਿੱਗ ਪਿਆ ਜਾਣ ਪਾਰਲੇ ਪਿੰਡ ਨੂੰ ਅਵਾਜ਼ਾਂ ਮਾਰੀਆਂ। 8–10 ਬੰਦੇ ਨਿਕਲ ਕੇ ਆਏ। ਪਤਾ ਲਗਾ ਕਿ ਉਹ ਬਹੁਤ ਗਹਿਰਾਈ ਵਿਚ ਹੈ। ਬਾਂਸਾਂ ਅਤੇ ਰੱਸਿਆਂ ਦੀ ਮੱਦਦ ਨਾਲ ਉਹਨੂੰ ਕੱਢਿਆ ਗਿਆ- ਸਣੇ ਕਪੜੀ, ਮੋਢੇ ਵਿਚ ਅੜੁਗੇ ਥੈਲੇ ਸਮੇਤ। ਥੈਲੇ ਵਿਚ ਇਕ ਬੋਤਲ ਸ਼ਰਾਬ ਦੀ, ਸੋਨੇ ਦਾ ਕੜਾ, ਸੋਨੇ ਦੀ ਅੰਗੂਠੀ ਅਤੇ ਕੁਝ ਨਕਦੀ। ਹੋਰ

ਸਭ ਕੁਝ ਉਹਦੇ ਪਾਸ ਸੀ ਜੋ ਨਹੀਂ ਸਨ ਤੇ 'ਪ੍ਰਾਣ' ਹੀ ਨਹੀਂ ਸਨ।

ਸ. ਹਰੀ ਸਿੰਘ ਦਾ ਥੇੜ੍ਹ ਤੇ ਜਾ ਕੇ ਪਤਾ ਲਗਾ ਕਿ ਉਹ ਅਜੇ ਜੀਵਨ ਨਗਰੋਂ ਹੀ ਨਹੀਂ ਸੀ ਆਇਆ। ਏਥੇ ਉਸਦੇ ਵੱਡੇ ਭਰਾ ਜੈ ਸਿੰਘ (78) ਨੇ ਇਕ ਆਪ ਬੀਤੀ ਸੁਣਾਈ: ਇਕ ਵਾਰ ਉਸ ਦੀਆਂ ਦੋਵੇਂ ਲੱਤਾਂ ਸੁੰਨ ਹੋ ਗਈਆਂ। ਨਾਲ ਹੀ ਦਰਦ ਵੀ ਹੁੰਦੀ ਰਹੇ। ਦਸ ਪੰਦਰਾਂ ਦਿਨਾਂ ਦੇ ਓੜ੍ਹ ਪੋੜ੍ਹ ਪਿਛੋਂ ਉਸਨੂੰ ਹਸਪਤਾਲ ਸਰਸੇ ਲਜਾਣ ਲਗੇ। ਏਧਰ ਪਤਾ ਲਗਾ ਕਿ ਕੁਝ ਦਿਨਾਂ ਪਿਛੋਂ ਹੀ ਸਤਿਗੁਰੂ ਜਗਜੀਤ ਸਿੰਘ ਜੀ ਥੇੜ ਤੇ ਆਉਣ ਵਾਲੇ ਹਨ। ਜੈ ਸਿੰਘ ਹੁਰਾਂ ਕਿਹਾ: ਭਾਵੇਂ ਪੀੜ ਅਤੇ ਤਕਲੀਫ਼ ਮੈਨੂੰ ਹੈ ਹੀ ਪਰ ਸਤਿਗੁਰਾਂ ਦੇ ਦਰਸ਼ਨ ਕਰਕੇ ਹੀ ਕਿਧਰੇ ਜਾਵਾਂਗਾ।

ਜਦੋਂ ਸਤਿਗੁਰੂ ਜੀ ਇਹਨਾਂ ਵਲ ਦਰਸ਼ਨ ਦੇਣ ਆਏ ਤਾਂ ਇਹ ਸੋਟੀ ਦੇ ਸਹਾਰੇ ਨਾਲ ਉਠਕੇ ਚਰਨਾਂ ਤੇ ਝੁਕਿਆ ਅਤੇ ਫਿਰ ਆਪ ਜੀ ਦੇ ਨਾਲ ਦੂਜਿਆਂ ਦੇ ਘਰਾਂ ਵਿਚ, ਸਤਿਗੁਰਾਂ ਦੇ ਪਿਛੇ ਪਿਛੇ, ਦਰਸ਼ਨ ਦੇਣ ਸਮੇਂ ਚੱਲ ਪਿਆ। ਅਤੇ ਹੌਲੀ ਹੌਲੀ ਸਹਿਜੇ ਸਹਿਜੇ ਲੱਤਾ ਖੁਲ੍ਹਣੀਆਂ ਸ਼ੁਰੂ ਹੋ ਗਈਆਂ। ਸਤਿਗੁਰਾਂ ਦਾ ਦਰਸ਼ਨ ਪ੍ਰੇਮ ਹੀ ਦਵਾਈ ਬਣ ਗਿਆ। 7-8 ਦਿਨਾਂ ਪਿਛੋਂ ਉੱਕਾ ਹੀ ਨਵਾਂ ਨਰੋਆ ਹੋ ਗਿਆ।

## ਸੰਤ ਹਰਬੰਸ ਸਿੰਘ ਨੇ ਕੇਹੜਾ ਹੱਲ ਰਖਿਆ?

ਸ਼ਾਮੀਂ ਸੰਤ ਨਗਰ ਆਇਆ, ਸੰਤ ਹਰਬੰਸ ਸਿੰਘ ਨੂੰ ਮਿਲਣਾ ਸੀ। ਪਤਾ ਲਗਾ ਸੀ ਕਿ ਉਹ ਯੂ.ਪੀ. ਵਿਚ ਗੋਲੇ ਵਿਖੇ ਸ਼ੈਲਰ ਦਾ ਅਪਣਾ ਹਿੱਸਾ ਗੁਰੂ ਕਿਆਂ ਨੂੰ ਵੇਚ ਆਏ ਹਨ। ਹਰਬੰਸ ਸਿੰਘ ਹੁਰਾਂ ਦੱਸਿਆ: ਸਾਡਾ ਸੰਤ ਨਗਰ ਜ਼ਮੀਨ ਤੇ ਘਰ ਦਾ ਕੰਮ ਉਨਾ ਹੀ ਖ਼ਰਾਬ ਹੋ ਰਿਹਾ ਸੀ। ਇਕਲੌਤੇ ਪੁੱਤਰ ਨਿਰਵੈਰ ਨੂੰ ਦੂੰਹ ਥਾਈਂ ਫਸਾਈ ਰੱਖਣ ਨਾਲੋਂ ਸੰਤ ਨਗਰ ਵਿਚ ਘਰ ਤੇ ਖੇਤੀ ਸੰਭਾਲਣੀ ਬਿਹਤਰ ਸਮਝੀ। ਭਾਵੇਂ ਗੋਲੇ ਵਿਚ ਝੋਨੇ ਦੇ ਕਾਰੋਬਾਰ ਕਾਰਨ ਕੁਝ ਪਰੇਸ਼ਾਨੀ ਆਈ ਪਰ

ਇਕ ਹਿਤੂ ਬੈਂਕ ਮੈਨੇਜਰ ਦੀ ਮਿਹਰਬਾਨੀ ਨਾਲ ਕੂਕਾ ਰਾਈਸ ਮਿਲ ਨੂੰ 6 ਲੱਖ ਰੁਪੈਆ ਕਰਜ਼ਾ ਬਿਨਾ ਖੁਆਰੀਓਂ ਮਿਲ ਗਿਆ 3 ਲੱਖ ਹੋਰ ਵੀ ਖਰਚ ਕੀਤਾ।

ਸੰਤਾਂ ਨੇ ਇਹ ਵੀ ਦੱਸਿਆ ਕਿ ਕਿਵੇਂ ਉਨ੍ਹਾਂ ਦੇ ਲੜਕੇ ਤੇ ਗੁਰਚਰਨ ਸਿੰਘ ਦਾ ਸ਼ੈਲਰ ਲਗਾਣ ਤੇ ਜੀ ਕਰਦਾ ਸੀ ਤੇ ਕਿਵੇਂ ਅੰਤ ਨੂੰ ਗੋਲੇ ਵਿਖੇ ਮਾਇਆ ਮਿਲੀ। ਰਾਈਸ ਮਿਲ ਦੀ 4 ਏਕੜ ਜ਼ਮੀਨ ਤੇ ਰਿਹਾਇਸ਼ ਲਈ ਕੋਠੀ ਇਕ ਲਖ ਰੁਪਏ ਚਾਲੀ ਹਜ਼ਾਰ ਰੁਪਏ ਮਿਲ ਗਏ। ਸੰਤ ਹਰਬੰਸ ਸਿੰਘ ਸਤਿਗੁਰੂ ਜੀ ਦੇ ਹਾਰਦਿਕ ਪ੍ਰੀਤਵਾਨ ਹਨ।

## 8 ਜਨਵਰੀ 1982 ਸ਼ੁਕਰਵਾਰ
## ਨਵੀਂ ਦਿੱਲੀ

ਕਲ੍ਹ ਲਉਢੇ ਪਹਿਰ ਦਿੱਲੀ ਪੁੱਜਾ ਸਾਂ। ਅੱਜ ਸਵੇਰੇ ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਨੂੰ ਮਿਲਣ ਗਿਆ ਤਾਂ ਉਸ ਵਧਾਈ ਦਿੱਤੀ ਕਿ ਬਾਜਵਾ ਫੋਟੋਗ੍ਰਾਫ਼ਰ ਦੀ ਰਿਹਾਈ ਦੇ ਕਾਗਜਾਂ ਤੇ ਗਵਰਨਰ ਵਲੋਂ ਦਸਤਖ਼ਤ ਹੋ ਗਏ ਹਨ 5.1.82 ਦੇ। ਸੁਰਿੰਦਰ ਸਿੰਘ ਲੁਧਿਆਣਾ ਅਧਿਕਾਰੀਆਂ ਦੇ ਪਿਛੇ ਪਿਆ ਹੋਇਆ ਹੈ। ਮੁਖ ਮੰਤਰੀ ਨੇ ਆਪ ਦੱਸਿਆ ਹੈ ਕਿ ਫਾਈਲ ਹੋਮ ਸਕੱਤਰ ਕੋਲ ਪਹੁੰਚ ਗਈ ਹੈ।

ਸ. ਹੰਸਪਾਲ ਨੂੰ ਰੜਕ ਰਿਹਾ ਸੀ ਕਿ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਵਿਚ ਅਜੇ 17 ਵਿਦਿਆਰਥੀ ਹੀ ਪੜ੍ਹਦੇ ਸਨ, ਹੋਰ ਨਹੀਂ ਵਧ ਰਹੇ।

# 10 ਜਨਵਰੀ 1982, ਐਤਵਾਰ
## ਨਵੀਂ ਦਿੱਲੀ

ਅੱਜ ਬਹੁਤ ਧੁੰਧ ਪੈ ਰਹੀ ਸੀ। ਦਿੱਲੀ ਵਿਚ ਮੁੜ ਕੇ ਵਧੀ ਠੰਢ ਦਾ ਅਹਿਸਾਸ।

ਕੱਲ ਸ਼ਾਮੀ 'ਬਲਿਸ' ਵਿਚ ਸ. ਮਨਚੰਦਾ ਦੇ ਘਰ ਗਿਆ ਤਾਂ ਉਸ ਤੋਂ ਮਾਲੂਮ ਹੋਇਆ ਕਿ ਆਉਣ ਵਾਲੇ ਕੱਲ੍ਹ ਉਹ ਬਨਾਰਸ ਜਾ ਰਿਹਾ ਹੈ। ਸਤਿਗੁਰੂ ਜੀ ਵਲੋਂ ਰਾਤੀਂ 8.30 ਵਜੇ ਮਿਰਜ਼ਾ ਪੁਰੋਂ ਫੋਨ ਆਇਆ ਸੀ ਕਿ ਆਪ ਅੱਜ ਬਨਾਰਸ ਪਹੁੰਚ ਰਹੇ ਹਨ ਅੱਗੇ ਦਿੱਲੀ ਤਕ ਦਾ ਹਵਾਈ ਸਫਰ ਹੋਵੇਗਾ। ਸੁਰਿੰਦਰ ਸਿੰਘ ਨੇ ਦੱਸਿਆ ਕਿ ਉਹ ਸਵੇਰੇ ਹੀ ਹਵਾਈ ਟਿਕਟ ਲੈ ਕੇ ਬਨਾਰਸ ਜਾਵੇਗਾ। ਓਥੋਂ ਸਤਿਗੁਰੂ ਜੀ ਨਾਲ ਕੱਲ ਪਰਤੇਗਾ।

ਪੰ: ਟ੍ਰਿਬਿਊਨ ਵਿਚ ਸ. ਸਰਵਣ ਸਿੰਘ ਵਲੋਂ 10 ਜਨਵਰੀ 1981, ਐਤਵਾਰ ਦੇ ਪਰਚੇ ਵਿਚ ਇਕ ਖਬਰ ਇੰਜ ਛਪੀ: ਸਰਸੇ ਨੇੜਿਓਂ ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਸ੍ਰੀ ਜੀਵਨ ਨਗਰ ਦੇ ਨਾਮਧਾਰੀ ਹਾਕੀ ਖਿਡਾਰੀ ਤੇ ਉਨ੍ਹਾਂ ਦੇ ਸਹਿਯੋਗੀ, ਗੋਲ ਪੱਗਾਂ ਤੇ ਸਫੇਦ ਪੁਸ਼ਾਕਾਂ ਵਿਚ ਖੁੰਬਾਂ ਵਾਂਗ ਲਿਸ਼ਕਦੇ ਜਿਧਰ ਵੀ ਬੈਠਦੇ ਹਨ ਦਰਸ਼ਕਾਂ ਦਾ ਧਿਆਨ ਖਿਚਦੇ ਹਨ। ਮੇਰੇ ਲਾਗੇ ਬੈਠੇ ਡੁਬਈ ਦੇ ਇਕ ਪੱਤਰਕਾਰ ਨੇ ਉਹਨਾਂ ਨਿਰਾਲੇ ਦਿਸਦੇ ਦਰਸ਼ਕਾਂ ਨਾਲ ਇੰਟਰਵੀਊ ਦੀ ਇੱਛਾ ਪਰਗਟ ਕੀਤੀ ਤੇ ਉਨ੍ਹਾਂ ਦੇ ਦੋ ਮੁਖੀ ਪ੍ਰੈਸ ਕੇਂਦਰ ਵਿਚ ਅਪਣੇ ਬਾਰੇ ਜਾਣਕਾਰੀ ਦੇਣ ਆਏ।

# 11 ਜਨਵਰੀ 1982 ਸੋਮਵਾਰ
## ਚੰਡੀਗੜ੍ਹ

ਮੈਂ ਕਲ ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਨਾਲ ਚੰਡੀਗੜ੍ਹ, ਜਾਣ ਦਾ ਪ੍ਰੋਗਰਾਮ ਬਣਾਇਆ ਅਤੇ ਅੱਜ ਸਵੇਰੇ 5.35 ਤੇ ਆਣ ਹਾਰਨ ਵੱਜਿਆ। ਛੰਨੀ ਦੀ ਡਰਾਈਵਿੰਗ ਵਿਚ ਅਸੀਂ 6 ਵਜੇਂ ਦਿਲੀਓਂ ਚਲੇ। ਧੁਪ ਅੱਜ ਕਾਫ਼ੀ ਤੇਜ਼ ਸੀ। ਛੰਨੀ ਨੇ 60-70 ਕਿ:ਮੀ: ਦੀ ਰਫਤਾਰ ਤੇ ਗੱਡੀ ਚਲਾਈ।

<u>ਛੰਨੀ, ਹੰਸਪਾਲ ਜੀ ਦਾ ਡਰਾਈਵਰ</u>

ਕਰਨਾਲ ਲੰਘਾ, ਕਰਨ ਝੀਲ ਦੇ ਹਰਿਆਣਾ ਟੂਰਿਸਟ ਕੰਪਲੈਕਸ ਤੇ ਆਣਕੇ, ਸਵੇਰ ਦਾ ਖਾਣ ਪੀਣ ਕਰਦਿਆਂ, ਮੈਂ ਸੁਭਾਵਕ ਹੀ ਛੰਨੀ ਨੂੰ ਕਿਹਾ: ਤੇਰੇ ਗਲ ਬੜਾ ਸੁੰਦਰ ਸਵੈਟਰ ਹੈ! ਬਾਸ (ਹੰਸਪਾਲ) ਨੇ ਅਮਰੀਕਾ ਚੋਂ ਲਿਆਕੇ ਦਿੱਤਾ ਹੈ।

"ਨਹੀਂ, ਬਾਸ ਨੇ ਨਹੀਂ, ਇਹ ਤਾਂ ਸਤਿਗੁਰੂ ਜੀ ਦੀ ਬਖਸ਼ਿਸ਼ ਹੈ।" ਅਤੇ "ਉਨ੍ਹਾਂ ਨੇ ਜਦੋਂ ਮੈਂ ਪਿਛਲੇਰੇ ਦੌਰੇ ਸਮੇਂ ਆਪ ਜੀ ਨਾਲ ਹੰਸਪਾਲ ਜੀ ਦੀ ਗੱਡੀ ਲਈ ਫਿਰਿਆ। ਵਾਪਸੀ ਸਮੇਂ ਸਤਿਗੁਰੂ ਜੀ ਨੇ ਮੇਰੇ ਲਈ 100/- ਤਰਸੇਮ ਸਿੰਘ ਨਿਜੀ ਸਕੱਤਰ ਹੱਥੀਂ ਬਤੌਰ ਇਨਾਮ ਭੇਜਿਆ। ਮੈਂ ਤਰਸੇਮ ਸਿੰਘ ਹੋਰਾਂ ਨੂੰ ਕਿਹਾ, ਰੁਪੈਆ ਮੇਰੇ ਵਲੋਂ ਮੱਥਾ ਟੇਕ ਦੇਣ, ਮੇਰੇ ਤੇ ਵੈਸੇ ਕਿਰਪਾ ਕਰਨ। ਮੈਨੂੰ ਸੰਤ ਤਰਸੇਮ ਸਿੰਘ ਨੇ ਸਤਿਗੁਰਾਂ ਦੀ ਬਖਸ਼ਸ਼ ਨਾ ਮੋੜਨ ਲਈ ਕਿਹਾ। ਮੈਂ ਪੈਸੇ ਲੈ ਲਏ ਜਦੋਂ ਫੇਰ ਸਤਿਗੁਰਾਂ ਦੇ ਦਰਸ਼ਨ ਕੀਤੇ, ਮੱਥਾ ਟੇਕ ਦਿੱਤੇ।" ਛੰਨੀ

ਹੰਸਪਾਲ ਜੀ ਦੇ ਡਰਾਈਵਰ ਨੇ ਗੱਲ ਜਾਰੀ ਰੱਖੀ। "ਫੇਰ ਮੈਂ ਲੁਧਿਆਣੇ ਜਾਣ ਦਾ ਮਨ ਦੱਸਿਆ, ਜੇ ਆਗਿਆ ਹੋਵੇ ਤਾਂ ਸਵੈਟਰ ਲੈ ਆਵਾਂ। ਫਿਰਨ ਤੁਰਨ ਜਾਣਾ ਹੈ ਤਾਂ ਤੇਰੀ ਮਰਜ਼ੀ, ਪਰ ਸਵੇਟਰ ਤੈਨੂੰ ਮੈਂ ਦਿਆਂਗਾ ਅਤੇ ਸਤਿਗੁਰੂ ਜੀ ਨੇ ਕਿਰਪਾ ਪੂਰਵਕ ਇਹੋ ਸਵੈਟਰ ਮੈਨੂੰ ਮੰਗਵਾ ਕੇ ਦਿੱਤੀ।

**ਰਾਈਆਂ ਵਾਲੇ ਕੇਸ ਦੀ ਵੀ ਫਤਿਹ**

ਏਥੇ ਮੈਨੂੰ ਸ. ਸੁਰਿੰਦਰ ਸਿੰਘ ਲੁਧਿਆਣਾ ਨੇ ਇਹ ਵੀ ਦੱਸਿਆ ਕਿਪਿਛਲੀ 4 ਤਾਰੀਖ਼ ਨੂੰ ਰਾਈਆਂ ਵਾਲੇ (ਗੁਰੂ ਰਾਮ ਸਿੰਘ ਜੀ ਦਾ ਜਨਮ ਸਥਾਨ) ਕੇਸ ਦਾ ਫੈਸਲਾ ਵੀ ਸਾਡੇ ਹੱਕ ਵਿਚ ਹੋ ਗਿਆ ਹੈ। ਸ. ਪਿਆਰਾ ਸਿੰਘ ਰਾਈਆਂ ਵਾਲੇ ਦੀ ਭੱਜ ਨੱਸ ਰੰਗ ਲਿਆਈ ਹੈ। ਸਰਕਾਰ ਵਲੋਂ 70,000/- ਵੀ ਉਸ ਜਗਹ ਲਈ ਪਰਵਾਨਤ ਹੈ। ਉਸਦੇ ਅੱਜ ਆਰਡਰ ਕਰਵਾਣੇ ਹਨ। ਸੋ ਅਸੀਂ ਤਿੰਨੇ ਮਾਲ ਮੰਤਰੀ ਸ. ਗੁਰਦਰਸ਼ਨ ਸਿੰਘ ਨੂੰ ਮਿਲੇ।

**ਸੁਰਿੰਦਰ ਸਿੰਘ ਦੇ ਜ਼ਿੰਮੇ ਤਿੰਨ ਕੇਸ**

ਉਸਨੂੰ ਸ. ਹੰਸਪਾਲ ਨੇ ਸ. ਸੁਰਿੰਦਰ ਸਿੰਘ ਲੁਧਿਆਣਾ ਬਾਰੇ ਜਾਣਕਾਰੀ ਦਿੱਤੀ ਕਿ ਇਹ ਸੱਜਣ ਨਾਮਧਾਰੀ ਸਮਾਜ ਦੇ ਕੇਸਾਂ ਦਾ ਜ਼ਿਮੇਵਾਰ ਹੈ ਅਤੇ ਇਸਦੇ ਆਖੇ ਨੂੰ ਉਪਰੋਂ ਆਇਆ (ਸਤਿਗੁਰੂ ਜੀ ਦਾ) ਹੁਕਮ ਹੀ ਸਮਝਿਆ ਜਾਵੇ। ਉਸਨੇ ਬਾ ਖੁਸ਼ੀ ਪਰਵਾਨ ਕੀਤੇ ਅਤੇ ਸ. ਸੁਰਿੰਦਰ ਸਿੰਘ ਤੋਂ ਕੇਸ ਸਮਝੇ। ਕੇਸ ਤਿੰਨ ਸਨ:

1. ਰਾਈਆਂ ਵਾਲਾ ਕੇਸ, ਜਿਸਦੀ ਦੋਬਾਰਾ ਤਫ਼ਤੀਸ਼ ਵੀ ਕੈਂਸਲ ਹੋ ਚੁਕੀ ਹੈ। ਇਸ ਲਈ ਅਗਲੇ 10 ਦਿਨ ਦੇ ਅੰਦਰ ਅੰਦਰ ਆਰਡਰ ਇਸ਼ੂ ਕੀਤੇ ਜਾਣ ਤਾਕਿ 70,000/- ਇਸ ਦੀ ਉਸਾਰੀ ਹਿਤ ਮਿਲ ਸਕੇ।

2. ਅਮ੍ਰਿੰਤਸਰ ਦੇ ਸ਼ਹੀਦਾਂ ਵਾਲੀ ਮਿਲੀ ਹੋਈ ਜਗਹ ਥੋੜ੍ਹੀ ਹੈ,

ਉਸਦੇ ਨਾਲ ਲਗਦਾ ਥਾਂ ਵੀ ਦਿਵਾਇਆ ਜਾਵੇ। ਅੰਮ੍ਰਿਤਸਰ ਦਾ ਡੀ.ਸੀ. ਸੰਤ ਰਾਮ ਪ੍ਰੈਜੂਡਿਸ ਹੈ। ਉਹ ਅੜਚਣਾਂ ਡਾਂਹਦਾ ਹੈ, ਉਸ ਬਾਰੇ ਵੀ ਮਦਦ ਕੀਤੀ ਜਾਵੇ।

ਮਨਿਸਟਰ ਨੇ ਦੱਸਿਆ ਕਿ ਮਨਿਸਟਰ ਲੈਵਲ ਤੇ ਸਾਥੋਂ ਪਹਿਲਾਂ ਫੈਸਲਾ ਹੋ ਚੁਕਾ ਹੈ ਕਿ ਹੋਰ ਥਾਂ ਨ ਦਿੱਤੀ ਜਾਵੇ। ਹਸਪਤਾਲ ਦੇ ਮਰੀਜ਼ਾਂ ਨੂੰ ਪਰੇਸ਼ਾਨੀ ਹੋਵੇਗੀ। ਸਾਡੇ ਬੰਦਿਆਂ ਦਾ ਕਹਿਣਾ ਸੀ ਕਿ ਮਨਿਸਟਰ ਆਪ ਜਾ ਕੇ ਮੌਕਾ ਵੇਖਣ ਤੇ ਫਿਰ ਇਸ ਫੈਸਲੇ ਉਤੇ ਨਜ਼ਰਸਾਨੀ ਕਰਨ।

3. ਲੁਧਿਆਣਾ ਜੇਲ ਦੇ ਨਾਲ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ 'ਥਾਂ' ਗਵਰਨਮਿੰਟ ਦੇਵੇ।

## ਗੱਲ ਨਹਿਰ ਵਾਲੇ ਡੇਰੇ ਦੀ

ਸ੍ਰੀ ਕਾਸ਼ੀ ਰਾਮ ਜ਼ਰਾਇਤ ਮੰਤਰੀ ਨੂੰ ਵੀ ਅਸੀਂ ਜਾ ਕੇ ਮਿਲੇ। ਉਸ ਪਾਸ ਸ. ਸੁਰਿੰਦਰ ਸਿੰਘ ਦਾ ਕਹਿਣ ਸੀ ਕਿ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦਾ ਡੇਰਾ ਜੁ ਨਹਿਰ ਸਰਹੰਦ ਤੇ ਵਾਕਿਆ ਹੈ ਉਸ ਪਾਸ ਪੂਨੀਆ ਅਤੇ ਢੰਡਿਆਂ ਦਾ ਨਹਿਰ ਦਾ ਇਲਾਕਾ ਚਰਾਈ ਆਦਿ ਲਈ 10 ਸਾਲਾਂ ਵਾਸਤੇ ਤਾਂ ਚੀਫ਼ ਮਨਿਸਟਰ ਨੇ ਪਾਸ ਕਰ ਦਿੱਤਾ ਹੈ ਪਰ ਹੇਠਲੇ ਅਧਿਕਾਰੀ ਨੇ ਕੇਵਲ ਦੋ ਸਾਲ ਵਾਸਤੇ ਮਨਜ਼ੂਰ ਕੀਤਾ ਹੈ, ਉਸਨੂੰ ਹੁਕਮ ਦੇ ਕੇ 10 ਸਾਲ ਤਾਂ ਜ਼ਰੂਰ ਕਰਵਾਓ, ਅਸੀਂ ਤਾਂ ਇਸਨੂੰ 99 ਸਾਲਾਂ ਲਈ ਲੀਜ਼ ਤੇ ਲੈਣਾ ਚਾਹੁੰਦੇ ਹਾਂ।

ਮੈਂ ਵੇਖਿਆ ਕਿ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਭਾਵ ਕਰਕੇ ਕਿਰਪਾ ਕਰਨ ਸਾਡੇ ਹੰਸਪਾਲ ਵਾਸਤੇ ਮਨਿਸਟਰਾਂ ਅਤੇ ਹੋਰ ਲੋਕਾਂ ਦਾ ਕਾਫ਼ੀ ਸਤਿਕਾਰ ਹੈ ਤੇ ਸ. ਸੁਰਿੰਦਰ ਸਿੰਘ ਜਿਵੇਂ ਪੂਰਾ ਇਨਚਾਰਜ ਹੈ ਨਾਮਧਾਰੀਆਂ ਨਾਲ ਮਸਲਿਆਂ ਬਾਰੇ। ਇਹ ਵੀ ਸੁਣਿਆਂ ਕਿ ਭੈਣੀ ਸਾਹਿਬੋਂ ਲੁਧਿਆਣਾ ਤਕ ਜਾਂਦੀ ਸੜਕ ਦਾ ਨਾਮ ਸਤਿਗੁਰੂ ਰਾਮ

ਸਿੰਘ ਜੀ ਮਾਰਗ ਰੱਖਣ ਦੀ ਗੱਲ ਵੀ ਚਲਦੀ ਪਈ ਹੈ।

2.30 ਵਜੇ ਦੁਪਹਿਰ ਤਕ ਸੰਤ ਮੰਗਲ ਸਿੰਘ ਦੇ ਘਰ ਪਹੁੰਚੇ ਤਾਂ ਅੱਗੇ ਧੀਰਾ ਮਹਾਰਾਜ ਜੀ ਦਾ ਸੇਵਕ ਵੀ ਸੋਧ ਦਾ ਲੰਗਰ ਤਿਆਰ ਕਰ ਰਿਹਾ ਸੀ, ਜਿਸਦਾ ਮਤਲਬ ਹੈ ਕਿ ਮਹਾਰਾਜ ਜੀ ਵੀ ਆਏ ਲਗਦੇ ਹਨ ਪਰ ਅਸੀਂ ਪ੍ਰਸ਼ਾਦ ਪਾਣੀ ਛਕ ਕੇ 3.30 ਤਕ ਦਿੱਲੀ ਨੂੰ ਵਾਪਸੀ ਕਰ ਲਈ।

## ਕਾਰਾਂ ਦੇ ਨੰਬਰ ਵੀ ਨਾਲ ਨਾਲ

ਸ. ਹੰਸਪਾਲ ਦੇ ਡਰਾਈਵਰ ਛੰਨੀ ਤੋਂ ਪਤਾ ਲੱਗਾ ਕਿ ਸ੍ਰੀ ਸਤਿਗੁਰੂ ਜੀ ਦੀ ਕਾਰ ਦਾ ਨੰ: PJQ-2, ਹੰਸਪਾਲ ਦੀ ਕਾਰ ਦਾ DED-2, 3 ਅਤੇ 4 ਨੰ; ਮਨਚੰਦਾ ਦੀਆਂ ਨਵੀਆਂ ਕਾਰਾਂ ਦਾ ਹੈ। ਉਸਦਾ ਕਹਿਣ ਸੀ ਕਿ 3 ਨੰਬਰ ਦੀ ਗੱਡੀ ਭਾਰਤ ਵਿਚ ਪਹਿਲੀ ਹੈ ਅਤੇ ਇਸਦਾ ਭਾਰਤੀ ਮੁਲ 4,00,000/- ਤਕ ਦਾ ਹੈ। ਮਨਚੰਦਾ ਸ਼ਾਹ ਖ਼ਰਚ ਹੈ ਦੋ ਦੀ ਥਾਂ ਚਾਰ ਗੱਡੀਆਂ ਖਰੀਦ ਸਕਦਾ ਹੈ। ਹੰਸਪਾਲ ਹੁਰੀਂ ਸੰਭਲ ਕੇ ਖਰਚ ਕਰਦੇ ਹਨ।

ਕਰਨਾਲ ਕੋਲ ਆ ਕੇ ਹੰਸਪਾਲ ਨੇ ਨਿਤਨੇਮ ਦੇ ਅੰਤ ਦੀ ਅਰਦਾਸ ਕੀਤੀ। ਆਉਂਦੀ ਵਾਰ ਸ. ਗੁਰਦੇਵ ਸਿੰਘ ਮਦਾਰ ਵੀ ਸਾਡੇ ਨਾਲ ਸੀ। ਸ. ਹੰਸਪਾਲ ਨੇ ਯੂ.ਐਨ.ਓ. ਦੇ ਸੈਸ਼ਨ ਤੇ ਏਧਰ ਅਮਰੀਕਾ ਅਤੇ ਕੈਨੇਡਾ ਵਿਚ ਪਬਲਿਕ ਸੰਬੰਧਾਂ ਬਾਰੇ ਅਪਣੇ ਅਨੁਭਵ ਦੱਸੇ। ਨਾਮਧਾਰੀ ਦੀ, ਕਾਂਗਰਸ ਦੀ ਤੇ ਇਕ ਭਾਰਤੀ ਹੋਣ ਦੇ ਨਾਤੇ ਸੁਹਣੀ ਪ੍ਰਤੀਨਿਧਤਾ ਕੀਤੀ।

7.30 ਤਕ ਦਿੱਲੀ ਆਏ ਤਾਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਦਾ ਜਹਾਜ਼ ਏਸੇ ਘੜੀ ਲੈਂਡ ਕਰੇਗਾ (ਉਤਰੇਗਾ)। ਮੈਂ ਤਾਂ ਘਰ ਦੇ ਕੋਲ ਉਤਰ ਪਿਆ ਹੰਸਪਾਲ ਦੀ ਗੱਡੀ ਤੋਂ ਪਰ ਇਹ ਤ੍ਰੈਵੇ ਦਰਸ਼ਨ ਕਰਨ ਕੋਠੀ ਜਾਣਗੇ। ਮੈਂ ਸਵੇਰੇ ਵਾਰ ਵਿਚ ਦਰਸ਼ਨ ਕਰਾਂਗਾ।

## 12 ਜਨਵਰੀ, 1982, ਮੰਗਲਵਾਰ
## ਨਵੀਂ ਦਿੱਲੀ

### ਬਲਿਸ ਵਿਚ ਰੌਣਕਾਂ

ਇਸ਼ਨਾਨ ਪਾਣੀ ਕਰਦਿਆਂ 6 ਵਜ ਗਏ। ਬੇਟੀ ਜਸਕਿਰਣ ਵੀ ਮੇਰੇ ਨਾਲ ਆਸਾ ਦੀ ਵਾਰ ਸੁਣਨ ਜਾਣਾ ਚਾਹੁੰਦੀ ਸੀ। ਰਿਕਸ਼ਾ ਸਾਨੂੰ ਸਵੇਰੇ ਸਵੇਰੇ ਮਿਲਿਆ ਨਾ। ਪੈਦਲ ਗਏ ਨਾਮਧਾਰੀ ਕੋਲੋਨੀ ਨੂੰ। ਡਰ ਸੀ ਜਾਂਦਿਆਂ ਨੂੰ ਮੇਲਾ ਵਿਗੜ ਗਿਆ ਹੋਵੇਗਾ। ਤਦੇ ਖ਼ਬਰ ਜੁ ਰਿੰਗ ਰੋਡ ਤੇ ਗਿਆਂ। ਸਾਨੂੰ ਵੇਖ ਇਕ ਸਲੇਟੀ ਕਾਰ ਰੁਕੀ। ਸੰਤ ਅਵਤਾਰ ਸਿੰਘ ਰਮੇਸ਼ ਨਗਰ ਦੁੱਧ ਲੈਣ ਆ ਰਹੇ ਸਨ। ਇਹਨਾਂ ਨੂੰ ਸਤਿਗੁਰੂ ਜੀ ਦੀ ਆਮਦ ਦਾ ਪਤਾ ਨਹੀਂ ਸੀ। ਸਾਨੂੰ ਗੱਡੀ ਤੇ ਬਹਾ ਦੁੱਧ ਲੈ ਕੇ ਘਰ ਛੱਡ ਜਾਂ ਅਸੀਂ ਨਾਮਧਾਰੀ ਧਰਮਸਾਲਾ ਪੁਜੇ ਤਾਂ ਏਥੇ ਤਾਂ ਉਕਾ ਹੀ ਰੌਣਕ ਕੋਈ ਨਹੀਂ ਸੀ।

ਹੁਣ ਗੱਡੀ ਕੋਲ ਸੀ ਅਸੀਂ ਕਰੋਲ ਬਾਗ ਬਲਿਸ ਵਿਚ ਆ ਰੁਕੇ। ਅੰਦਰ ਮਨਚੰਦਾ ਦੇ ਵਿਹੜੇ ਰੌਣਕਾਂ ਸਨ। ਰਾਤੋ ਰਾਤ ਬੰਦਿਆਂ ਨੇ ਪੰਡਾਲ ਤਿਆਰ ਕਰ ਦਿੱਤਾ ਸੀ। ਸਫੈਦ ਗ਼ਲੀਚਿਆਂ ਤੇ ਸੰਗਤ ਬੈਠੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਖ ਮਾਣ ਰਹੀ ਸੀ ਅਤੇ ਸਰਵ ਸੰਤ ਹਰਭਜਨ ਸਿੰਘ, ਘੁੱਲਾ ਹਰਬੰਸ ਸਿੰਘ, ਬਲਜੀਤ ਸਿੰਘ, ਸੁਖਵਿੰਦਰ ਸਿੰਘ ਪਿੰਕੀ ਕੀਰਤਨ ਕਰ ਰਹੇ ਸਨ।

ਸੰਤ ਅਵਤਾਰ ਸਿੰਘ ਰਮੇਸ਼ ਨਗਰ ਨੇ ਹਥੀਂ ਬਣਾ ਕੇ ਸਤਿਗੁਰੂ

ਜੀ ਨੂੰ ਤੀਸਰਾ ਦਿਲਰੁਬਾ ਮੱਥਾ ਟੇਕਿਆ। ਰਾਹ ਵਿਚ ਉਸਨੇ ਦੱਸਿਆ: ਐਸੀ ਕ੍ਰਿਪਾ ਹੋ ਗਈ ਹੈ ਕਿ ਮੇਰਾ ਧਿਆਨ ਜਿਵੇਂ ਸਤਿਗੁਰੂ ਜੀ ਦੇ ਚਰਨਾਂ ਤੇ ਹੀ ਜੁੜ ਗਿਆ ਹੈ। ਦਿਲਰੁਬਾ ਹੁਣ ਚੌਥਾ ਤਿਆਰ ਹੋ ਰਿਹਾ ਹੈ।

ਮੈਂ ਵੇਖਿਆ ਦੀਨ ਦਿਆਲ ਜੀ ਦੇ ਸੱਜੇ ਹੱਥ ਸੇਠ ਤਰਲੋਕ ਸਿੰਘ, ਸਿਆਮ ਵਾਸੀ ਸੰਗਤ ਦੇ ਪ੍ਰਧਾਨ ਸੇਠ ਪਿਆਰਾ ਸਿੰਘ ਬੈਠੇ ਸਨ। ਆਪ ਜੀ ਦੇ ਪਿਛੇ ਸਕੱਤਰ ਤਰਸੇਮ ਸਿੰਘ ਨਾਲ ਸੇਠ ਮਹਿੰਦਰ ਸਿੰਘ ਡਾਲਟਨ ਗੰਜ ਤੇ ਸ. ਸੇਵਾ ਸਿੰਘ ਸਨ। ਸੂਬਾ ਸੰਤਾ ਸਿੰਘ ਜੀ ਚੌਰ ਕਰ ਰਹੇ ਸਨ। ਮੈਨੂੰ ਮਹਿੰਦਰ ਸਿੰਘ ਹੁਰਾਂ ਕੋਲ ਬੈਠਣ ਦਾ ਇਸ਼ਾਰਾ ਹੋ ਗਿਆ।

## ਰੁਕਾ ਸ੍ਰੀ ਸਤਿਗੁਰੂ ਜੀ ਦਾ

ਸਤਿਗੁਰੂ ਜੀ ਨੇ ਮੇਰੇ ਬੈਠਣ ਤੇ ਇਕ ਕਾਗਜ਼ ਮੇਰੇ ਵਲ ਵਧਾਇਆ। ਅੱਖਰ ਆਪਣੇ ਹੀ ਲਿਖੇ ਹੋਏ ਸਨ। ਸੰਖਿਪਤ ਲਿਖਿਆ ਸੀ:

> ਬਾਜਵਾ ਹਰਭਜਨ ਸਿੰਘ ਜੀ ਦਾ ਕਾਰਜ ਸਤਿਗੁਰੂ ਜੀ ਦੀ ਕਿਰਪਾ ਨਾਲ ਹੋ ਗਿਆ ਹੈ ਕਾਗਤ ਅੱਜ ਜਾਂ ਕਲ੍ਹ ਗੁਰਦਾਸਪੁਰ ਪੁਜ ਜਾਣਗੇ ਉਮੈਦ ਹੈ 2-3 ਦਿਨਾਂ ਅੰਦਰ ਜੇਹਲ ਓਥੇ ਹੀ ਰਹੇਗੀ ਬਾਜਵਾ ਜੀ ਦੇ ਦਰਸ਼ਨ ਬਾਹਰ ਕਰਾਂਗੇ।

## ਗੱਲਾਂ ਡਾਲਟਨ ਗੰਜ ਦੀਆਂ

ਡਾਲਟਨ ਗੰਜ ਦੇ ਸੇਠ ਮਹਿੰਦਰ ਸਿੰਘ ਨੂੰ ਵੇਖ ਕੇ, ਮੈਨੂੰ ਸਪੱਸ਼ਟ ਹੋ ਗਿਆ ਕਿ ਸਤਿਗੁਰੂ ਡਾਲਟਨ ਗੰਜ ਦੀ ਵਿਰੋਧ ਅਗਨੀ ਸ਼ਾਂਤ ਕਰ ਆਏ ਹਨ।

ਅੱਜ ਸਤਿਗੁਰੂ ਜੀ ਦੇ ਇਕ ਵਜੇ ਤਕ ਮੁਕਤਸਰ ਨੂੰ ਪਧਾਰਨ ਸਦਕਾ ਸ਼ਾਮ ਦਾ ਪ੍ਰੋਗਰਾਮ ਕੋਈ ਨ ਦੱਸਿਆ ਗਿਆ। ਸਤਿਗੁਰੂ ਜੀ ਨੇ ਬਚਨ ਕੀਤਾ: ਅੱਜ ਦਾ ਪ੍ਰੋਗਰਾਮ ਇਹ ਹੈ ਕਿ ਕੋਈ ਪ੍ਰੋਗਰਾਮ ਨਹੀਂ। ਨਾਲ ਹੀ ਸੰਗਤ ਨੂੰ ਸੂਚਿਤ ਕੀਤਾ ਗਿਆ ਕਿ ਡੇਰੇ ਕੋਈ ਸਰੀਰ ਨ ਪਹੁੰਚੇ ਬਿਨ ਸੱਦਿਆਂ। ਨਹੀਂ ਤਾਂ ਬੇਆਰਾਮੀ ਹੁੰਦੀ ਹੈ ਦਿਨੇ ਕਿਸੇ ਵੇਲੇ ਵੀ ਇਕਾਂਤ ਨਹੀਂ ਮਿਲਦੀ।

7.20 ਤੇ ਵਾਰ ਦਾ ਭੋਗ ਪੈ ਗਿਆ ਤਾਂ ਸਤਿਗੁਰੂ ਜੀ ਆਪਣੇ ਆਰਾਮ ਕਮਰੇ ਵਿਚ ਗਏ। ਡਾਲਟਨ ਗੰਜ ਵਾਲੇ ਮਹਿੰਦਰ ਸਿੰਘ; ਸੁਰਿੰਦਰ ਸਿੰਘ, ਮਹਿੰਦਰ ਸਿੰਘ ਹੁਰਾਂ ਦੀ ਪਤਨੀ ਸੁਰਜੀਤ ਵੀ ਅੰਦਰ ਗਏ। ਏਥੇ ਸੇਵਕ ਬਲਦੇਵ ਸਿੰਘ, ਸੰਤ ਤਰਸੇਮ ਸਿੰਘ ਤੇ ਸੰਤ ਮਹਿੰਦਰ ਸਿੰਘ ਪੂਰਬਾ ਵੀ ਬੈਠੇ ਹੋਏ ਸਨ। ਮੈਂ ਵੀ ਪਹੁੰਚ ਗਿਆ। ਸਤਿਗੁਰੂ ਜੀ ਕੇਵਲ ਕੁਰਤੇ, ਕਛਹਿਰੇ ਅਤੇ ਸੀਸ ਦੀ ਦਸਤਾਰ ਸਜਾਈ ਬਿਸਤਰ ਤੇ ਗੋਡੇ ਮੂਧੇ ਮਾਰੀ, ਥਕਾਵਟ ਲਾਂਹਦੇ ਬਚਨ ਕਰ ਰਹੇ ਸਨ। ਸੱਚੇ ਪਾਤਸ਼ਾਹ ਜੀ ਨੂੰ ਡਾਲਟਨਗੰਜੀ ਭਰਾਵਾਂ ਨਾਲ ਨੇੜਤਾ ਹੈ, ਬੋਲੇ: ਮਹਿੰਦਰ ਸਿੰਘ ਨੇ ਅਪਣੀ ਸਿੰਘਣੀ ਨੂੰ ਕਿਹਾ ਕਿ ਤੂੰ ਤਾਂ ਮੈਨੂੰ ਜਾਣਦੀ ਹੈਂ। ਮੈਂ ਤਾਂ ਤੈਨੂੰ ਮਿਲ ਪਿਆ ਹਾਂ। ਜਿਸਨੂੰ ਮੈਂ ਚਾਹੁੰਦਾ ਹਾਂ ਉਸ ਪ੍ਰੀਤਮ (ਸਤਿਗੁਰੂ) ਨੂੰ ਮੈਨੂੰ ਮਿਲ ਲੈਣ ਦੇ ਅਤੇ ਸੁਣ ਕੇ ਮਹਿੰਦਰ ਸਿੰਘ ਖਿਲ ਖਿਲਾ ਕੇ ਹੱਸ ਪਿਆ।

ਸਤਿਗੁਰੂ ਜੀ ਨੇ ਮਹਿੰਦਰ ਸਿੰਘ ਦੀ ਇਕ ਗੱਲ ਹੋਰ ਦੱਸੀ ਕਿ ਜਦੋਂ ਦੂਜੇ ਭਰਾਵਾਂ ਚੋਂ ਕਿਸੇ ਨੇ ਕਿਹਾ, 'ਸਤਿਗੁਰੂ ਜੀ ਫਲਾਣੇ ਦੀ ਹੀ ਮੰਨਦੇ ਹਨ' ਤਾਂ ਮਹਿੰਦਰ ਸਿੰਘ ਨੇ ਉੱਤਰ ਦਿੱਤਾ: ਮੈਂ ਅਸਲੋਂ ਨਹੀਂ ਮੰਨਦਾ। ਸਤਿਗੁਰੂ ਜੀ ਕਿਸੇ ਦੀ ਵੀ ਨਹੀਂ ਮੰਨਦੇ। ਉਹਨਾਂ ਦੀ ਰਜ਼ਾ ਸਦਾ ਹੀ ਸਾਡੇ ਹੱਕ ਵਿਚ ਹੁੰਦੀ ਹੈ।

ਸਤਿਗੁਰੂ ਜੀ ਨੇ ਪ੍ਰੋ: ਇੰਦਰ ਸਿੰਘ ਚੇਅਰਮੈਨ ਬਿਹਾਰ ਸਟੇਟ ਟ੍ਰਾਂਸਪੋਰਟ ਬਾਰੇ ਵੀ ਦੱਸਿਆ: ਉਸਨੂੰ ਕਿਹਾ ਹੈ ਕਿ ਮਨੋਂ ਸਾਫ਼ ਹੋ ਕੇ

ਗੱਲ ਮੁਕਾ। ਸੰਗਤ ਵਿਚ ਇਕ ਪਾਸੇ ਮੈਂ, ਦੂਜੇ ਪਾਸੇ ਤੂੰ ਖਲੋਤਾ ਸੋਹਣੇ ਨਹੀਂ ਲਗਦੇ। ਉਸ ਕਿਹਾ ਸੀ: ਸੱਚੇ ਪਾਤਸ਼ਾਹ ਮੈਨੂੰ ਫੈਸਲਾ ਕਰਨ ਲਈ ਸਮਾਂ ਦੇ ਦਿਓ ਅਤੇ ਉਸਨੇ ਅਗਲੀ ਸਵੇਰੇ ਜਵਾਬ ਦੇਣ ਲਈ ਕਿਹਾ।

ਊਂ ਦੀਨ ਦਿਆਲ ਜੀ ਉਸਤੇ ਪ੍ਰਸੰਨ ਹਨ ਕਿ ਉਸਨੇ ਮਿਹਨਤ ਕਰਕੇ ਸਟੇਟ ਵਿਚ ਟ੍ਰਾਂਸਪੋਰਟ ਚੋਂ ਛਾਪੇ ਮਾਰ ਮਾਰ ਕੇ ਭ੍ਰਸ਼ਟਾਚਾਰ ਖ਼ਤਮ ਕੀਤਾ ਏ। ਪੰਜ ਕਰੋੜ ਦਾ ਲਾਭ ਸਰਕਾਰ ਨੂੰ ਇਸ ਸਾਲ ਦਿੱਤਾ।

ਸਤਿਗੁਰੂ ਜੀ ਕਿਹਾ: ਮਹਿੰਦਰ ਸਿੰਘ ਕਹਿੰਦਾ ਹੈ ਕਿ ਸਾਡੀ ਤੇ ਇੰਦਰ ਸਿੰਘ ਦੀ ਸੁਰ ਨਹੀਂ ਮਿਲਦੀ। ਉਂਜ ਇਹ ਕਹਿੰਦਾ ਹੈ, ਅਸੀਂ ਸਪੋਰਟਰ ਹਾਂ ਉਸਦੇ। ਸਤਿਗੁਰੂ ਜੀ ਕਿਹਾ: ਮੀਟਿੰਗ ਵਿਚ ਜੋ ਕੁਝ ਇੰਦਰ ਸਿੰਘ ਨੇ ਕਿਹਾ, ਉਸਦੇ ਸ਼ਬਦ ਸਦਾ ਹੀ ਵਧੀਆ ਹੁੰਦੇ ਹਨ।

## ਜ਼ਿਕਰ ਹਜ਼ਾਰੀ ਬਾਗ ਦਾ

ਸਤਿੰਗੁਰੂ ਜੀ ਨੇ ਹਜ਼ਾਰੀ ਬਾਗ ਦੇ ਮੇਲੇ ਨੂੰ ਬੜਾ ਸੰਖਿਪਤ, ਉਤਸ਼ਾਹ ਭਰਪੂਰ ਅਤੇ ਚੰਗੇ ਨਤੀਜਿਆਂ ਵਾਲਾ ਦੱਸਿਆ। ਸੂਬਾ ਸਾਹਿਬ ਸਿੰਘ ਜੀ ਦੀ ਯਾਦ ਵਿਚ ਮੁਨਾਸਬ ਯਾਦਗਾਰ ਉਸਾਰਨ ਲਈ 15 ਵਿਅਕਤੀਆਂ ਦੀ ਇਕ ਕਮੇਟੀ ਬਣਾਈ ਗਈ ਹੈ, ਉਸ ਵਿਚ 7-8 ਵਕੀਲ ਅਤੇ ਕੁਝ ਡਾਕਟਰ ਵੀ ਹਨ। ਕੋਈ ਏਥੇ ਹਸਪਤਾਲ, ਕੋਈ ਅੱਖਾਂ ਦਾ ਹਸਪਤਾਲ, ਕੋਈ ਕੰਨਿਆ ਉੱਚ ਸਿੱਖਿਆ ਵਿਦਿਆਲਾ ਚਾਂਹਦਾ ਸੀ। ਅਸਾਂ ਕਿਹਾ ਹੈ, ਤੁਸੀਂ ਵਿਚਾਰ ਕਰਕੇ ਸਾਨੂੰ ਲਿਖੋ। ਸ. ਸੁਰਜੀਤ ਸਿੰਘ ਦੀ ਸਤਿਗੁਰਾਂ ਸਲਾਹੁਤਾ ਕੀਤੀ ਕਿ ਉਸਨੇ ਤਮਾਮ ਚਿੱਠੀ ਪੱਤਰ ਦਾ ਖਰਚਾ ਆਪ ਹੀ ਸਹਿਨ ਕਰਨ ਦੀ ਗੱਲ ਕੀਤੀ।

ਸੂਬਾ ਸਾਹਿਬ ਸਿੰਘ ਰੋਡ ਦਾ ਇਕ ਪਥਰ ਹਜ਼ਾਰੀ ਬਾਗ ਦੀ ਇਕ ਸੜਕ ਤੇ ਲਾਇਆ ਗਿਆ। ਅਨਗਹਿਲੀ ਕਾਰਨ ਕਿਸੇ ਨੇ ਉਹ

ਉਖੇੜ ਕੇ ਵਰਤ ਲਿਆ। ਹੁਣ ਫੈਸਲਾ ਕੀਤਾ ਗਿਆ ਹੈ ਇਕ ਤਾਂ ਸਰੀਏ ਆਦਿ ਪਾ ਕੇ ਪੱਥਰ ਤਿਆਰ ਕੀਤਾ ਜਾਵੇ ਤੇ ਕੁਝ ਨੇੜੇ ਦੇ ਘਰਾਂ ਦੀ ਧਿਆਨ ਰਖਣ ਦੀ ਡਿਊਟੀ ਵੀ ਲਾਈ ਗਈ ਹੈ।

ਜਦੋਂ ਪ੍ਰੋ: ਇੰਦਰ ਸਿੰਘ ਦੀ ਚੜ੍ਹਦੀ ਕਲਾ ਦਾ ਜ਼ਿਕਰ ਛਿੜਿਆ ਤਾਂ ਸ. ਮਹਿੰਦਰ ਸਿੰਘ ਨੇ ਕਿਹਾ: ਇਹ ਕਿਰਪਾ ਸਤਿਗੁਰੂ ਜੀ ਦੀ ਹੈ, ਇੰਦਰ ਸਿੰਘ ਭਾਵੇਂ ਮੰਨੇ ਜਾਂ ਨਾ।

ਸ੍ਰੀ ਸਤਿਗੁਰੂ ਜੀ ਡਾਢੀ ਪ੍ਰਸੰਨ ਮੁਦਰਾ ਵਿਚ ਸਨ। ਆਪ ਜੀ ਨੂੰ ਅਧੂਰੇ ਬਸਤਰਾਂ ਨਾਲ ਠੰਢ ਨ ਲਗ ਜਾਇ ਤਰਸੇਮ ਸਿੰਘ ਸਕੱਤਰ ਨੇ ਸੰਤ ਪੂਰਬਾ ਜੀ ਨੂੰ ਮੁਨਾਸਬ ਕੱਪੜੇ ਲਿਆਉਣ ਦਾ ਇਸ਼ਾਰਾ ਕੀਤਾ। ਸਤਿਗੁਰੂ ਜੀ ਨੇ ਸਹਿਜ ਭਾ ਗਲੋਂ ਸਵੈਟਰ ਵੀ ਲਾਹ ਦਿੱਤਾ ਸੀ, ਅੱਜ ਅਪਣੇ ਪਿਆਰੇ ਸਿੱਖ ਮਹਿੰਦਰ ਸਿੰਘ-ਸੁਰਿੰਦਰ ਸਿੰਘ ਨੂੰ ਸਾਹਮਣੇ ਬੈਠਿਆਂ ਦੇਖ ਆਪ ਅਤਿਅੰਤ ਪ੍ਰਸੰਨ ਸਨ।

### ਵਿਸ਼ੇਸ਼ ਖੁਸ਼ੀਆਂ ਦੀ ਫੋਟੋ

ਅੱਜ ਸਵੇਰੇ, ਜਦੋਂ ਸ. ਰਣਜੀਤ ਸਿੰਘ ਬਾਜਵਾ, ਕੈਨੇਡਾ ਤੋਂ ਆਇਆ, ਆਸਾ ਦੀ ਵਾਰ ਸਮੇਂ ਕੁਝ ਫੋਟੋ ਉਤਾਰ ਰਿਹਾ ਸੀ, ਸਤਿਗੁਰੂ ਜੀ ਨੇ ਉਸਨੂੰ ਇਸ਼ਾਰਾ ਕਰਕੇ ਇਕ ਫੋਟੋ ਲੁਹਾਈ ਜਿਸ ਵਿਚ ਆਪ ਸ੍ਰੀ ਸਤਿਗੁਰੂ ਜੀ, ਸੰਤ ਤਰਸੇਮ ਸਿੰਘ, ਸੇਠ ਮਹਿੰਦਰ ਸਿੰਘ ਡਾ:ਗੰ: ਅਤੇ ਮੇਰਾ ਸਰੀਰ ਵੀ ਆਉਂਦਾ ਸੀ। ਇਹ ਉਚੇਚ ਮਹਿੰਦਰ ਸਿੰਘ ਨਾਲ ਪਿਆਰ ਪ੍ਰਗਟਾਵੇ ਦਾ ਸੀ।

ਸਤਿਗੁਰੂ ਜੀ ਨੇ ਮੈਨੂੰ ਦੱਸਿਆ ਕਿ ਰਾਤ ਲੁਧਿਆਣੇ ਸੁਰਿੰਦਰ ਸਿੰਘ ਨੂੰ ਫੋਨ ਕਰ ਦਿੱਤਾ ਸੀ ਕਿ ਬਾਜਵੇ (ਹਰਭਜਨ ਸਿੰਘ, ਬਟਾਲਾ) ਦੀਆਂ ਤਿੰਨ ਜ਼ਮਾਨਤਾਂ ਵਾਸਤੇ ਪ੍ਰਬੰਧ ਕਰੇ, ਗੁਰਦਾਸਪੁਰ, ਅਜਿਹੇ ਕੰਮਾਂ ਵਾਸਤੇ ਉਹ ਸਿਆਣਾ ਹੈ। ਜਗਦੀਸ਼ ਸਿੰਘ ਵਰਿਆਮ ਨੂੰ ਆਖਿਆ ਹੈ ਕਿ ਉਹ ਪਰਸੋਂ ਤਕ ਗੁਰਦਾਸਪੁਰ ਜੇਲ ਵਿਚ ਚਲਾ

ਜਾਵੇ ਤਾਕਿ ਰਿਹਾਈ ਸਮੇਂ ਪਾਸ ਹੋਵੇ।

## ਨੈਰੋਬੀ ਵਾਲਿਆਂ ਨੂੰ ਦਰਸ਼ਨ

ਅੱਜ ਦੀਨ ਦਿਆਲ ਜੀ ਥੋੜ੍ਹੇ ਕਮਜ਼ੋਰ ਲਗਦੇ ਹਨ। ਤਿੰਨ ਜੰਗਲ ਆ ਗਏ ਹਨ। ਇਕ ਵਾਰ ਇਸ਼ਨਾਨ ਕਰਕੇ ਫਿਰ ਪ੍ਰਸ਼ਾਦ ਛਕਿਆ। ਜੇ ਲੰਗਰ ਛਕ ਕੇ ਆਪ ਜੀ ਬਾਹਰ ਆਏ ਤਾਂ ਬਾਹਰ ਦੋ ਪ੍ਰੇਮੀ ਨੈਰੋਬੀਓਂ ਆਏ ਦਰਸ਼ਨ ਦੀ ਉਡੀਕ ਵਿਚ ਸਨ। ਸੰਤ ਪ੍ਰੀਤਮ ਸਿੰਘ ਮਠਾੜੂ ਅਤੇ ਇਹਨਾ ਦੀ ਪਤਨੀ ਬੀਬੀ ਚੰਨਣ ਕੌਰ। ਆਪ ਜੀ ਨੇ ਇਸ ਸੇਵਕ ਜੋੜੇ ਨਾਲ ਕੁਝ ਸਮੇਂ ਨੈਰੋਬੀ ਵਾਲੇ ਸਿਖਾਂ ਦੇ ਬਹਾਨੇ ਬਚਨ ਕੀਤੇ। ਇਹ ਦੋਵੇਂ ਨੈਰੋਬੀ ਵਿਖੇ ਸਤਿਗੁਰੂ ਜੀ ਦੇ ਲੰਗਰ ਦੀ ਸੇਵਾ ਕੀਤਾ ਕਰਦੇ ਹਨ। ਇਹ ਜੋੜਾ 3 ਮਹੀਨੇ ਭਾਰਤ ਰਹਿ ਕੇ ਹੁਣ ਦੋ ਹਫ਼ਤੇ ਲਈ ਕੁਆਲਾਲੰਪੁਰ ਅਪਣੇ ਜੁਆਤਰੇ ਸ. ਪਰਮਜੀਤ ਸਿੰਘ ਪਾਸ ਰਹਿਣਗੇ ਅਤੇ ਕੁਆਲਾਲੰਪੁਰ ਤੋਂ ਨੈਰੋਬੀ, ਈਸਟ ਅਫਰੀਕਾ ਵਿਖੇ ਜਾਣਗੇ।

ਸੰਤ ਪੂਰਬਾ ਤੋਂ ਸ੍ਰੀ ਸਤਿਗੁਰੂ ਜੀ ਦੇ ਆਗਾਮੀ ਕਾਰਜਕਰਮ ਦਾ ਪਤਾ ਲਗਾ। ਇਸ ਅਨੁਸਾਰ ਅੱਜ ਸ਼ਾਮ ਨੂੰ ਸ੍ਰੀ ਭੈਣੀ ਸਾਹਿਬ, 13-14 ਜਨਵਰੀ ਨੂੰ ਮਾਘੀ ਮੁਕਤਸਰ ਅਤੇ ਮੇਲਾ ਤਖ਼ਤਪੁਰਾ ਫਿਰ ਭੈਣੀ ਸਾਹਿਬ ਦੇ ਲਾਗੇ ਦੇ ਪਿੰਡਾਂ ਵਿਚ ਦਰਸ਼ਨ ਅਤੇ 17-18 ਜਨਵਰੀ ਨੂੰ ਮਲੇਰਕੋਟਲਾ ਵਿਖੇ ਸ਼ਹੀਦ ਸਿੰਘਾਂ ਦੇ ਮੇਲੇ ਸਮੇਂ ਦਰਸ਼ਨ ਦੇਣਗੇ।

## ਚੱਕਰ ਪ੍ਰੇਮ ਦਾ

ਐਸੀ ਹੀ ਸਥਿਤੀ ਪੈਦਾ ਹੋ ਗਈ ਹੈ ਕਿ ਸਤਿਗੁਰੂ ਜੀ ਦਾ ਡੇਰਾ ਬਲਿੱਸ ਵਿਚ ਹੋਏ ਸਿਠਾਣੀ ਮਹਿੰਦਰ ਕੌਰ ਨੇ ਵੱਡੀ ਸੋਧ ਰਖ ਨਾਲ ਅਪਣੀ ਨੂੰਹ ਬੀਬੀ ਚਰਨ ਨੂੰ ਲੈਂ ਕੇ ਭੋਜਨ ਬਣਾ ਬਲਿੱਸ ਵਿਚ ਲੈ ਗਈਆਂ। ਸਤਿਗੁਰੂ ਜੀ ਨੂੰ ਪ੍ਰਸ਼ਾਦ ਪਾਣੀ ਛਕਾਣ ਵਾਲੀ ਬੀਬੀ

ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ ਨੇ ਦੱਸਿਆ ਕਿ ਅੱਜ ਦੀਨ ਦਿਆਲ ਜੀ ਨੇ ਬਲਿੱਸ ਦਾ ਲੰਗਰ ਵੀ ਛਕਿਆ ਅਤੇ ਭੋਗ ਬੀਬੀ ਮਹਿੰਦਰ ਕੌਰ ਦੇ ਭੋਜਨ ਨੂੰ ਵੀ ਲਾਇਆ।

## ਥੋੜ੍ਹਾ ਕੁ ਆਰਾਮ ਭੀ

ਸਤਿਗੁਰੂ ਜੀ ਥੋੜ੍ਹਾ ਕੁ ਆਰਾਮ ਕਰਨ ਦੇ ਖਿਆਲ ਨਾਲ 'ਬਲਿੱਸ' ਚੋਂ ਨਿਕਲ 'ਸ੍ਰੀ ਹਰੀ ਪ੍ਰਤਾਪ ਨਿਵਾਸ' ਸੇਠ ਜੀ ਦੀ ਕੋਠੀ ਆ ਗਏ। ਸੁਰਿੰਦਰ ਸਿੰਘ ਮਨਚੰਦਾ ਦੀ ਗੱਡੀ ਨੰ: 3 ਨੂੰ ਭਾਗ ਲਗੇ। ਡਰਾਈਵਿੰਗ ਮਨਚੰਦਾ ਅਤੇ ਨਾਲ ਦੀ ਸੀਟ ਤੇ ਦੀਨ ਦਿਆਲ ਜੀ ਬੈਠੇ, ਦੂਜੇ ਸੇਵਕ ਬਲਦੇਵ ਸਿੰਘ ਤੇ ਗੁਰਦੇਵ ਸਿੰਘ ਮਦਾਰ ਪਿਛਲੀ ਸੀਟ ਤੇ। ਮਨਚੰਦਾ ਦੀ ਦੂਜੀ ਗੱਡੀ DED4 ਵਿਚ ਸਤਿਗੁਰੂ ਜੀ ਦੇ ਅੰਗ ਰਖਿਅਕ ਕੋਠੀ ਨੂੰ ਆਏ। ਅੱਜ ਕੱਲ੍ਹ ਸਤਿਗੁਰੂ ਜੀ ਦੀ ਸੇਵਾ ਵਿਚ 7 ਬੰਦੂਕਧਾਰੀ ਸੇਵਾਦਾਰ ਹਨ। ਜ਼ਰਾ ਇਹਨਾਂ ਦੇ ਨਾਂ ਵੀ ਗਿਣ ਲਈਏ: 1. ਸ. ਗੁਰਦੇਵ ਸਿੰਘ ਮਦਾਰ, 2. ਸੰਤ ਕਰਨੈਲ ਸਿੰਘ ਅੰਮ੍ਰਿਤਸਰ ਕਲਾਂ 3. ਬਲਵੰਤ ਸਿੰਘ, 4. ਸੰਤੋਖ ਸਿੰਘ, 5. ਦਇਆ ਸਿੰਘ, 6. ਪੁਰਸ਼ੋਤਮ ਸਿੰਘ ਤੇ 7. ਮਹਿੰਦਰ ਸਿੰਘ। (ਪਿਛਲੇ ਪੰਜੇ ਹੀ ਸੰਤ ਨਗਰ ਜਾਂ ਸਰਸਾ ਦੇ)

ਸਤਿਗੁਰੂ ਜੀ ਨੇ ਘੰਟਾ ਕੁ ਭਰ ਆਰਾਮ ਕੀਤਾ। ਫਿਰ ਆਪ ਡਾ. ਐਚ.ਐਲ. ਅਨੰਦ, 3, ਭਗਵਾਨਦਾਸ ਰੋਡ, ਆਨੰਦ ਦੀ ਕਲੀਨਿਕ ਵਿਚ ਪਧਾਰੇ। ਅੱਜ ਆਪ ਜੀ ਨੇ ਕੰਨ ਦੀ ਕਿਸੇ ਖ਼ਰਾਬੀ ਨੂੰ ਚੈਕ ਕਰਵਾਣਾ ਸੀ। ਜਦੋਂ ਆਪ ਏਧਰੋਂ ਨਵਿਰਤ ਹੋ ਕੇ ਆਏ ਤਾਂ ਪਿੰਕੀ-ਸੁਖਦੇਵ ਤੇ ਇਹਨਾਂ ਦੇ ਪਿਤਾ ਸੰਤ ਸੰਤੋਖ ਸਿੰਘ ਦਾ ਕੋਈ ਮਸਲਾ ਸੀ ਇਹਨਾਂ ਵੀ ਕੁਝ ਸਮਾਂ ਸਤਿਗੁਰੂ ਜੀ ਪਾਸ ਲਾਇਆ। ਅੱਜ ਸ. ਹ਼ਰਦੇਵ ਸਿੰਘ ਫੋਟੋਗ੍ਰਾਫ਼ਰ ਅਪਣੀ ਪਤਨੀ ਨਾਲ ਮੰਡੀਓਂ ਆਏ ਲੜਕੀਆਂ ਦੀਆਂ ਸ਼ਾਦੀਆਂ ਲਈ ਫਿਕਰਮੰਦ ਸਨ, ਸ਼ਾਇਦ ਇਸੇ ਮਸਲੇ ਤੇ ਸ੍ਰੀ ਹਜ਼ੂਰ ਨਾਲ ਗੱਲ ਕਰਨੀ ਹੋਵੇ!

ਉਸਤਾਦ ਪਿਆਰਾ ਸਿੰਘ-ਜਗਮੋਹਣ ਸਿੰਘ ਅਪਣੇ ਕੁਝ ਮਸਲੇ ਲੈਕੇ ਆਏ·ਸੇਠ ਜੀ ਦੇ ਬੰਦ ਕਮਰੇ ਵਿਚ ਇਨ੍ਹਾਂ ਨੂੰ ਵੀ ਬੁਲਾਇਆ ਗਿਆ। ਸੰਤ ਰਣਜੀਤ ਸਿੰਘ ਬਾਜਵਾ (ਕੈਨੇਡਾ) ਅਤੇ ਸੰਤ ਦਿਆਲ ਸਿੰਘ ਫਗਵਾੜਾ ਸਵੇਰ ਦੇ ਹੀ ਆਗਿਆ ਲੈ ਕੇ ਦੁਆਬੇ ਨੂੰ ਚਲੇ ਗਏ।

ਨਾਂਹ ਨਾਂਹ ਕਰਦਿਆਂ ਵੀ ਸਾਧ ਸੰਗਤ ਕਾਫ਼ੀ ਇਕੱਤਰ ਹੋ ਗਈ ਤੇ ਸੱਚੇ ਪਾਤਸ਼ਾਹ ਜੀ ਇਕ ਵਜੇ ਤਕ ਮਸਾਂ ਹੀ ਜੀਵਨ ਨਗਰ ਨੂੰ ਤੁਰ ਸਕੇ। ਸਤਿਗੁਰੂ ਜੀ ਨਾਲ ਦੂਜੀ ਗੱਡੀ ਮਨਚੰਦਾ ਵਾਲੀ ਨੰ:4, ਸ. ਮਨਜਿੰਦਰ ਸਿੰਘ ਨੌਲੜੀ ਪੁੱਤਰ ਪਟਵਾਰੀ ਰਣਧੀਰ ਸਿੰਘ ਜੋ ਤਰਸੇਮ ਸਿੰਘ ਦਾ ਭਣਵਈਆ ਹੈ ਚਲਾ ਰਿਹਾ ਸੀ ਜਿਸ ਵਿਚ ਸੁਰੱਖਿਆ ਦਸਤਾ ਸੀ।

## 13 ਜਨਵਰੀ 1982, ਬੁੱਧਵਾਰ
## ਨਵੀਂ ਦਿੱਲੀ

ਬਹੁਤ ਕੁਵੇਲੇ ਹਰਭਜਨ ਸਿੰਘ ਸਿਤਾਰ ਸਕੂਟਰ ਤੇ ਮੈਨੂੰ ਗੁਰਦੇਵ ਸਿੰਘ ਦੇ ਘਰ ਲੈ ਗਿਆ। ਏਥੇ ਹੁੰਦੀ ਗੱਲ ਬਾਤ ਤੋਂ ਮਾਲੂਮ ਹੋਇਆ ਕਿ ਕੱਲ੍ਹ ਸਤਿਗੁਰੂ ਜੀ ਨੇ ਉਪ੍ਰੋਕਤ ਦੋਹਾਂ ਦੇ ਹੁੰਦਿਆਂ ਬਿਲਕੁਲ ਇਕਾਂਤ ਵਿਚ ਫ਼ਰਮਾਇਆ: ਗੁਰਦੇਵ ਸਿੰਘ! ਅਸੀਂ ਤੁਹਾਡੀ ਓਨੀ ਹੀ ਮਦਦ ਕਰ ਸਕਦੇ ਹਾਂ ਜਿੰਨੀ ਤੁਹਾਡੀ ਲੋੜ ਹੈ ਜਾਂ ਜਿੰਨਾ ਸਾਡਾ ਜੀ ਕਰਦਾ ਹੈ। ਪਰ ਤੁਸੀਂ ਦੂਜੇ ਸੰਗੀਤ ਸਿਖਦੇ ਬੱਚਿਆਂ ਨੂੰ ਉਕਸਾਓ ਨਾ। ਗੁਰਦੇਵ ਸਿੰਘ ਨੇ ਹੱਥ ਜੋੜ ਅਰਜ਼ ਕੀਤੀ: ਐਸੀ ਗੱਲ ਕੋਈ ਨਹੀਂ ਦੀਨ ਦਿਆਲ। ਸ਼ਕਾਇਤ ਕਰਨ ਵਾਲੇ ਨੇ ਗ਼ਲਤ ਸਮਝਿਆ ਹੈ ਪਰ ਆਪ ਜੀ ਪਾਸੋਂ ਫਿਰ ਵੀ ਖਿਮਾਂ ਮੰਗਦੇ ਹਾਂ। ਅਸਲ ਵਿਚ ਸ਼ਕਾਇਤ ਕਰਨ ਵਾਲਾ ਵੀ ਕੋਲ ਹੀ ਸੀ। ਅੱਜ ਕੱਲ ਘੁੱਲਾ ਹਰਬੰਸ ਸਿੰਘ ਸ੍ਰੀਮਤੀ ਸੁਖਵਿੰਦਰ ਕੌਰ ਨਾਲ ਤੇ ਮੋਹਣ ਸਿੰਘ ਸੁਖਦੇਵ ਸਿੰਘ ਵੀ ਦਿੱਲੀ ਰਹਿੰਦੇ ਹਨ।

## 14 ਜਨਵਰੀ 1982, ਵੀਰਵਾਰ
## ਨਵੀਂ ਦਿੱਲੀ

ਪੰਜਾਬੀ ਟ੍ਰਿਬਿਊਨ ਚੰਡੀਗੜ੍ਹ ਦੇ ਅੱਜ ਦੇ ਇਸ਼ੂ ਵਿਚ ਨਾਮਧਾਰੀਆਂ ਦੇ ਇਕ ਮੇਲੇ ਦੀ ਖਬਰ ਹੈ। ਸਿਰਲੇਖ ਹੈ, 'ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਕਾਨਫ੍ਰੰਸ' ਜਿਸ ਵਿਚ ਮਲੇਰਕੋਟਲੇ ਵਿਚ ਹੋਣ ਵਾਲੇ ਦੀਵਾਨ ਦੀ ਚਰਚਾ ਹੈ। ਇਸ ਵਿਚ ਰਾਜ ਮੰਤਰੀ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਵੀ ਆ ਰਹੀ ਹੈ ਅਤੇ ਸਤਿਗੁਰੂ ਜੀ ਤਾਂ ਭਲੇ ਹੋਏ ਹੀ ਕਰਣਹਾਰ। ਰੂੜਗੜ-ਅਲੀਪੁਰ ਲਿੰਕ ਸੜਕ ਦਾ ਅੱਜ ਨੀਂਹ ਪੱਤਰ ਰਖਣਾ ਹੈ।

ਹਰਭਜਨ ਸਿੰਘ ਸਿਤਾਰ ਨੇ ਦੱਸਿਆ ਕਿ ਸਤਿਗੁਰੂ ਜੀ ਤੋਂ ਅਰਜ਼ ਕਰਕੇ 3000/- ਪਰਵਾਨ ਕਰਵਾਇਆ ਹੈ ਅਤੇ 1000/- ਮੈਂ ਲਿਆ ਹੈ ਤਬਲੇ ਦੀਆਂ ਜੋੜੀਆਂ ਖਰੀਦਣ ਲਈ।

ਅੱਜ ਡਾ. ਅਮਰ ਭਾਰਤੀ ਨੇ ਮੈਨੂੰ ਇਕ ਪੁਸਤਕ 'ਸਤਿਗੁਰ ਮਤਿ' ਵਖਾਈ। ਲੇਖਕ ਕੋਈ ਲੋਹੇ ਦੀ ਦੁਕਾਨ ਕਰਦਾ ਹੈ। ਭਾਰਤੀ ਹੁਰਾਂ ਦੱਸਿਆ: ਇਹ ਪੁਸਤਕ 'ਸਤਿਗੁਰ ਤਿਸ ਕਾ ਨਾਉ' ਦੇ ਖਿਲਾਫ਼ ਲਿਖੀ ਜਾਣ ਦੀ ਕੋਸ਼ਿਸ਼ ਕੀਤੀ ਗਈ ਹੈ। ਪਾਠ ਤੋਂ ਪਤਾ ਲਗਦਾ ਹੈ ਕਿ ਲੇਖਕ ਕੋਈ ਹੋਰ ਹੈ। ਡਾ: ਭਾਰਤੀ ਤੇ ਉਸਦੀ ਪੁਸਤਕ ਦਾ ਜਵਾਬ ਘਸੀਆਂ ਪਿਟੀਆਂ ਟੂਕਾਂ ਦੇ ਕੇ ਲਿਖੀ ਗਈ ਹੈ। ਲੇਖਕ ਨਾਮਧਾਰੀਆਂ ਨੂੰ ਨਿਰੰਕਾਰੀਆਂ ਰਾਧਾਸੁਆਮੀਆਂ ਨਾਲ ਮਿਲਾ ਕੇ ਜੀਵਤ ਗੁਰੂ ਦੀ ਪ੍ਰਥਾ ਦਾ ਵਿਰੋਧ ਕਰਦਾ ਹੈ ਅਤੇ ਉਕਸਾਉਂਦਾ ਹੈ ਅਤਿਵਾਦੀਆਂ ਨੂੰ

ਕਿ ਗੋਲੀਆਂ ਦਾ ਮੂੰਹ ਏਧਰ ਕਰੋ।

<u>ਅਨਜਾਣ ਦੇ ਪਿਤਾ ਜੀ:</u>

ਅੱਜ ਰਾਤੀਂ ਘਰ ਆਏ ਪਤਾ ਲਗਾ ਕਿ ਸ੍ਰੀ ਤਾਰਾ ਸਿੰਘ ਅਨਜਾਣ ਦੇ ਪਿਤਾ ਸੰਤ ਭਗਤ ਸਿੰਘ (82) 5 ਜਨਵਰੀ 1982 ਦੇ ਗੁਜ਼ਰ ਚੁਕੇ ਹਨ। ਸ. ਪ੍ਰੇਮ ਸਿੰਘ ਦੀ ਪਤਨੀ ਬੀਬੀ ਦਲਜੀਤ ਕੌਰ ਦਸ ਕੇ ਗਈ ਹੈ। ਸੰਤ ਭਗਤ ਸਿੰਘ ਬੀਬੀ ਸੰਤ ਕੌਰ ਦੀ ਜੋੜੀ ਪਿਛੇ ਪਾਕਿਸਤਾਨ ਵਿਚ ਪਹਿਲਾਂ ਸੁਲਤਾਨ ਕੇ ਫਿਰ ਰਾਇਵਿੰਡ ਮੰਡੀ ਜ਼ਿਲਾ ਲਾਹੌਰ ਵਿਚ ਰਹਿਣ ਵਾਲੇ ਸਨ। ਇਹ ਰਾਮਗੜ੍ਹੀਆ ਪਰਵਾਰ ਬੜਾ ਸਾਧ ਸੇਵੀ ਸੀ। ਮੇਰੇ ਪਿਤਾ ਸੰਤ ਫੂਲਾ ਸਿੰਘ ਜੀ ਨਾਲ ਇਸ ਜੋੜੇ ਦਾ ਬੜਾ ਪ੍ਰੇਮ ਸੀ। ਸੰਤ ਭਗਤ ਸਿੰਘ ਜੀ ਦੀ ਭਾਵਨਾ ਸੀ ਕਿ ਨਾਮਧਾਰੀ ਪੰਥ ਦੇ ਕਿਸੇ ਸੂਬੇ ਦੇ ਦਰਸ਼ਨ ਕਰਨੇ ਸਤਿਗੁਰੂ ਜੀ ਦੇ ਦਰਸ਼ਨਾਂ ਤੁਲ ਸਨ। ਇਨ੍ਹਾਂ ਦੇ ਸਪੁੱਤਰ ਦੋ ਹਨ: ਤਾਰਾ ਸਿੰਘ ਅਨਜਾਣ ਅਤੇ ਬਲਦੇਵ ਸਿੰਘ ਸਰਸਾ।

ਸ. ਤਾਰਾ ਸਿੰਘ ਅਨਜਾਣ ਦਿੱਲੀ ਦੇ ਨਾਮਧਾਰੀਆਂ ਚੋਂ ਤਾਲੀਮੀ ਫਰੰਟ ਤੇ ਬੜਾ ਈਮਾਨਦਾਰਾਨਾ ਸੰਘਰਸ਼ ਕਰ ਰਿਹਾ ਹੈ। ਖਾਸ ਕਰ ਪੰਜਾਬੀ ਨੂੰ ਦਿੱਲੀ ਵਿਚ ਦੂਜਾ ਦਰਜਾ ਦਿਵਾਣ ਲਈ। ਇਸ ਫਰੰਟ ਤੇ ਤਾਰਾ ਸਿੰਘ ਦੀਆਂ ਰੀਸਾਂ ਨਹੀਂ। ਜਦੋਂ ਕਿਤੇ ਇਹ ਅਪਣੀਆਂ ਮੰਗਾਂ ਲਈ ਜਲੂਸ ਕਢਦੇ ਹਨ ਤਾਰਾ ਸਿੰਘ ਅਪਣੀ ਵੇਸ ਭੂਸ਼ਾ, ਪਊਏ, ਗੜਵਾ ਤੇ ਮਾਲਾ ਨਾਲ ਸਭ ਤੋਂ ਅੱਗੇ ਦਿਆਂ ਬੰਦਿਆਂ ਵਿਚ ਹੁੰਦਾ ਹੈ। ਇਸਦੇ ਘਰੋਂ ਬੀਬੀ ਜਸਪਾਲ ਕੌਰ ਵੀ ਪੰਜਾਬੀ ਦੀ ਟੀਚਰ ਹੈ। ਇਹ ਮੇਰੇ ਮਿੱਤਰ ਸੰਤ ਨਿਰੰਜਣ ਸਿੰਘ ਜਿਓਤੀ ਰਮੇਸ਼ ਨਗਰ ਵਾਲਿਆਂ ਦੀ ਪੁਤਰੀ ਹੈ ਅਤੇ ਸਤਿਗੁਰੂ ਦੀ ਕਿਰਪਾ ਨਾਲ ਜੋੜੀ ਬੜੀ ਇਕ ਸੁਰ ਹੈ।

ਸੰਤ ਭਗਤ ਸਿੰਘ ਹੁਰਾਂ ਅੰਤਮ ਸੇਵਾ ਭਾਵੇਂ ਦਿੱਲੀ ਵਿਚ ਸੰਤ ਤਾਰਾ ਸਿੰਘ ਅਨਜਾਣ ਤੋਂ ਲਈ ਪਰ ਇਹਨਾਂ ਦੀ ਰਿਹਾਇਸ਼ ਸਰਸੇ ਵਿਖੇ ਛੋਟੇ ਸਪੁੱਤਰ ਬਲਦੇਵ ਸਿੰਘ ਨਾਲ ਸੀ।

## 15 ਜਨਵਰੀ 1982, ਸ਼ੁਕਰਵਾਰ
## ਨਵੀਂ ਦਿੱਲੀ

ਮੀਟਿੰਗ ਸਾਡੇ ਦਿੱਲੀ ਵਿਚ ਪਹਿਲੇ ਸਕੂਲ ਦੀ

ਮੈਨੂੰ ਚਿੱਠੀ ਆ ਗਈ ਕਿ ਕੱਲ੍ਹ ਸ਼ਾਮੀ 7.30 ਵਜੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਮਾਨਸਰੋਵਰ ਗਾਰਡਨ ਵਿਚ ਹੋ ਰਹੀ ਪ੍ਰਬੰਧਕ ਕਮੇਟੀ ਦੀ ਮੀਟਿੰਗ ਵਿਚ ਸ਼ਾਮਲ ਹੋਵਾਂ। ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਨੇ ਮੈਨੂੰ ਇਸ ਕਮੇਟੀ ਦੀ ਮੀਟਿੰਗ ਵਿਚ ਆਉਣ ਲਈ ਜ਼ਬਾਨੀ ਆਖਿਆ ਸੀ। ਪਰ ਮੈਂ ਆਪਣੇ ਮਿੱਤਰਾਂ, ਸ. ਸੰਤੋਖ ਸਿੰਘ ਧੀਰ, ਸ. ਜਸਵੰਤ ਸਿੰਘ ਵਿਰਦੀ ਤੇ ਸ੍ਰੀ ਵਣਜਾਰਾ ਬੇਦੀ ਨੂੰ ਸ. ਜਸਵੰਤ ਸਿੰਘ ਕੰਵਲ ਦੇ ਢੁਡੀਕੇ ਸਾਹਿਤ ਟ੍ਰਸਟ ਵਲੋਂ ਮਿਲ ਕੇ ਸਨਮਾਨ ਸਮੇਂ ਭਾਈ ਵੀਰ ਸਿੰਘ ਸਦਨ ਗੋਲ ਮਾਰਕੀਟ ਪਾਸ ਜਾਣਾ ਸੀ। ਇਹ ਪ੍ਰੋਗਰਾਮ ਪਹਿਲਾਂ ਤੋਂ ਤੈ ਸੀ। ਸੋ ਸਕੂਲ ਕਮੇਟੀ ਦੀ ਮੀਟਿੰਗ ਵਿਚ ਨਾ ਪਹੁੰਚ ਸਕਣ ਦੀ ਮਜਬੂਰੀ ਦੱਸਣ ਹਿਤ, ਡੀ-30 ਰਾਜੌਰੀ ਗਾਰਡਨ ਵਿਖੇ ਸ. ਸੰਤ ਸਿੰਘ ਬੀਬੀ ਬਿਅੰਤ ਕੌਰ ਨੂੰ ਰਾਤੀਂ 7.30 ਵਜੇ ਮਿਲਣ ਗਿਆ।

ਸ. ਹੰਸਪਾਲ ਐਮ.ਪੀ. ਨੇ ਦੱਸਿਆ ਕਿ ਇਹ ਜੋੜਾ ਸਕੂਲ ਵਾਸਤੇ ਬੜਾ ਤਨਦੇਹੀ ਨਾਲ ਕੰਮ ਕਰ ਰਿਹਾ ਹੈ। ਵੇਲੇ ਦੀ ਅਗੇਤ ਪਿਛੇਤ ਨ ਵੇਖਦਾ ਗਹਿਰੀ ਲਗਨ ਨਾਲ ਸਕੂਲ ਦੀ ਉਨਤੀ ਹਿਤ ਜਤਨ ਕਰਦਾ ਹੈ।

ਅੱਜ ਸ. ਸੰਤ ਸਿੰਘ ਅਪਣੇ BHF1 ਦੇ ਦਫ਼ਤਰੋਂ ਅਜੇ ਤਕ

ਘਰ ਨਹੀਂ ਸਨ ਪੁਜੇ ਅਤੇ ਬੀਬੀ ਬਿਅੰਤ ਨੇ ਮੇਰੇ ਪਹੁੰਚਣ ਤੇ ਪ੍ਰਸੰਨਤਾ ਪਰਗਟ ਕਰਦਿਆਂ ਮੈਨੂੰ ਨਿੱਕੇ ਨਿੱਕੇ ਬੱਚਿਆਂ ਲਈ ਕੀਤੇ ਜਾ ਰਹੇ ਪ੍ਰਯਤਨਾਂ ਦੀ ਵਿਆਖਿਆ ਕੀਤੀ। ਉਹਨਾਂ ਨੇ ਫੈਸਲਾ ਕੀਤਾ ਹੈ ਕਿ ਸਾਰੇ ਪੁਰਬਾਂ ਨੂੰ ਸਕੂਲੀ ਬੱਚੇ ਮਨਾਣਗੇ ਅਤੇ ਉਨ੍ਹਾਂ ਲਈ ਅੰਗਰੇਜ਼ੀ ਦੀਆਂ ਕਵਿਤਾਵਾਂ, ਲੇਖ ਅਤੇ ਗੁਰਬਾਣੀ ਦੇ ਸ਼ਬਦ ਆਦਿ ਤਿਆਰ ਕਰਦੇ ਰਹਿਣਾ ਚਾਹੀਦਾ ਹੈ। ਸਿੰਪਲ ਤੋਂ ਸਿੰਪਲ (ਸਾਦਾ) ਇੰਗਲਿਸ਼ ਵਿਚ। ਬੀਬੀ ਬਿਅੰਤ ਇਸ ਗੱਲੋਂ ਹੈਰਾਨ ਵੀ ਸੀ ਕਿ ਨਾਮਧਾਰੀ ਪਰਵਾਰ ਸਕੂਲ ਵਿਚ ਬੱਚੇ ਭੇਜਣੋਂ ਕਿਉਂ ਡਰਦੇ ਹਨ, ਦੂਜੇ ਸਾਥੋਂ ਆਗਿਆ ਚਾਹੁੰਦੇ ਹਨ। ਗ਼ਰੀਬ ਨਾਮਧਾਰੀਆਂ ਦੇ ਬੱਚਿਆਂ ਦੀ ਫੀਸ ਆਦਿ ਵਿਚ ਕਨਸੈਸ਼ਨ (ਰਿਆਇਤ) ਦੇਣਾ ਤੈ ਕੀਤਾ ਗਿਆ ਹੈ ਅਤੇ ਐਤਕਾਂ 25.1.82 ਨੂੰ ਬਸੰਤ ਪੰਚਮੀ ਦੇ ਦਿਨ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੇ ਬੱਚੇ ਵੀ ਭਾਗ ਲੈਣਗੇ।

ਮੇਰੇ ਘਰ ਨੂੰ ਤੁਰਨ ਤਕ 8 ਵਜਦੇ ਨੂੰ ਸ. ਸੰਤ ਸਿੰਘ ਵੀ ਆ ਗਏ।

## 16 ਜਨਵਰੀ 1982, ਸ਼ਨੀਚਰਵਾਰ
## ਨਵੀਂ ਦਿੱਲੀ

ਮੈਂ ਸੰਤ ਭਗਤ ਸਿੰਘ (82) ਬਾਰੇ ਸੰਤ ਤਾਰਾ ਸਿੰਘ ਅਨਜਾਣ ਨੂੰ ਕੁਆਣ ਹਿਤ 10.15 ਵਜੇ ਜਨਤਾ ਕਾਲੋਨੀ ਨੂੰ ਜਾ ਰਿਹਾ ਸਾਂ ਕਿ ਵਿਸ਼ਾਲ ਐਕਸਟੈਂਸ਼ਨ ਤੋਂ ਅਗਲੇ ਮੋੜ ਤੇ, ਸਾਹਮਣੇ ਨਜ਼ਰ ਉਠਾਵਾਂ ਤਾਂ ਨਾਮਧਾਰੀ ਸਿੰਘਾਂ ਨੂੰ ਇਕ ਨੜੋਆ ਲਈ ਆਉਂਦੇ ਵੇਖਿਆ। ਉਹ ਦਿੱਲੀ ਕਾਲਿਜ ਦੀ ਲਾਲ ਬਿਲਡਿੰਗ ਦੇ ਕੋਲੋਂ ਦੀ ਲੰਘ ਰਹੇ ਸਨ। ਅੱਗੇ ਅੱਗੇ ਕੀਰਤਨ ਹੁੰਦਾ ਜਾ ਰਿਹਾ ਸੀ।

ਸੰਤ ਤਾਰਾ ਸਿੰਘ ਅਨਜਾਣ ਦੇ ਘਰ ਗਿਆਂ ਭਾਵੇਂ ਉਹ ਪਤੀ-ਪਤਨੀ ਤਾਂ ਨਾ ਮਿਲੇ ਪਰ ਤਾਰਾ ਸਿੰਘ ਦੀ ਮਾਤਾ ਸੰਤ ਕੌਰ ਤੋਂ ਪਤਾ ਲਗਾ ਕਿ ਰਘੁਬੀਰ ਨਗਰ ਦਾ ਵਾਸੀ ਸੰਤ ਸੰਤਾ ਸਿੰਘ ਜ਼ਰਗਰ ਚਲ ਵੱਸਿਆ। ਅਜੇ ਕੱਲ੍ਹ ਹੀ ਮੈਨੂੰ ਹਰਭਜਨ ਸਿੰਘ ਨੇ ਦੱਸਿਆ ਸੀ ਕਿ ਸੰਤਾ ਸਿੰਘ ਦੇ ਪੇਟ ਵਿਚ ਕੈਂਸਰ ਵੀ ਸੀ ਤੇ ਹੋਰ ਕੋਈ ਰੋਗ ਵੀ ਸੀ। ਉਸਦੇ ਓਪਰੇਸ਼ਨ ਦੀ ਬਿਧ ਵੀ ਬਣਾਈ ਗਈ ਸੀ, ਪਰ ਗੱਲ ਨੇਪਰੇ ਨਾ ਚੜ੍ਹੀ ਅਤੇ ਉਹ ਕੱਲ੍ਹ ਸ਼ਾਮੀ 5-6 ਵਜੇ ਦੇ ਦਰਮਿਆਨ ਦਮ ਤੋੜ ਗਿਆ ਤਾਂ ਉਹ ਨੜੋਆ ਓਸੇ ਦਾ ਸੀ।

ਘਰੋਗੀ ਛੱਤ ਤੇ 11.30 ਵਜੇ ਬੈਠ, ਕੁਝ ਲਿਖਣ-ਪੜਨ ਦੇ ਆਹਰ ਵਿਚ ਸਾਂ ਕਿ ਛੋਟੀ ਪੁੱਤਰੀ ਜਸ ਕਿਰਨ ਇਕ ਖ਼ੁਸ਼ਖ਼ਬਰੀ ਭਰੀ ਚਿੱਠੀ ਦੇਣ ਆਈ, ਲਿਖਿਆ ਸੀ:

"(13.1.82) ਸਤਿਗੁਰੂ ਮਹਾਰਾਜ ਜੀ ਦੀ ਅਪਾਰ ਕਿਰਪਾ ਹੋਈ ਏ ਤੇ ਤੇਰੀ ਮਿੱਤਰਾ ਆਖਰ ਮੰਨੀ ਗਈ ਏ।"

"ਅੱਜ ਰਿਹਾਈ ਦੇ ਕਾਗਜ਼ ਆ ਗਏ ਹਨ ਤੇ ਅੱਜ ਹੀ ਬਾਹਰ ਆ ਜਾਵਾਂਗਾ।

"ਛੇਤੀ ਹੀ ਦਿੱਲੀ ਆਣ ਕੇ ਦਰਸ਼ਨ ਕਰਾਂਗਾ ਕਿਉਂਕਿ ਹੁਣ ਖੰਭ ਖੋਹਲਣੇ ਹਨ। ਇਸ ਕਰਕੇ ਮੁੜ ਉਡਾਰੀਆਂ ਮਾਰਨੀਆਂ ਹਨ। ਹੁਣ ਸਤਿਗੁਰੂ ਜੀ ਨਾਲ ਬਹੁਤਾ ਲੰਮਾ ਸਮਾਂ ਕੱਟਿਆ ਕਰਾਂਗਾ। ਬਾਕੀ ਗੱਲਾਂ ਮਿਲ ਕੇ ਹੀ ਕਰਾਂਗਾ ਤੇ ਜੇਲ ਤੋਂ ਆਪ ਜੀ ਨੂੰ ਇਹ ਆਖਰੀ ਚਿੱਠੀ ਲਿਖੀ ਹੋਵੇਗੀ"

ਆਪਦਾ ਹਿਤੂ

ਹਰਭਜਨ ਸਿੰਘ ਬਾਜਵਾ ਜ਼ਿਲਾ ਜੇਲ ਗੁਰਦਾਸਪੁਰ"

ਅਤੇ ਇੰਜ ਬਾਜਵਾ-ਜੇਲ ਦਾ ਡਰਾਪ ਸੀਨ ਹੋ ਗਿਆ। 'ਸਾਡੀ ਯਾਰ ਵਲੋਂ ਰਹਿ ਆਈ।'

ਅੱਜ ਸ਼ਾਮੀ 5.30 ਵਜੇ ਭਾਈ ਵੀਰ ਸਿੰਘ ਸਾਹਿਤ ਸਦਨ ਵਿਚ ਪੰਜਾਬੀ ਸਾਹਿਤ ਸਭਾ ਦਿੱਲੀ, ਹੋਰ ਸੰਸਥਾਵਾਂ ਤੇ ਸ. ਪ੍ਰੀਤਮ ਸਿੰਘ ਨਵਯੁਗ ਦੇ ਸੁਜਤਨਾਂ ਸਦਕਾ ਢੁਡੀਕੇ ਸਾਹਿਤ ਟ੍ਰਸਟ ਦਾ, ਬਾਵਾ ਬਲਵੰਤ ਐਵਾਰਡ ਤੇ ਬਲਰਾਜ ਸਾਹਨੀ ਸਨਮਾਨ, ਸ. ਸੰਤੋਖ ਸਿੰਘ ਧੀਰ, ਸ. ਜਸਵੰਤ ਸਿੰਘ ਵਿਰਦੀ ਅਤੇ ਸ੍ਰੀ ਵਣਜਾਰਾ ਬੇਦੀ ਨੂੰ ਦੇਣ ਲਈ, ਬੀਬੀ ਇੰਦਰਜੀਤ ਸੰਧੂ ਦੀ ਪ੍ਰਧਾਨਗੀ ਹੇਠ ਸ਼ਾਨਦਾਰ ਸਭਾ ਹੋਈ, ਜਿਸ ਵਿਚ ਦਿੱਲੀ ਦੇ ਜਾਨੇ ਮਾਨੇ ਲੇਖਕ ਅਤੇ ਆਲੋਚਕ 100 ਦੀ ਗਿਣਤੀ ਵਿਚ ਸ਼ਾਮਲ ਹੋਏ।

1500-1500 ਰੁਪੈਆ, ਸ਼ਾਲ ਅਤੇ ਟ੍ਰਾਫੀ ਸਨਮਾਨਤ ਲੇਖਕਾਂ ਨੂੰ ਦਿੱਤੇ ਗਏ।

ਇਸ ਮੌਕੇ ਜਦੋਂ ਮੈਂ ਵਿਰਦੀ, ਧੀਰ, ਕੰਵਲ, ਆਜ਼ਾਦ, ਬੂਟਾ ਸਿੰਘ, ਸ. ਪ੍ਰੀਤਮ ਸਿੰਘ ਭਾਪਾ ਜੀ ਆਦਿ ਨੂੰ ਮਿਲ ਮਿਲਾ ਰਿਹਾ ਸਾਂ ਤਾਂ ਸ. ਸਰਵਣ ਸਿੰਘ 'ਪੰਜਾਬੀ ਟ੍ਰਬਿਊਨ' ਦੇ ਖੇਡ ਸੰਵਾਦ ਦਾਤਾ ਭੀ ਮਿਲਿਆ। ਉੱਚਾ ਲੰਮਾ, ਭਰਪੂਰ ਗੱਭਰੂ ਸਰਵਣ ਸਿੰਘ ਬੜਾ ਤਪਾਕ ਨਾਲ ਮਿਲਿਆ। ਮੇਰੀ ਉਹਦੀ ਪਹਿਲੀ ਹੀ ਮੁਲਾਕਾਤ ਸੀ। ਉਸਨੇ ਦੱਸਿਆ ਕਿ ਉਹ ਵਿਸ਼ਵ ਕੱਪ ਹਾਕੀ ਟੂਰਨਾਮੈਂਟ ਬੰਬਈ ਵਿਚ ਟ੍ਰਿਬਿਊਨ ਵਲੋਂ ਗਿਆ ਸੀ। ਉਹ ਨਾਮਧਾਰੀ ਹਾਕੀ ਟੀਮ ਨੂੰ ਬਹੁਤ ਹੀ ਪ੍ਰਸੰਸਾ ਦੀ ਦ੍ਰਿਸ਼ਟੀ ਤੋਂ ਦੇਖਦਾ ਰਿਹਾ। ਲੋਕ ਉਹਦੇ ਤੋਂ ਇਹਨਾਂ ਬੱਚਿਆਂ ਦੀ ਵਿਸ਼ੇਸ਼ ਵੇਸ਼ ਭੂਸ਼ਾ ਵਲੋਂ ਪੁੱਛਦੇ ਰਹੇ ਅਤੇ ਇਹ ਨਾਮਧਾਰੀ ਇਤਿਹਾਸ ਤੋਂ ਉਨ੍ਹਾਂ ਨੂੰ ਜਾਣੂੰ ਕਰਵਾਂਦਾ ਰਿਹਾ। ਉਹਨਾਂ ਦੀ ਇਸ ਖੇਡ ਨੂੰ ਵੇਖ ਕੇ ਸ. ਸਰਵਣ ਸਿੰਘ ਨੇ ਦੱਸਿਆ ਕਿ ਇਹਨਾਂ ਤੋਂ ਵੱਡੀਆਂ ਉਮੀਦਾਂ ਰਖੀਆਂ ਜਾ ਸਕਦੀਆਂ ਹਨ। ਸਾਰੇ ਬੱਚੇ ਹੀ ਖੇਡ ਯੋਗਤਾ ਵਲੋਂ ਪ੍ਰਭਾਵਤ ਕਰਨ ਵਾਲੇ ਹਨ।

ਸਰਵਣ ਸਿੰਘ ਨੇ ਦੱਸਿਆ ਕਿ ਉਹ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੋਹਾਂ ਭਤੀਜਿਆਂ ਨੂੰ ਵੀ ਮਿਲਿਆ। ਉਹ ਖਿਡਾਰੀਆਂ ਵਿਚ ਖ਼ੂਬ ਦਿਲਚਸਪੀ ਲੈਂਦੇ ਹਨ। ਨੌਜਵਾਨ ਖੇਡ-ਲੇਖਕ ਨੇ ਇਹ ਵੀ ਦੱਸਿਆ ਕਿ ਉਸਨੇ 'ਪੰਜਾਬੀ ਟ੍ਰਿਬਿਊਨ' ਵਿਚ ਨਾਮਧਾਰੀ ਕਿਸ਼ੋਰ ਖਿਡਾਰੀਆਂ ਬਾਰੇ ਵੀ ਲਿਖਿਆ ਹੈ।

ਇਸ ਇਕੱਠ ਵਿਚ ਡਾ. ਅਮਰ ਭਾਰਤੀ ਪਹਿਲਾਂ ਤੋਂ ਹੀ ਮੌਜੂਦ ਸਨ। ਬਾਦ ਵਿਚ ਗੁਰਦੇਵ ਸਿੰਘ ਹਰਭਜਨ ਸਿੰਘ ਅਤੇ ਸੰਤ ਗੁਰਭਜਨ ਸਿੰਘ ਕੁਇਕ ਟ੍ਰੈਵਲਜ਼ ਵੀ ਪਹੁੰਚ ਗਿਆ। 9.30 ਵਜੇ ਅਸੀਂ ਘਰੋ ਘਰੀ ਪਹੁੰਚ ਗਏ।

## 17 ਜਨਵਰੀ 1982, ਐਤਵਾਰ
## ਨਵੀਂ ਦਿੱਲੀ

ਅੱਜ ਮਲੇਰਕੋਟਲੇ ਵਿਚ ਨਾਮਧਾਰੀ ਸਿੰਘਾਂ ਦੀਆਂ ਸ਼ਹੀਦੀਆਂ ਦੀ ਯਾਦ ਵਿਚ ਮੇਲਾ ਹੋ ਰਿਹਾ ਹੋਵੇਗਾ ਜਿਸ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦੇ ਰਹੇ ਹੋਣਗੇ।

ਅੱਜ ਦੇ ਪੰਜਾਬੀ ਟ੍ਰਿਬਿਊਨ ਦੇ ਸੰਪਾਦਕੀ ਪੇਜ ਤੇ 'ਨਾਮਧਾਰੀ ਸ਼ਹੀਦ ਗੰਜ' ਦੇ ਸਿਰਲੇਖ ਹੇਠ ਪ੍ਰੋ: ਪਿਆਰਾ ਸਿੰਘ ਪਦਮ ਦਾ ਸੁਲੇਖ ਪ੍ਰਕਾਸ਼ਤ ਹੋਇਆ ਹੈ। ਉਹ ਏਥੇ ਦੇ ਰਿਹਾ ਹਾਂ:

**ਨਾਮਧਾਰੀ ਸ਼ਹੀਦ ਗੰਜ**

**ਆਜ਼ਾਦੀ ਦੀਆਂ ਲਹਿਰਾਂ ਵਿਚੋਂ ਪੰਜਾਬ ਵਿਚ ਉਠੀ ਕੂਕਾ ਲਹਿਰ ਸਾਡੇ ਇਤਿਹਾਸ ਵਿਚ ਇਕ ਮੋਹਰੀ ਦਰਜਾ ਰੱਖਦੀ ਹੈ, ਜਿਸਨੇ ਸਦੇਸ਼ੀ ਲਹਿਰ ਦੀਆਂ ਬੁਨਿਆਦਾਂ ਰੱਖੀਆਂ ਤੇ ਸੁਤੰਤਰਤਾ ਦਾ ਡਿੱਗਿਆ ਝੰਡਾ ਉਠਾਇਆ। ਭਾਵੇਂ 1857 ਦਾ ਗਦਰ ਵੀ ਇਕ ਤਰ੍ਹਾਂ ਆਜ਼ਾਦੀ ਦੀ ਤੜਫ ਦਾ ਹੀ ਸਿੱਟਾ ਸੀ, ਪਰ ਮੰਤਵ ਤੇ ਨੇਤਾਵਾਂ ਦੀ ਏਕਤਾ ਨਾ ਹੋਣ ਕਰਕੇ ਅਤੇ ਸੰਗਠਨ ਦੀ ਘਾਟ ਕਾਰਨ ਇਹ ਸਫਲ ਨਾ ਹੋ ਸਕਿਆ। ਆਖਰ ਫਿਰੰਗੀ ਸਰਕਾਰ ਨੇ ਇਸਨੂੰ ਕਰੜੇ ਹੱਥਾਂ ਨਾਲ ਦਬਾ ਦਿੱਤਾ। ਇਸਦੇ ਬਾਵਜੂਦ ਫਿਰ ਆਜ਼ਾਦੀ ਦੀ ਕੂਕ ਪੁਕਾਰ ਉਠਾਣੀ ਕੂਕਾ ਲਹਿਰ ਦੇ ਨਿਧੜਕ ਜਰਨੈਲ ਬਾਬਾ ਰਾਮ ਸਿੰਘ ਜੀ ਦਾ ਕਾਰਨਾਮਾ ਸੀ। ਇਹਨਾਂ ਨੂੰ ਅਸੀਂ ਹਿੰਦ ਭਰ 'ਚ ਆਜ਼ਾਦੀ ਦੀ ਲਹਿਰ ਦਾ ਮੋਢੀ**

ਕਹਿ ਸਕਦੇ ਹਾਂ।

ਹਿੰਦ ਵਿਚ ਗ਼ੁਲਾਮੀ ਦੇ ਖਿਲਾਫ 1857 ਦੇ ਗਦਰ ਸਮੇਂ ਕੁਝ ਉਬਾਲ ਉਠਿਆ ਪਰ ਇਸ ਨੂੰ ਤਸ਼ਦੱਦ ਨਾਲ ਦਬਾ ਦਿੱਤਾ ਗਿਆ ਤੇ ਫਿਰ ਕਿਸੇ ਨੂੰ ਉਠਣ ਦੀ ਜੁਅਰਤ ਹੀ ਨਾ ਪਈ। ਰਾਜ ਭਾਗ ਗੁਆ ਚੁੱਕੇ ਸਿੱਖ ਸਰਦਾਰ ਸਾਹਸ-ਹੀਣ ਹੋ ਚੁੱਕੇ ਸਨ ਤੇ ਉਹਨਾਂ ਵਿਚ ਵੀ ਸੰਗਰਾਮ ਦਾ ਚਾਅ ਮੱਠਾ ਪਿਆ ਹੋਇਆ ਸੀ। ਉਸ ਸਮੇਂ ਬਾਬਾ ਰਾਮ ਸਿੰਘ ਜੀ ਨੇ ਆਜ਼ਾਦੀ ਦੀ ਸ਼ਹਿਨਾਈ ਵਜਾਈ, ਖਾਸ ਕਰਕੇ ਸਿੱਖਾਂ ਦੇ ਰਾਜਸੀ ਸ੍ਵੈਮਾਨ ਨੂੰ ਟੁੰਬਿਆ ਤੇ ਕੁਝ ਨਾਮਿਲ-ਵਰਤਨ ਦੇ ਸਾਧਨਾਂ ਨੂੰ ਅਮਲ ਵਿਚ ਲਿਆਂਦਾ ਤਾਂ ਕਿ ਲੋਕ ਵੱਡੇ ਸੰਗਰਾਮ ਲਈ ਤਿਆਰੀ ਕਰ ਸਕਣ। ਸਰਕਾਰੀ ਡਾਕਖਾਨਿਆਂ ਦੀ ਥਾਂ ਆਪਣੇ ਹਲਕਾਰਿਆਂ ਦਾ ਪ੍ਰਬੰਧ ਕੀਤਾ ਗਿਆ। ਕਚਹਿਰੀਆਂ ਵਿਚ ਮੁਕੱਦਮੇ ਲਿਜਾਣ ਦੀ ਥਾਂ ਪੰਚੈਤਾਂ ਵਿਚ ਝਗੜੇ ਨਿਬੇੜਨ ਦੀ ਪਿਰਤ ਪਾਈ ਗਈ। ਸਰਕਾਰੀ ਮੁਲਾਜ਼ਮਤ ਕਰਨ ਤੋਂ ਵਰਜਿਆ ਗਿਆ ਅਤੇ 22 ਸੂਬੇ ਨਿਯਤ ਕਰਕੇ ਇਸ ਸਾਰੇ ਪ੍ਰਚਾਰ ਨੂੰ ਜਥੇਬੰਦਕ ਤੌਰ 'ਤੇ ਪ੍ਰਸਾਰਨ ਦੀ ਵਿਉਂਤ ਉਲੀਕੀ ਗਈ।

ਬਾਬਾ ਰਾਮ ਸਿੰਘ ਜੀ ਨੇ ਨਾਮ ਸਿਮਰਨ, ਗੁਰਬਾਣੀ ਦਾ ਪਾਠ, ਨਸ਼ਿਆਂ ਤੋਂ ਪਰਹੇਜ਼ ਅਤੇ ਵਹਿਮਾਂ ਭਰਮਾਂ ਤੋਂ ਉੱਚੇ ਉਠਣ ਲਈ ਸ਼ਰਧਾਲੂਆਂ ਨੂੰ ਪ੍ਰੇਰਿਆ। ਇਹ ਇਕ ਨਹਾਇਕ ਲੋੜੀਂਦਾ ਕੰਮ ਸੀ। ਆਖਰ ਪੱਕੀਆਂ ਇੱਟਾਂ ਤਿਆਰ ਕੀਤੇ ਤੋਂ ਬਗ਼ੈਰ ਪੱਕੀ ਇਮਾਰਤ ਖੜ੍ਹੀ ਕਰਨੀ ਮੁਸ਼ਕਲ ਕੰਮ ਹੈ। ਇਸੇ ਕਰਕੇ ਬਾਬਾ ਜੀ ਨੇ ਸਦਾਚਾਰਕ ਤੇ ਸਮਾਜਿਕ ਤੌਰ 'ਤੇ ਉੱਚੀ ਰਹਿਣੀ ਬਹਿਣੀ ਧਾਰਨ ਦੀ ਭਰਪੂਰ ਪ੍ਰੇਰਨਾ ਕੀਤੀ।

ਇਹ ਮੁਢਲੀ ਤਿਆਰੀ ਨਾਲ ਛੇਤੀ ਹੀ ਸਿੱਖਾਂ ਅੰਦਰ ਸਵੈਮਾਨ ਅਤੇ ਆਜ਼ਾਦੀ ਦੀ ਲਹਿਰ ਰੁਮਕ ਉਠੀ। ਗਦਰ ਬਾਅਦ ਆਮ ਤੌਰ 'ਤੇ ਲੋਕੀ ਅੰਗਰੇਜ਼ੀ ਰਾਜ ਦੀਆਂ ਬਰਕਤਾਂ' ਦੀਆਂ ਕਹਾਣੀਆਂ ਪਾ

ਪਾ ਗੁਜ਼ਾਰਾ ਕਰਨ ਲਗ ਪਏ ਸਨ ਪਰ ਬਾਬਾ ਰਾਮ ਸਿੰਘ ਜੀ ਦੀ ਲਹਿਰ ਨੇ ਇਸ ਰੁਚੀ ਨੂੰ ਬਦਲ ਦਿੱਤਾ ਤੇ ਲੋਕ ਆਜ਼ਾਦੀ ਲਈ ਵਿਉਂਤਾਂ ਵਿਉਂਤਣ ਲੱਗੇ। ਅਸਰ ਇਤਨਾ ਸੀ ਕਿ ਇਸ ਮਸਤਾਨੇ ਅੰਦੋਲਨ ਤੋਂ ਪ੍ਰਭਾਵਤ ਹੋ ਕੇ ਕਈ ਮੁਸਲਮਾਨ ਵੀ ਉਹਨਾਂ ਦੇ ਸ਼ਰਧਾਲੂ ਆ ਹੋਏ ਸਨ।

ਲੋਕਾਂ ਵਿਚ ਹੌਲੀ ਹੌਲੀ ਜੋਸ਼ ਦਾ ਇਕ ਜਵਾਰ ਭਾਟਾ ਆਇਆ ਜਿਸਨੇ 'ਬੁੱਚੜ-ਮਾਰ' ਲਹਿਰ ਦਾ ਰੂਪ ਧਾਰਨ ਕਰ ਲਿਆ। ਸਿੱਖ ਰਹਿਤਨਾਮੇ ਵਿਚ ਗਊ ਗਰੀਬ ਦੀ ਰੱਖਿਆ' ਬਾਰ ਬਾਰ ਦ੍ਰਿੜ ਕਰਾਈ ਗਈ ਹੈ। ਦਰਅਸਲ ਗਊ ਨਿਮਾਣੇ ਨਿਤਾਣੇ ਜੀਵਨ ਦਾ ਪ੍ਰਤੀਕ ਹੈ। ਸਿੱਖ ਆਪਣਾ ਕਰਤੱਵ ਸਮਝਦਾ ਹੈ ਕਿ ਦੀਨ ਗਰੀਬ ਦੀ ਰਾਖੀ ਕੀਤੀ ਜਾਵੇ ਤੇ ਦੁਸ਼ਟ ਨੂੰ ਸਜ਼ਾ ਦਿੱਤੀ ਜਾਵੇ। ਇਸੇ ਅਸਰ ਹੇਠ ਬੁੱਚੜ ਮਾਰਨ ਦੀ ਮੁਹਿੰਮ ਤੇਜ਼ ਹੋਈ।

'ਬੁੱਚੜ ਮਾਰ ਲਹਿਰ' ਦੇ ਦੋਸ਼ ਵਿਚ ਸਰਕਾਰ ਨੇ ਕਈਆਂ ਨੂੰ ਫਾਂਸੀ ਲਾਇਆ ਸੀ। ਇਸਦਾ ਕੂਕਾ ਲਹਿਰ ਤੇ ਹੋਰ ਪ੍ਰਤੀਕਰਮ ਹੋਇਆ। ਜਨਵਰੀ 1872 ਵਿਚ ਭੈਣੀ ਸਾਹਿਬ ਮੇਲਾ ਹੋਇਆ ਤੇ ਮਾਘੀ ਦਾ ਮੇਲਾ ਮਨਾਉਣ ਉਪਰੰਤ ਕੂਕਿਆਂ ਦਾ ਇਕ ਜਥਾ ਮਲੇਰਕੋਟਲੇ ਵਲ ਬੁੱਚੜ-ਮਾਰ ਮੁਹਿੰਮ ਤੇ ਚੜ੍ਹ ਪਿਆ। ਇਸ ਜਥੇ ਦੇ ਮੋਢੀ ਹੀਰਾ ਸਿੰਘ ਤੇ ਲਹਿਣਾ ਸਿੰਘ ਸਕਰੌਦੀ ਵਾਲੇ ਸਨ। 15 ਜਨਵਰੀ ਨੂੰ ਕੋਟਲੇ ਤੇ ਧਾਵਾ ਹੋਇਆ ਜਿਸ ਵਿਚ ਕੋਟਲੇ ਦੇ ਅੱਠ ਆਦਮੀ ਤੇ ਸੱਤ ਕੂਕੇ ਮਾਰੇ ਗਏ। ਮਿਸਟਰ ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਨੇ ਬਿਨਾਂ ਕਿਸੇ ਪੁੱਛ ਪੜਤਾਲ ਦੇ ਜਮਾਲਪੁਰੇ ਦੀ ਰੱਖ ਵਿਚ 17 ਜਨਵਰੀ ਦੀ ਸ਼ਾਮ 49 ਕੂਕਿਆਂ ਨੂੰ ਤੋਪਾਂ ਅੱਗੇ ਰੱਖ ਕੇ ਉਡਾ ਦਿੱਤਾ। ਇਕ ਬਿਸ਼ਨ ਸਿੰਘ ਨਾਮੀ ਕੂਕੇ ਨੇ ਮਿਸਟਰ ਕਾਵਨ ਦੀ ਸੰਘੀ ਜਾ ਨੱਪੀ ਉਸਨੂੰ ਥਾਂ 'ਤੇ ਹੀ ਤਲਵਾਰ ਨਾਲ ਟੋਟੇ ਟੋਟੇ ਕਰ ਦਿੱਤਾ ਗਿਆ। ਦੂਜੇ ਦਿਨ 16 ਹੋਰ ਕੂਕਿਆਂ ਨੂੰ ਮਲੌਦ ਲਿਆ ਕੇ ਫਾਂਸੀ ਲਾ ਦਿੱਤਾ ਗਿਆ। ਉਧਰ

ਬਾਬਾ ਰਾਮ ਸਿੰਘ ਜੀ ਨੂੰ ਜਲਾਵਤਨ ਕਰਕੇ ਰੰਗੂਨ ਘੱਲ ਦਿੱਤਾ ਗਿਆ। ਇਹ ਕੂਕਾ ਲਹਿਰ ਦਾ ਸਿਖਰ ਸੀ ਜਦੋਂ 66 ਨਾਮਧਾਰੀ ਸ਼ਹੀਦਾਂ ਦੇ ਖ਼ੂਨ ਨਾਲ ਅਜ਼ਾਦੀ ਦੀ ਲਾਟ ਜਗਮਗਾਈ ਤੇ ਅੰਗਰੇਜ਼ ਦਾ ਰੋਅਬ ਛਾਈਂ ਮਾਈਂ ਹੋ ਗਿਆ। ਦੇਸ਼ ਭਰ ਵਿਚ ਵਿਦੇਸ਼ੀ ਤੇ ਇਨਕਲਾਬ ਦੇ ਭਾਵ ਅਜਿਹੇ ਜਾਗੇ ਕਿ ਅੰਤ ਵਿਦੇਸ਼ੀ ਸਰਕਾਰ ਨੂੰ ਇਥੋਂ ਜਾਣਾ ਪਿਆ। ਪਰ ਅਫਸੋਸ ਇਹ ਹੈ ਕਿ ਇਹ ਜਮਾਲਪੁਰੇ ਦੀ ਰੱਖ ਜਿਥੇ 66 ਨਾਮਧਾਰੀ ਸਿੰਘ ਸ਼ਹੀਦ ਹੋਏ, ਉਹਨਾਂ ਦੀ ਯਾਦ ਵਿਚ ਕਿਸੇ ਸਿੱਖ ਸੰਸਥਾ ਜਾਂ ਸਰਕਾਰ ਨੇ ਕੋਈ ਯਾਦਗਾਰੀ ਅਸਥਾਨ ਨਹੀਂ ਬਣਾਇਆ। ਲੋੜ ਹੈ ਇਹਨਾਂ ਕੌਮੀ ਪਰਵਾਨਿਆਂ ਦਾ ਸ਼ਾਨਦਾਰ ਸ਼ਹੀਦਗੰਜ ਛੇਤੀ ਸਥਾਪਤ ਕੀਤਾ ਜਾਵੇ।

# 18 ਜਨਵਰੀ 1982, ਸੋਮਵਾਰ
# ਗੜ੍ਹ ਮੁਕਤੇਸ਼ਵਰ (ਯੂ.ਪੀ.)

ਵੱਡਾ ਦਾਮਾਦ ਬਲਜੀਤ ਸਿੰਘ ਪਰਸੋਂ ਦਾ ਆਇਆ ਹੋਇਆ ਸੀ। ਉਹ ਗੜ੍ਹ ਗੰਗਾ (ਗੜ ਮੁਕਤੇਸ਼ਵਰ) ਵਿਚ ਕੁਛ ਜ਼ਮੀਨ ਤੇ ਕਾਬਜ਼ ਹੈ, ਕੁਝ ਹੋਰ ਸਾਥੀਆਂ ਨਾਲ। ਆਵਾਜਾਈ ਲਈ ਸਾਈਕਲ ਤਿਆਰ ਕਰਵਾ ਕੇ ਉਹ ਅੱਜ ਸਵੇਰੇ ਜਾਣ ਨੂੰ ਤਿਆਰ ਸੀ ਕਿ ਅਚਾਨਕ ਮੇਰਾ ਪ੍ਰੋਗਰਾਮ ਵੀ ਗੜ੍ਹ ਗੰਗਾ ਜਾਣ ਦਾ ਬਣ ਗਿਆ।

## ਸੰਤ ਜੁਗਿੰਦਰ ਸਿੰਘ ਗੜ੍ਹ ਮੁਕਤੇਸ਼ਵਰ

ਤੇ ਜਦੋਂ ਅਸੀਂ 12.30 ਵਜੇ ਗੜ੍ਹ ਮੁਕਤੇਸ਼ਵਰ ਪੁੱਜੇ ਤਾਂ ਏਥੋਂ ਦੇ ਨਾਮਧਾਰੀਆਂ ਨੂੰ ਮਿਲਣ ਦੇ ਖਿਆਲ ਨਾਲ, ਸੰਤ ਗੁਰਮੁਖ ਸਿੰਘ ਲੁਧਿਆਣਾ (ਸੰਗੀਤ ਸਿਨਮਾ ਵਾਲੇ) ਹੁਰਾਂ ਦੇ ਘਰ, ਗੰਗਾ ਸਿਨਮੇ ਵਾਲੀ ਸੜਕ ਤੇ ਪਹੁੰਚੇ। ਉਹਨਾਂ ਦੀ ਨੂੰਹ ਨੇ ਦੱਸਿਆ ਕਿ ਉਹ ਪੰਜਾਬ ਗਏ ਹੋਏ ਹਨ। ਫਿਰ ਸ਼ਹਿਰ ਨੂੰ ਜਾਣ ਵਾਲੀ ਸੜਕ ਤੇ ਨਾਮਧਾਰੀ ਇੰਜਨੀਅਰਿੰਗ ਵਰਕਸ ਦੇ ਮਾਲਿਕ ਸ. ਜੁਗਿੰਦਰ ਸਿੰਘ ਬਾਜਵਾ ਨੂੰ ਜਾ ਮਿਲੇ। ਉਹ ਦੋ ਵਡੇ ਟਰੈਕਟਰਾਂ ਦੀ ਮੁਰੰਮਤ ਵਿਚ ਵਿਅਸਤ ਸੀ। ਇਹ ਲੜਕਾ ਬੀਬੀ ਅਮਰ ਕੌਰ ਸੰਤ ਨਗਰ ਦਾ ਜੁਆਈ ਹੈ। ਸੰਤਾਂ ਦਾ ਲੜਕਾ ਹਰਦੇਵ ਸਿੰਘ ਵੀ ਏਥੇ ਹੀ ਕੰਮ ਕਰਦਾ ਹੈ। ਜੁਗਿੰਦਰ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਜਦ ਵੀ ਕਦੇ ਗੋਲਾ ਫਾਰਮ ਨੂੰ ਕਾਰ ਦੁਆਰਾ ਜਾਂਦੇ ਆਉਂਦੇ ਹਨ ਤਾਂ ਸਾਨੂੰ ਨਿਮਾਣਿਆਂ

ਨੂੰ ਦਰਸ਼ਨ ਦਾ ਮਾਣ ਬਖਸ਼ ਕੇ ਜਾਂਦੇ ਹਨ। ਬਹੁਤੀ ਵਾਰ ਅੰਮ੍ਰਿਤ ਵੇਲੇ ਮੂੰਹ ਅਨ੍ਹੇਰੇ ਹੀ ਆਣ ਉਠਾਂਦੇ ਹਨ। ਆਪ ਜੀ ਦੇ ਦਰਸ਼ਨਾਂ ਦਾ ਏਥੋਂ ਦੇ ਮੁਸਲਮਾਨਾਂ ਤੇ ਬਹੁਤ ਪ੍ਰਭਾਵ ਹੈ। ਉਹ ਕਹਿੰਦੇ ਹਨ ਕਿ ਸਤਿਗੁਰੂ ਜਗਜੀਤ ਸਿੰਘ ਜੀ ਦਾ ਦਰਸ਼ਨ ਕਰਕੇ ਚਿੱਤ ਪ੍ਰਸੰਨ ਹੋ ਜਾਂਦਾ ਤੇ ਹਿਰਦੇ ਨੂੰ ਠੰਢ ਪੈ ਜਾਂਦੀ ਹੈ।

## ਸ. ਪੁਰਸ਼ੋਤਮ ਸਿੰਘ ਦਾ ਪਰਵਾਰ

ਸੰਤ ਹਰਨੇਕ ਸਿੰਘ ਦੇ ਮੋਟਰ ਸਾਈਕਲ ਦੇ ਪਿਛੇ ਬੈਠ ਕੇ ਗੰਗਾ ਵੱਲ ਨੂੰ ਸ਼ਾਹਪੁਰ, ਅਬਦੁਲਾਪੁਰ ਤੇ ਨਵਾਂ ਗਾਉਂ ਹੁੰਦੇ ਹੋਏ, ਭਗਵੰਤਪੁਰ ਲੰਘ ਕੇ, ਸ. ਪੁਰਸ਼ੋਤਮ ਸਿੰਘ ਸਪੁੱਤਰ ਸੰਤ ਤਾਬਾ ਸਿੰਘ ਵਡਾਣੀਏ ਦੀ ਵੱਸੋਂ ਵਿਚ ਆ ਗਿਆ। ਬਲਬੀਰ ਸਿੰਘ ਪਿਛੇ ਸਾਈਕਲ ਤੇ ਆ ਰਿਹਾ ਸੀ। ਸੰਤ ਤਾਬਾ ਸਿੰਘ ਬਾਬਾ ਚਤਰ ਸਿੰਘ ਵਡਾਣੀਏਂ ਦਾ ਲੜਕਾ ਅਤੇ ਸ. ਹਰੀ ਸਿੰਘ ਵਡਾਣੀਏਂ ਦਾ ਭਾਈ ਸੀ। ਸੰਤ ਤਾਬਾ ਸਿੰਘ ਨੂੰ ਗੁਜ਼ਰਿਆਂ 4 ਸਾਲ ਹੋ ਗਏ ਹਨ ਅਤੇ ਪੁਰਸ਼ੋਤਮ ਸਿੰਘ ਵਡਾਣੀਆਂ ਦਾ ਥੇੜ ਤਿਆਗ ਕੇ ਏਥੇ ਬੁੜੀਆ ਗੰਗਾ ਦੇ ਕਿਨਾਰੇ 18 ਏਕੜ ਜ਼ਮੀਨ ਖਰੀਦ ਕੇ ਬਹਿ ਗਿਆ ਹੈ। ਇਹਦੇ ਸਿਰ ਦੋ ਲੜਕੇ ਪੰਜ ਲੜਕੀਆਂ ਦੀ ਜ਼ਿਮੇਵਾਰੀ ਹੈ। ਹਸਮੁਖ ਤੇ ਸੇਵਕ ਪੁਰਸ਼ੋਤਮ ਪਤਨੀ ਨੇ ਸਾਨੂੰ ਪ੍ਰਸ਼ਾਦ ਪਾਣੀ ਛਕਾਇਆ ਅਤੇ ਮੈਂ ਤੇ ਬਲਬੀਰ ਸਿੰਘ ਬੁੜੀਆ ਗੰਗਾ ਪਾਰ ਕਰਕੇ ਝੱਲ ਵਾਲੇ ਖੇਤਰ ਵਿਚ ਆ ਦਾਖਲ ਹੋਏ।

ਪਿਛਲੇ ਦਿਨੀਂ ਗੁਰਚਰਨ ਸਿੰਘ ਏਥੇ ਟ੍ਰੈਕਟਰ ਚਲਾਉਂਦਾ ਬੁੜੀਆ ਗੰਗਾ ਵਿਚ ਰਾਤੀਂ ਬਿਨਾ ਲਾਈਟ ਤੋਂ ਆਉਂਦਾ ਟ੍ਰੈਕਟਰ ਸਣੇ ਉਲਟ ਗਿਆ। ਸਿੰਘਾਂ ਨੇ ਜ਼ਖ਼ਮੀ ਹਾਲਤ ਵਿਚ ਲਿਆਂਦਾ ਤੇ ਫਿਰ ਪਤਾ ਲੱਗਣ ਤੇ ਸਤਿਗੁਰਾਂ ਭੈਣੀ ਸਾਹਿਬ ਬੁਲਾ ਲਿਆ। ਉਸਨੂੰ ਪਹਿਲਾਂ ਸੰਤ ਰਤਨ ਸਿੰਘ ਚਾਨਾ ਦਿੱਲੀ ਅਤੇ ਫਿਰ ਮਲੇਰ ਕੋਟਲੇ ਤੋਂ ਕਿਸੇ ਸਿਆਣੇ ਤੋਂ ਹੱਡੀਆਂ ਜੁੜਵਾ ਕੇ ਸੰਭਾਲਿਆ ਜਾ ਰਿਹਾ ਹੈ। 12

ਏਕੜ ਬਲਬੀਰ ਸਿੰਘ ਇਹ ਜ਼ਮੀਨ ਵਾਹੇ ਬੀਜੇਗਾ। ਜਤਨ ਅੱਛਾ ਹੈ, ਹਿੰਮਤ, ਚੌਕਸੀ ਅਤੇ ਮਿਹਨਤ ਹੀ ਮਦਦ ਕਰੇਗੀ।

ਪਰ ਜਦੋਂ ਮਾਈ ਗੰਗਾ ਨੇ ਹੜ ਲੈ ਆਂਦਾ, ਫਿਰ ਕਿਵੇਂ ਬਚਣਾ ਹੈ, ਸੋਚਣ ਦੀ ਲੋੜ ਹੈ।

## 19 ਜਨਵਰੀ 1982, ਮੰਗਲਵਾਰ
## ਖੇਤਰ ਗੜ੍ਹ ਮੁਕਤੇਸ਼ਵਰ (ਯੂ.ਪੀ.)

ਅੱਜ ਅੱਧੀ ਰਾਤ ਤੋਂ ਹੀ ਜ਼ਬਰਦਸਤ ਧੁੰਧ ਦਾ ਸਾਮਰਾਜ ਪਸਰ ਗਿਆ। ਠੰਢ ਤਾਂ ਸਿਖਰਾਂ ਤੇ ਹੈ ਹੀ ਸੀ। ਮੈਂ ਵੇਖਿਆ ਕਿ ਸੰਤ ਮਹਿੰਦਰ ਸਿੰਘ 4 ਵਜੇ ਉਠ ਕੇ, ਜੰਗਲ ਜਾ, ਖੁਲ੍ਹੇ ਆਸਮਾਨ ਹੇਠ ਹੀ ਇਸ਼ਨਾਨ ਪਾਣੀ ਕਰ ਸਮਾਧੀ ਸਥਿਤ ਹੋ ਗਿਆ। ਰਾਤੀਂ ਏਥੋਂ ਦੇ ਸਿੰਘਾਂ ਨੇ ਨਾਮ ਸਿਮਰਨ ਦਾ ਇਕ ਘੰਟਾ ਕੌਠਿਆਂ ਬੈਠ ਕੇ ਕੀਤਾ। ਮਹਿੰਦਰ ਸਿੰਘ ਗੌਰੇ ਨੰਗਲ ਨੇ ਮੈਨੂੰ ਦੱਸਿਆ: 12 ਸਾਲ ਹੋਏ ਗੁਰੂ ਰਾਮ ਸਿੰਘ ਜੀ ਨੇ ਮੈਨੂੰ ਦਰਸ਼ਨ ਦਿਤੇ। ਉਹ ਵਿਦੇਸ਼ੋਂ ਹੀ ਵਾਪਸ ਆਏ ਲਗਦੇ ਸਨ। ਉਨ੍ਹਾਂ ਨੇ ਹੁਕਮ ਕੀਤਾ, ਜਿਹੜਾ ਵੀ ਭਜਨ ਬੰਦਗੀ ਕਰੇਗਾ, ਨਾ ਉਸਨੂੰ ਕਲਿਜੁਗ ਦੀ ਆਂਚ ਲਗੇਗੀ ਅਤੇ ਨਾ ਹੀ ਸੰਸਾਰ ਦੇ ਦੁੱਖ ਕਲੇਸ਼ ਉਹਨੂੰ ਦੁਖੀ ਕਰਨਗੇ। ਸਤਿਗੁਰੂ ਜੀ ਨੇ ਪ੍ਰਤੱਖ ਦਿਖਾ ਦਿੱਤਾ ਸੀ ਇਕ ਪਾਸੇ ਮਾਰ ਕਾਟ, ਬੰਬ, ਗੋਲੇ ਚਲਦੇ ਨੇ ਵਿਨਾਸ਼ ਲੀਲਾ ਜਾਰੀ ਸੀ। ਇਕ ਲੀਕ ਜਗਤ-ਸੰਸਾਰ ਵਿਚਾਲੇ ਖਿੱਚੀ ਹੋਈ ਸੀ। ਲੀਕੋਂ ਉਰਲੇ ਪਾਸੇ ਸਤਿਜੁਗੀ ਆਚਰਣ ਵਾਲੇ ਲੋਕੀਂ ਵਿਚਰਦੇ ਸਨ, ਬਿਨਾ ਕਿਸੇ ਵਿਆਧੀ ਕਲੇਸ਼ ਤੋਂ। ਸਤਿਗੁਰੂ ਜੀ ਆਪ ਵੀ ਏਸੇ ਪਾਸੇ ਸਨ। ਤਦ ਤੋਂ ਮੇਰਾ ਅੰਮ੍ਰਿਤ ਵੇਲੇ ਦਾ ਜਾਗਣਾ, ਜੰਗਲ ਜਾ ਇਸ਼ਨਾਨ ਕਰਨਾ ਅਤੇ ਨਾਮ ਸਿਮਰਨ ਰੋਜ਼ ਦਾ ਕਾਰਜ ਹੋ ਗਿਆ। ਹੁਣ ਐਸਾ ਨ ਕਰਨਾ ਸੋਚਿਆ ਵੀ ਨਹੀਂ ਜਾ ਸਕਦਾ।

ਸੰਤ ਮਹਿੰਦਰ ਸਿੰਘ ਨੇ ਇਹ ਵੀ ਦੱਸਿਆ ਕਿ ਦੋ ਸਾਲ ਉਸ

ਗੁਰੂ ਕੇ ਲੰਗਰ ਦੀ ਸੇਵਾ ਵਿਚ, ਦੋ ਸਾਲ ਘੋੜਿਆਂ ਦੀ ਸੇਵਾ ਵਿਚ ਅਤੇ ਛੇ ਸਾਲ ਆਗਿਆ ਅਨੁਸਾਰ ਜੋ ਵੀ ਸੇਵਾ ਬਖਸ਼ੀ, ਖੁਸ਼ੀ ਨਾਲ ਕੀਤੀ।

ਇਹ ਅੱਜ ਰਾਸ਼ਨ ਲੈ ਕੇ ਮੁੜਿਆ ਤਾਂ ਇਹਨੇ ਦੱਸਿਆ ਕਿ ਰਾਹ ਵਿਚ ਇਕ ਸੱਜਣ ਸ਼ਿੰਗਾਰਾ ਸਿੰਘ ਦਾ ਡੇਰਾ ਹੈ, ਉਸ ਨਾਲ ਤੁਹਾਡੇ ਆਉਣ ਦਾ ਜ਼ਿਕਰ ਕੀਤਾ ਤਾਂ ਉਸਨੇ ਮਿਲਣ ਦੀ ਇੱਛਾ ਪਰਗਟ ਕੀਤੀ ਹੈ।

ਅੱਜ ਦੇਸ਼ ਵਿਆਪੀ ਮਜ਼ਦੂਰ ਹੜਤਾਲ ਦਾ ਦਿਹਾੜਾ ਹੈ। ਮੈਂ ਦਿੱਲੀ ਜਾਣਾ ਸੀ। ਪਰ ਏਥੇ ਹੀ ਸਮਾਂ ਬਲਬੀਰ ਸਿੰਘ ਹੁਰਾਂ ਕੋਲ ਬਿਤਾਵਾਂਗਾ।

## 20 ਜਨਵਰੀ 1982, ਬੁੱਧਵਾਰ
## ਖੇਤਰ ਗੜ੍ਹ ਮੁਕਤੇਸ਼ਵਰ (ਯੂ.ਪੀ.)

### ਸੰਤ ਤਾਬਾ ਸਿੰਘ ਦਾ ਅੰਤ ਸਮਾਂ

ਗੰਗਾ ਦੇ ਕਿਨਾਰੇ ਬਣੇ ਬਲਬੀਰ ਸਿੰਘ ਢਿੱਲੋਂ ਦੇ ਡੇਰੇ ਤੋਂ ਵਾਪਸੀ ਲਈ ਢਿਲੋਂ ਅਤੇ ਗੌਰੇ ਨੰਗਲੀਏ ਨਾਲ ਸਾਈਕਲਾਂ ਤੇ ਨਿਕਲਿਆ। ਅਸੀਂ ਬੁੜੀਆ ਗੰਗਾ ਕੰਢੇ ਸੰਤ ਪੁਰਸ਼ੋਤਮ ਸਿੰਘ ਦੇ ਡੇਰੇ ਆਏ ਤਾਂ ਉਸਦੀ ਮਾਤਾ ਬੀਬੀ ਤੇਜ ਕੌਰ ਚੱਠਾ ਮਿਲੀ। ਉਸ ਤੋਂ ਪਤਾ ਲਗਾ ਕਿ ਸੰਤ ਤਾਬਾ ਸਿੰਘ ਵਡਾਣੀਆਂ ਜਿਨ੍ਹਾਂ ਦੀ ਉਹ ਪਤਨੀ ਸੀ 5 ਮੱਘਰ 2033 ਸੰ: ਨੂੰ ਚੜ੍ਹਾਈ ਕਰ ਗਏ। ਇਹਨਾਂ ਨੂੰ ਇਥੇ ਲਿਆ ਕੇ ਤੀਜੇ ਦਿਨ ਸਰੀਰ ਤਿਆਗ ਗਏ। ਓਦੋਂ ਆਪ 72 ਸਾਲ ਦੇ ਸਨ। ਪਿਛਲੇ ਬਾਰਾ ਸਾਲ ਉਨ੍ਹਾਂ ਨਿਰੰਤਰ ਭਜਨ ਬੰਦਗੀ ਵਿਚ ਹੀ ਬਿਤਾਏ। ਏਥੇ ਉਨ੍ਹਾਂ ਦੇ ਸਾਲੇ ਸਾਰੇ ਮਾਸਾਹਾਰੀ, ਭੱਖ ਅਭੱਖ ਖਾ ਜਾਣ ਵਾਲੇ ਸਨ। ਬੀਬੀ ਤੇਜ ਕੌਰ ਨੇ ਸੰਤਾਂ ਦੀ ਮਿਰਤੂ ਸਮੇਂ ਕਿਸੇ ਨੂੰ ਰੋਣ-ਕੁਰਲਾਣ ਨਹੀਂ ਦਿਤਾ। ਬੀਬੀ ਦਾ ਕਹਿਣਾ ਸੀ: ਸਾਧੂ ਤਾਂ ਅਪਣੇ ਘਰ ਗਿਆ ਹੈ, ਉਹਦੇ ਲਈ ਰੋਣਾ ਪਿਟਣਾ ਕਿਉਂ?

ਮੈਨੂੰ ਕੁਝ ਫੋਟੋ ਵਖਾਏ ਗਏ ਜਿਨ੍ਹਾਂ ਤੋਂ ਪਤਾ ਲਗਦਾ ਸੀ ਕਿ ਇਸ ਓਪਰੀ ਥਾਏਂ ਆਣ ਕੇ ਵੀ ਸੰਤ ਤਾਬਾ ਸਿੰਘ ਦਾ ਦਾਹ ਸੰਸਕਾਰ ਨਾਮਧਾਰੀ ਮਰਯਾਦਾ ਨਾਲ ਕੀਤਾ ਗਿਆ।

## ਡੇਰੇ ਸ਼ਿੰਗਾਰਾ ਸਿੰਘ ਦੇ

ਇਸ ਡੇਰਿਓਂ ਚਲੇ ਤਾਂ ਅਸੀਂ ਤਿੰਨੇ ਜਣੇ ਸ. ਸ਼ਿੰਗਾਰਾ ਸਿੰਘ ਦੇ ਡੇਰੇ ਗਏ। ਸਾਫ਼ ਸੁਥਰੀ, ਰੇਤੇ ਨਾਲ ਉੱਚੀ ਕੀਤੀ ਜਗਹ ਤੇ ਵਧੀਆ ਚੱਦਰ ਉੱਤੇ ਲਈ ਸਰਦਾਰ ਮੰਜੇ ਤੇ ਪਿਆ ਸੀ। ਸਾਡੇ ਗਿਆਂ ਆਦਰ ਹਿਤ ਉਠਿਆ। ਉਮਰ 80 ਕੁ ਸਾਲ ਪਰ ਸਿਰ ਦੇ ਤੇ ਭਵਾਂ ਦੇ ਕਾਲੇ ਵਾਲ। ਖੱਬੇ ਹੱਥ ਸੋਨੇ ਦਾ ਮੋਟਾ ਕੜਾ, ਖੱਬੇ ਹੱਥ ਦੀਆਂ ਉਂਗਲਾਂ ਵਿਚ ਤਿੰਨ ਸੋਨੇ ਦੀਆਂ ਮੁੰਦਰੀਆਂ। ਸਰਦਾਰ ਨੇ ਸਤਿਕਾਰ ਪੂਰਬਕ ਸਾਨੂੰ ਬੈਠਾਇਆ।

ਚਲਦੀ ਗੱਲੇ ਪਤਾ ਲਗਾ ਕਿ ਸਰਦਾਰ ਮੇਰੀ ਪਾਕਿਸਤਾਨ ਵਿਚ ਤਹਿਸੀਲ ਚੂਣੀਆਂ ਜ਼ਿਲਾ ਲਾਹੌਰ ਦਾ ਵਾਸਿੰਦਾ ਸੀ 1400 ਏਕੜ ਜ਼ਮੀਨ ਦਾ ਮਾਲਿਕ। ਏਥੇ ਵੀ ਉਸਨੇ 200 ਏਕੜ ਖਰੀਦੀ ਹੈ। ਜਦੋਂ ਕਿ ਅਲਾਟ ਸ਼ੁਦਾ ਜ਼ਮੀਨ ਕੋਟ ਕਪੂਰੇ (ਪੰਜਾਬ) ਪਾਸ ਹੈ। ਇਕ ਦੋ ਕਤਲਾਂ ਵਿਚ ਬੱਚੇ ਦੀ ਸ਼ਮੂਲੀਅਤ ਮਿਥੀ ਜਾਣ ਤੇ, ਦੁਸ਼ਮਣੀ ਦੁਖੋਂ ਸਰਦਾਰ ਅਪਣੇ ਬੱਚੇ ਨਾਲ ਏਥੇ ਆ ਗਿਆ।

ਸ. ਸ਼ਿੰਗਾਰਾ ਸਿੰਘ ਨੂੰ ਅਫਸੋਸ ਸੀ ਕਿ ਉਸਦਾ ਲੜਕਾ ਪ੍ਰਤਾਪ ਸਿੰਘ ਅੱਜ ਏਥੇਂ ਕਿਉਂ ਨਹੀਂ। ਉਹ ਪਿਛੇ ਕੋਟਕਪੂਰੇ ਗਿਆ ਹੋਇਆ ਸੀ। ਸਰਦਾਰ ਨੇ ਦੱਸਿਆ ਕਿ ਉਹ ਜਵਾਨੀ ਵਿਚ ਪਹਿਲਾਂ ਪਾ ਪੱਕਾ ਫਿਰ ਸੇਰ ਪੱਕਾ ਘਿਉ ਪੀਂਦਾ ਹੁੰਦਾ ਸੀ। ਜਵਾਨੀ ਬੜੀ ਸੰਭਾਲ ਕੇ ਵਰਤੀ। ਵਿਰਕ ਹੋਣ ਕਰਕੇ ਚੋਰੀਆਂ ਕਰਦਾ ਤੇ ਕਰਵਾਂਦਾ ਹੁੰਦਾ ਸੀ। ਜ਼ਮੀਨ ਚੋਖੀ ਹੋਣ ਕਰਕੇ ਸ਼ਾਦੀਆਂ ਤਾਂ ਤਿੰਨ ਹੋ ਗਈਆਂ, ਪਰ ਪੁੱਤਰ ਤਿੰਨਾਂ ਵਿਚੋਂ ਹੀ ਕੋਈ ਨ ਹੋਇਆ।

ਡੀਲ ਡੌਲ ਤੇ ਭਰਵੇਂ ਸਰੀਰ ਦੀ ਸਾਂਝ ਹੋਣ ਕਰਕੇ ਨਾਮਧਾਰੀ ਜਥੇਦਾਰ ਫੌਜਾ ਸਿੰਘ ਨਾਲ ਸਾਂਝ ਹੋ ਗਈ, ਭੁਰੇਵਾਂ ਪੱਕੀ ਦੋਸਤੀ। ਉਸਨੇ ਇਸਦੇ ਘਰ ਪੁੱਤਰ ਦਾ ਭੁਰੇਵਾਂ ਜਾਣ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਹਿਤ ਇਸਨੂੰ ਪਰੇਰਿਆ। ਇਹ ਕੋਈ 41 ਸਾਲ ਪਹਿਲਾਂ

ਅੰਮ੍ਰਿਤਸਰ ਦੀਵਾਲੀ ਸਮੇਂ ਸਤਿਗੁਰਾਂ ਦੇ ਦਰਸ਼ਨਾਂ ਨੂੰ ਗਏ। ਜਥੇਦਾਰ ਫੌਜਾ ਸਿੰਘ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਜ਼ ਕੀਤੀ। ਸ਼ਿੰਗਾਰਾ ਸਿੰਘ ਦਾ ਕੱਦ ਕਾਠ ਡੀਲ ਡੌਲ ਵੇਖ ਸਤਿਗੁਰੂ ਜੀ ਬੜੇ ਪ੍ਰਸੰਨ ਹੋਏ। ਸਤਿਗੁਰਾਂ ਨੇ ਇਕ ਸ਼ਰਤ ਰੱਖੀ: ਜੇ ਸ਼ਿੰਗਾਰਾ ਸਿੰਘ ਚੋਰੀ ਧਾੜਾ ਛਡ ਦੇਵੇ ਤਾਂ ਇਸ ਤੇ ਸਤਿਗੁਰੂ ਦੀ ਕਿਰਪਾ ਹੋ ਸਕਦੀ ਹੈ।

ਸ਼ਿੰਗਾਰਾ ਸਿੰਘ ਨੇ ਸਤਿਕਾਰ ਭਰੇ ਹਿਰਦੇ ਨਾਲ, ਸਤਿਗੁਰਾਂ ਨੂੰ ਅੰਦਰ ਵਸਾ ਅਰਜ਼ ਕੀਤੀ: ਕੀ ਮੈਨੂੰ ਕੋਈ ਭੁਖਮਰੀ ਤਾਂ ਹੈ ਨਹੀਂ ਸੀ ਕਿ ਮੈਂ ਚੋਰੀ ਕਰਦਾ ਕਰਵਾਂਦਾ, ਤੇ ਰੱਸੇ ਫੜਦਾ ਸਾਂ, ਮੈਂ ਤਾਂ ਆਫਰਿਆ ਹੋਇਆ ਵਿਰਕ ਜੱਟ ਸਾਂ। ਸ਼ੌਕੀਆ ਹੀ ਇਹ ਕਸਬ ਕਰਦਾ ਸਾਂ। ਮੈਂ ਸਚੇ ਪਾਤਸ਼ਾਹ ਜੀ ਨੂੰ ਅਰਜ਼ ਕੀਤੀ ਕਿ ਉਹ ਪੁੱਤਰ ਦੀ ਦਾਤ਼ ਬਖਸ਼ਣ, ਉਹ ਅੱਗੇ ਤੋਂ ਚੋਰੀ ਚਕਾਰੀ ਵਾਲਿਆਂ ਦਾ ਸਾਥ ਵੀ ਨਹੀਂ ਕਰੇਗਾ। ਬਹੁਤ ਹੀ ਕਿਰਪਾ ਹੋਈ, ਮੇਰੇ ਘਰ ਅਗਲੇ ਸਾਲ ਹੀ ਬਾਲ ਆ ਗਿਆ। ਭਾਵੇਂ ਅਸੀਂ ਨਾਮਧਾਰੀ ਸਿੰਘ ਤਾਂ ਨਹੀਂ ਸਜੇ ਪਰ ਸਤਿਗੁਰਾਂ ਦੀ ਕਿਰਪਾ ਨਾਲ ਪੁੱਤਰਵਾਨ ਤੇ ਧਨਵਾਨ ਤਾਂ ਹੋ ਗਏ ਹਾਂ। ਇਸੇ ਕਰਕੇ ਪੁੱਤਰ ਦਾ ਨਾਂ ਵੀ ਸਤਿਗੁਰੂ ਜੀ ਦੇ ਨਾਂ ਤੇ ਰੱਖਿਆ ਹੈ।

ਸਰਦਾਰ ਦੀ ਇਲਾਕਾਈ ਸਾਂਝ ਹੋਣ ਕਰਕੇ, ਅਤੇ ਉਸ ਮੈਨੂੰ ਸੌਂਦਿਆ ਸੀ, ਪਰ ਇਹ ਵਾਰਤਾ ਜੋ ਕੇਵਲ ਕਥਾ ਮਾਤਰ ਨਹੀਂ, ਸਗੋਂ ਇਕ ਹਕੀਕਤ ਸੀ ਸੁਣਨ ਨੂੰ ਮਿਲ ਗਈ। ਅਤੇ ਮੈਂ ਆਪ ਜੀ (ਪਾਠਕਾਂ) ਨਾਲ ਸਾਂਝੀ ਕਰ ਲਈ ਹੈ।

ਅਤੇ ਅਸੀਂ ਏਥੋਂ ਤੁਰ ਪਏ। ਡੇਢ ਵਜੇ ਮੈਨੂੰ ਦਿੱਲੀ ਦੀ ਬਸ ਚੜ੍ਹਾ ਕੇ ਸ. ਢਿਲੋਂ ਤੇ ਸੰਤ ਮਹਿੰਦਰ ਸਿੰਘ ਵਾਪਸ ਆ ਗਏ। ਮੈਂ ਰਾਤੀਂ 6 ਵਜਦੇ ਨੂੰ ਘਰ ਦਿੱਲੀ ਅਪੜ ਪਿਆ। ·

## 21 ਜਨਵਰੀ 1982, ਵੀਰਵਾਰ
## ਨਵੀਂ ਦਿੱਲੀ

ਲਉਢੇ ਵੇਲੇ ਸੰਤ ਭਗਤ ਸਿੰਘ (82) ਸਪੁਤਰ ਭਾਈ ਵਧਾਵਾ ਸਿੰਘ ਨਮਿਤ ਸਧਾਰਨ ਪਾਠ ਦਾ ਭੋਗ ਉਸਦੇ ਸਪੁਤਰਾਂ ਸੰਤ ਤਾਰਾ ਸਿੰਘ ਅਨਜਾਣ- ਸ੍ਰੀ ਬਲਕਾਰ ਸਿੰਘ (ਸੰਗਰੂਰ) ਇਹਨਾਂ ਦੀ ਮਾਤਾ ਸੰਤ ਕੌਰ ਅਤੇ ਹੋਰ ਪਰਵਾਰ ਵਲੋਂ ਜਨਤਾ ਕਾਲੋਨੀ ਦੇ ਮੰਦਰ-ਇਹਾਤੇ ਵਿਚ ਪੰਡਾਲ ਬਣਾ ਕੇ ਪਾਇਆ ਗਿਆ। ਪੌਣੇ ਦੋ ਘੰਟੇ ਦਾ ਅੰਮ੍ਰਿਤ ਕੀਰਤਨ ਤੇ ਜੀਵਨ-ਮਿਰਤੂ ਦੀ ਮਨੋਹਰ ਵਿਆਖਿਆ ਜਥੇਦਾਰ ਸੇਵਾ ਸਿੰਘ ਨੇ ਨਿਰਬਾਧ ਭਾਵ ਨਾਲ ਕੀਤੀ।

ਨਾਮਧਾਰੀਆਂ ਤੋਂ ਇਲਾਵਾ ਸ੍ਰੀ ਅਨਜਾਣ ਦੇ ਖੇਤਰ ਪੰਜਾਬੀ ਸਾਹਿਤ ਸਭਾਵਾਂ, ਪੰਜਾਬੀ ਟੀਚਰਜ ਆਦਿ ਤੇ ਬਹੁਤ ਸਾਰੇ ਸੱਜਣ ਉਪਸਥਿਤ ਸਨ। ਸ਼ਰਧਾਂਜਲੀ ਦੇਣ ਵਾਲਿਆਂ ਵਿਚ ਸੰਤ ਹਰਨਾਮ ਸਿੰਘ ਦਲੇਰ, ਸ. ਹਰਭਜਨ ਸਿੰਘ ਪਰਵਾਨਾ, ਸ. ਸੁਲਖਣ ਸਿੰਘ ਪ੍ਰੈਜ਼ੀਡੈਂਟ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਅਮਰ ਸਿੰਘ ਸਾਬਕਾ ਵਾਈਸ ਪ੍ਰੈਜ਼ੀਡੈਂਟ ਗੁ: ਪ੍ਰ: ਕਮੇਟੀ, ਸ੍ਰੀ ਐਸ.ਐਨ.ਭਨੋਟ ਪ੍ਰਧਾਨ ਜੀ.ਐਸ.ਟੀ.ਏ. ਤੇ ਸਰਸੇ ਦੇ ਇਕ ਪ੍ਰੋਫੈਸਰ ਸ. ਹਰਦਿਆਲ ਸਿੰਘ ਸਨ। ਮੈਂ ਵੀ ਚੰਦ ਸ਼ਬਦ ਆਖੇ: ਸੰਤ ਭਗਤ ਸਿੰਘ ਮੇਰੇ ਪਿਤਾ ਤੋਂ ਵਰੋਸਾਏ ਹੋਏ ਸਨ। ਉਨ੍ਹਾਂ ਦਾ ਲੜਕਾ ਤਾਰਾ ਸਿੰਘ ਅਨਜਾਣ ਦਿੱਲੀ ਵਿਚ ਪੰਜਾਬੀ ਬੋਲੀ ਦਾ ਅਮਲੀ ਮੁਦਈ ਹੈ, ਨਿਰਮਾਣ, ਨਿਸ਼ਕਾਮ ਅਤੇ ਅਣਥਕ ਵਰਕਰ ਹੈ। ਇਹਦੀ ਸਰਵੋਤਮ ਵਸਤੂ ਨਾਮਧਾਰੀ ਵੇਸ਼

ਭੂਸ਼ਾ ਹੈ। ਇਹ ਸਭ ਇਹਦੇ ਪਿਤਾ ਦਾ ਪ੍ਰਤਾਪ ਹੈ।

ਅੱਜ ਮੈਨੂੰ ਦੋ ਚਿੱਠੀਆਂ ਮੇਰੇ ਕੰਮ ਦੀਆਂ ਮਿਲੀਆਂ। ਇਕ ਸ. ਜਗਦੀਸ਼ ਸਿੰਘ ਦੀ ਹੈ। ਉਸਨੇ ਲਿਖਿਆ ਹੈ: ਸਤਿਗੁਰੂ ਜੀ ਨੇ ਜਲੰਧਰ ਵਿਚ ਬਸੰਤ ਵਾਸਤੇ ਤਾਰੀਖ 30-31 ਜਨਵਰੀ ਦੀ ਮਨਜ਼ੂਰ ਕੀਤੀ ਹੈ। 30 ਸ਼ਾਮ ਨੂੰ ਸੰਗੀਤ ਸਭਾ ਅਤੇ 31 ਸਾਰਾ ਦਿਨ ਦੀਵਾਨ, ਨਿਤਨੇਮ ਤੇ ਲੈਕਚਰ ਆਦਿ, ਤੁਸੀਂ ਇਸ ਸਮੇਂ ਜ਼ਰੂਰ ਪਧਾਰਨਾ।

"ਪ੍ਰੋਗਰਾਮ ਅਪਣੀ ਰੀਝ ਸਦਕੇ ਤੇ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੋ ਰਿਹਾ ਹੈ।

"ਤਪੇ ਸਮਾਗਮ ਦੀ ਰਿਪੋਰਟ ਤੁਸੀਂ ਪੰਜਾਬੀ ਟ੍ਰਿਬਿਊਨ ਵਿਚ ਪੜ੍ਹ ਹੀ ਲਈ ਹੋਵੇਗੀ। ਕੱਲ੍ਹ ਜਗਬਾਣੀ ਵਿਚ ਛਪੀ ਹੈ। ਕੱਲ੍ਹ ਮਲੇਰ ਕੋਟਲੇ ਦੇ ਸਾਕੇ ਸੰਬੰਧੀ ਜੱਗ ਬਾਣੀ ਨੇ ਤਿੰਨ ਤਸਵੀਰਾਂ ਲਾ ਕੇ ਲੇਖ ਛਾਪਿਆ ਹੈ। ਅਜੀਤ ਨੇ ਇਕ ਤਸਵੀਰ ਨਾਲ 'ਬਾਬਾ ਕਰਣ' ਕਰਕੇ ਮੁਖ ਸਫ਼ੇ ਤੇ ਲਾਇਆ ਹੈ। 'ਨਵਾਂ ਜ਼ਮਾਨਾ' ਨੇ ਬਲਾਕ ਲਾਇਆ ਹੈ ਕਿਉਂਕਿ ਅਸੀਂ ਲੇਖ ਨਹੀਂ ਸੀ ਪਹੁੰਚਾ ਸਕੇ।

"ਲੁਧਿਆਣੇ ਤੋਂ ਸੁਰਿੰਦਰ ਸਿੰਘ ਦਾ ਫੋਨ ਆਇਆ ਹੈ ਕਿ ਬਾਜਵੇ ਦੀ ਰਿਹਾਈ ਦੇ ਆਰਡਰ ਹੋ ਚੁਕੇ ਹਨ। ਉਸਨੇ ਰੀਲੀਜ਼ ਆਰਡਰ ਨੰਬਰ ਵੀ ਨੋਟ ਕਰਵਾਇਆ ਹੈ। ਮੈਨੂੰ ਸਤਿਗੁਰਾਂ ਵਲੋਂ ਆਦੇਸ਼ ਸੀ ਕਿ ਗੁਰਦਾਸਪੁਰ ਤੁਰਤ ਜਾਵਾਂ। ਮੈਂ ਗਿਆ। ਆਫ਼ ਟਾਈਮ ਤੇ ਵੀ ਮੁਲਾਕਾਤ ਕੀਤੀ ਪਰ ਅਜੇ ਆਰਡਰ ਪੁਜੇ ਨਹੀਂ ਸਨ। ਫੇਰ ਸਤਿਗੁਰੂ ਜੀ ਦੇ ਬੁਲਾਵੇ ਤੇ ਸ੍ਰੀ ਭੈਣੀ ਸਾਹਿਬ ਗਿਆ।.....

"ਇਸ ਵੇਲੇ ਸਥਿਤੀ ਦਾ ਕੋਈ ਪਤਾ ਨਹੀਂ। ਛੁਟਿਆ ਹੈ ਕਿ ਨਹੀਂ। ਅਕਸਰ ਆਰਡਰ ਪਹੁੰਚਾਉਣ ਤੇ ਵੀ ਦੇਰੀ ਲਾਈ ਜਾ ਸਕਦੀ ਹੈ।"

ਦੂਜੀ ਚਿੱਠੀ 20.1.82 ਦੀ ਲਿਖੀ ਹੋਈ ਹੈ:

'25 ਜਨਵਰੀ ਸ਼ਾਮ ਦੇ 6.48 ਵਜੇ ਤੋਂ 7.00 ਤਕ ਜਲੰਧਰ ਟੀ.ਵੀ. ਤੋਂ 'ਕੁਦਰਤ ਦੇ ਸਭ ਬੰਦੇ' ਵਿਚ ਸਤਿਗੁਰੂ ਰਾਮ ਸਿੰਘ ਜੀ ਬਾਰੇ ਇਕ ਵਾਰਤਾ ਆ ਰਹੀ ਹੈ ਜਿਸ ਵਿਚ ਸ. ਜੋਧ ਸਿੰਘ ਰਾਜੇਸ਼ਵਰੀ ਵਾਲਿਆਂ ਨਾਲ ਮੈਂ ਹਿੱਸਾ ਲੈ ਰਿਹਾ ਹਾਂ। 30 ਸ਼ਾਮ ਦੀ ਸੰਗੀਤ ਸਭਾ ਦੀ ਟੀ.ਵੀ. ਰਿਕਾਰਡਿੰਗ ਹੋਵੇਗੀ 2,3 ਮਿੰਟ ਵਾਸਤੇ ਪ੍ਰੋਗਰਾਮ 31 ਸ਼ਾਮ ਨੂੰ ਦਿਖਾਈ ਜਾਵੇਗੀ ਅਤੇ 30 ਤਾਰੀਖ਼ ਦੀਆਂ ਖ਼ਬਰਾਂ ਵਿਚ ਵੀ ਜ਼ਿਕਰ ਹੋਵੇਗਾ।

ਸ. ਹਰਭਜਨ ਸਿੰਘ ਬਾਜਵਾ ਨੇ (18.1.82) ਲਿਖਿਆ:

"15.1.82 ਨੂੰ ਰਾਤੀਂ $7^1/_2$ ਵਜੇ ਬਾਹਰਲੇ ਡੇਰੇ (ਬਟਾਲੇ-ਲੇਖਕ) ਪੁਜਾ ਸਾਂ ਤੇ ਨਾਲ ਹੀ ਸ. ਕਪੂਰ ਸਿੰਘ ਆਏ ਜਿਨ੍ਹਾਂ ਦੀ ਡਿਊਟੀ ਸਤਿਗੁਰੂ ਜੀ ਵਲੋਂ ਲਗਾਈ ਗਈ ਸੀ ਕਿ ਬਾਜਵੇ ਨੂੰ ਘਰ ਪੁਚਾ ਕੇ ਆਉਣਾ। ਫੇਰ ਸਤਿਗੁਰੂ ਜੀ ਦੀ ਕਿਰਪਾ ਨਾਲ ਘਰ ਪੁਚਾ ਕੇ ਹੀ ਅਗਲੇ ਦਿਨ ਸਵੇਰੇ ਰਵਾਨਾ ਹੋ ਗਏ ਸੀ।.....

"ਸਭ ਤੋਂ ਪਹਿਲਾਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਸ੍ਰੀ ਭੈਣੀ ਸਾਹਿਬ ਜਾਵਾਂਗਾ। ਸਤਿਗੁਰੂ ਜੀ ਤੋਂ ਪ੍ਰੋਗਰਾਮ ਦੀ ਆਗਿਆ ਮੰਗੀ ਏ। ਜਿਸ ਦਿਨ ਸ੍ਰੀ ਭੈਣੀ ਸਾਹਿਬ ਦਰਸ਼ਨ ਦੇਣਗੇ। ਫੇਰ ਮੈਂ ਸ੍ਰੀ ਭੈਣੀ ਸਾਹਿਬ ਜਾਵਾਂਗਾ ਜੇ ਕਿਤੇ ਆਪ ਆ ਜਾਵੋ ਫੇਰ ਆਪਾਂ ਦੋਵੇਂ ਇਕੱਠੇ ਸਤਿਗੁਰਾਂ ਦੇ ਦਰਸ਼ਨਾਂ ਨੂੰ ਸ੍ਰੀ ਭੈਣੀ ਸਾਹਿਬ ਚਲਾਂਗੇ।"

# 22 ਜਨਵਰੀ 1982 ਸ਼ੁਕਰਵਾਰ
# ਨਵੀਂ ਦਿੱਲੀ

ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ

8.00 ਵਜੇ ਸਵੇਰੇ ਹੀ ਸ੍ਰੀ ਨਰਿੰਦਰ ਸਿੰਘ ਆ ਗਿਆ: ਚਲੋ, ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਚੱਲਣਾ ਹੈ। ਪਰਸੋਂ, ਸਕੂਲ ਦੀ ਪ੍ਰਿੰਸੀਪਲ ਬੀਬੀ ਬੇਅੰਤ ਕੌਰ ਨੇ ਮੈਨੂੰ ਆਗ੍ਰਹਿ ਕੀਤਾ ਸੀ ਬਚਿਆਂ ਦਾ ਰੀਹਰਸਲ ਪ੍ਰੋਗਰਾਮ ਵੇਖਾਂ, ਜੋ ਉਹਨਾਂ ਨੇ ਬਸੰਤ ਪੁਰਬ ਲਈ ਤਿਆਰੀ ਕੀਤੀ ਹੈ।

10 ਮਿੰਟ ਤਕ ਸਕੂਲ ਪਹੁੰਚੇ। ਸਾਫ਼ ਸੁਥਰੀ ਜਗਹ ਤੇ ਅਤੇ ਕਮਰਿਆਂ ਨੂੰ ਵੇਖਿਆਂ ਸਜੀਵਤਾ ਲਗਦੀ ਸੀ। ਸਕੂਲ ਸਕੱਤਰ ਸੰਤ ਜੋਗਾ ਸਿੰਘ ਸੁਆਗਤਕਾਰੀਆਂ ਵਿਚੋਂ ਸੀ। ਕੁਝ ਪ੍ਰਬੰਧਕੀ ਗੱਲ ਬਾਤ ਪਿੱਛੋਂ, ਬੱਚਿਆਂ ਦੇ ਤਿਆਰੀ ਕਮਰੇ ਵਿਚ ਗਏ। ਬੀਬੀ ਸਤਵੰਤ, ਇਕ ਹੋਰ ਲੜਕੀ ਅਤੇ ਇਕ ਵੱਡੀ ਬੀਬੀ ਸਟਾਫ਼ ਵਿਚ ਸਨ। ਸਤਵੰਤ ਦੇ ਹਰਮੋਨੀਅਮ ਦੀਆਂ ਸੁਰਾਂ ਉੱਤੇ ਬੱਚਿਆਂ ਨੇ, "ਤੂੰ ਮੇਰਾ ਪਿਤਾ ਤੂੰ ਹੈਂ ਮੇਰਾ ਮਾਤਾ"... ਦੀ ਧੁਨ ਉੱਚੀ ਕੀਤੀ। ਦੂਜੀ ਆਈਟਮ ਸੀ, ਜਪੁਜੀ ਦੀਆਂ ਪਹਿਲੀਆਂ ਪਉੜੀਆਂ ਦਾ ਪਾਠ। ਤੀਜੀ, ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ, ਚੌਥੀ, ਇੰਗਲਿਸ਼ ਵਿਚ ਸ਼ਹੀਦ ਬਿਸ਼ਨ ਸਿੰਘ ਦੀ ਜੀਵਨ ਕਥਾ। ਸਭ ਕੁਝ ਏਨਾ ਪ੍ਰਭਾਵਪੂਰਣ ਤੇ ਉਤਸ਼ਾਹ ਵਰਧਕ ਸੀ ਕਿ ਸਕੂਲ ਪ੍ਰਿੰਸੀਪਲ ਦੀ ਮਿਹਨਤ ਤੇ ਦਿਲਚਸਪੀ ਦਾ ਪਤਾ ਪਿਆ

ਲਗਦਾ ਸੀ। ਸਕੂਲ ਦੀ ਪ੍ਰਿੰਸੀਪਲ ਇਕ ਘੰਟੇ ਦਾ ਸਮਾਂ ਦੇ ਕੇ ਸਕੂਲ ਦੀ ਗਤੀਵਿਧੀ ਤੋਂ ਜਾਣੂੰ ਹੁੰਦੇ ਰਹਿੰਦੇ ਅਤੇ ਅਗਵਾਈ ਦਿੰਦੇ ਰਹਿੰਦੇ ਹਨ।

ਇਸ ਵੇਲੇ ਬੱਚਿਆਂ ਦੀ ਗਿਣਤੀ 20 ਹੈ।

## ਬਾਜਵੇ ਦੀ ਇੱਛਾ

ਅਪਣੇ ਮਕਾਨ ਦੀ ਛੱਤ ਤੇ ਬੈਠਾ ਕੰਮ ਕਰ ਰਿਹਾ ਸਾਂ ਕਿ ਪੁੱਤਰੀ ਜਸਕਿਰਣ ਨੇ ਹਰਭਜਨ ਸਿੰਘ ਬਾਜਵਾ ਦੀ 20.1.82 ਦੀ ਲਿਖੀ ਚਿੱਠੀ ਆ ਫੜਾਈ। ਉਸਦਾ ਇਕ ਪੈਰਾ ਹੈ: ਹੁਣ ਆਪ ਜੀ ਮੈਨੂੰ ਬਟਾਲੇ ਛੇਤੀ ਤੋਂ ਛੇਤੀ ਦਰਸ਼ਨ ਦੇਣ ਦੀ ਕਿਰਪਾ ਕਰੋ ਜੀ। ਫੇਰ ਆਪਾਂ ਸਤਿਗੁਰੂ ਮਹਾਰਾਜ ਜੀ ਦੇ ਦਰਸ਼ਨਾਂ ਲਈ ਸ੍ਰੀ ਭੈਣੀ ਸਾਹਿਬ ਜਾਣਾ ਏਂ। ਕਿਉਂਕਿ ਸਤਿਗੁਰੂ ਜੀ ਤੋਂ ਗੁਰ ਮੰਤਰ ਵੀ ਆਪ ਜੀ ਦੀ ਵਿਚੋਲਗੀ ਵਿਚ ਹੀ ਲੈਣਾ ਏ।

## ਗੁਰਦੇਵ ਸਰੋਦ ਘਰ ਲੜਕੀ

ਸ੍ਰੀ ਹਰਭਜਨ ਸਿੰਘ ਸਿਤਾਰ ਨੇ ਅੱਜ ਇਹ ਖੁਸ਼ਖਬਰੀ ਸੁਣਾਈ ਕਿ ਅੱਜ ਮੇਰੇ ਨੌਜਵਾਨ ਮਿੱਤਰ ਸਰੋਦ ਵਾਦਕ ਦੇ ਘਰ ਸਵੇਰੇ 5 ਵਜੇ ਲੜਕੀ ਹੋਈ ਹੈ।

# 23 ਜਨਵਰੀ 1982, ਸ਼ਨੀਵਾਰ
## ਨਵੀਂ ਦਿੱਲੀ

### ਨਾਮਧਾਰੀ ਦਰਬਾਰ ਦਿੱਲੀ

ਸਵੇਰੇ ਸ. ਹਰਵਿੰਦਰ ਸਿੰਘ ਹੰਸਪਾਲ ਐਸ.ਪੀ. ਨੂੰ ਮਿਲਣ ਉਹਦੇ ਘਰ K-17 ਰਾਜੌਰੀ ਗਾਰਡਨ ਗਿਆ। ਉਸਨੇ ਦੱਸਿਆ ਕਿ ਨਾਮਧਾਰੀ ਦਰਬਾਰ ਦਿੱਲੀ ਤੋਂ ਰਜਿਸਟਰਡ ਕਰਵਾ ਲਿਆ ਹੈ।

### ਸੰਤ ਦੀਵਾਨ ਸਿੰਘ ਝਿਗੀ ਸੁਰਗਵਾਸ

ਏਥੇ ਹੰਸਪਾਲ ਨੂੰ ਮਿਲਣ ਆਏ ਸੰਤ ਗੁਰਚਰਨ ਸਿੰਘ ਡਰਾਈਵਰ ਨਾਮਧਾਰੀ ਕਾਲੋਨੀ, ਰਮੇਸ਼ ਨਗਰ ਨੇ ਦੱਸਿਆ ਕਿ ਬੀਤੀ ਰਾਤੀਂ ਸੰਤ ਦੀਵਾਨ ਸਿੰਘ (80) ਝਿਗੀ ਵਾਲੇ ਸੁਰਗਵਾਸ ਹੋ ਗਏ ਹਨ। ਅੱਜ ਦੋ ਤਿੰਨ ਵਜੇ ਉਨ੍ਹਾਂ ਦਾ ਸਸਕਾਰ ਕੀਤਾ ਜਾਵੇਗਾ।

### ਪ੍ਰਧਾਨ ਨਾਮਧਾਰੀ ਦਰਬਾਰ ਬਿਮਾਰ

ਬਾਅਦ ਦੁਪਹਿਰ ਮੈਂ ਅਤੇ ਗੁਰਦੇਵ ਸਿੰਘ ਸਰੋਦ ਮਾਸਟਰ ਨਿਹਾਲ ਸਿੰਘ ਜੀ, ਪ੍ਰਧਾਨ ਨਾਮਧਾਰੀ ਦਰਬਾਰ ਨੂੰ ਜੇਸ ਰਾਮ ਹਸਪਤਾਲ, ਕਰੋਲ ਬਾਗ ਵਿਚ ਮਿਲਣ ਗਏ। ਪਤਾ ਲਗਾ ਕਿ ਮਾਸਟਰ ਜੀ ਨੂੰ ਪਿਸ਼ਾਬ ਨਲੀ ਦੇ ਕਿਸੇ ਗਲੈਂਡ ਦੇ ਵਧ ਜਾਣ ਕਾਰਨ ਪਿਸ਼ਾਬ ਬੰਦ ਹੋ ਗਿਆ ਸੀ ਅਤੇ ਇਸ ਬਾਰੇ 13.1.82 ਨੂੰ ਇਸੇ ਹਸਪਤਾਲ ਵਿਚ ਉਪਰੇਸ਼ਨ ਕਰਵਾਇਆ ਗਿਆ ਹੈ। ਸਾਡੇ ਜਾਂਦਿਆਂ ਨੂੰ ਮਾਸਟਰ ਜੀ

ਹਸਪਤਾਲ ਦੀ ਬੈੱਡ ਤੇ ਸੁਪਤਨੀ, ਛੋਟੀ ਪੁਤਰੀ ਤੇ ਦਾਮਾਦ ਰਵਿੰਦਰ ਸਿੰਘ ਨਾਲ ਬੈਠੇ, ਠੀਕ ਮੁਦਰਾ ਵਿਚ ਗੱਲ ਬਾਤ ਕਰ ਰਹੇ ਸਨ।

ਮਾਸਟਰ ਜੀ ਨੇ ਦੱਸਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪਾਸੋਂ ਮਨਮੋਹਣ ਸਿੰਘ ਵਡੇ ਪੁੱਤਰ ਨੇ ਉਪਰੇਸ਼ਨ ਬਾਬਤ ਪਟਨੇ ਤੋਂ ਫੋਨ ਰਾਹੀਂ ਆਗਿਆ ਲਈ ਸੀ ਅਤੇ ਏਥੇ ਵੀ ਸੱਚੇ ਪਾਤਸ਼ਾਹ ਪਟਨਿਉਂ ਮੁੜਦਿਆਂ ਹੀ ਦਰਸ਼ਨ ਦੇ ਕੇ ਗਏ ਹਨ। ਇਸ ਵੇਲੇ ਮਾਸਟਰ ਜੀ 72 ਸਾਲਾਂ ਦੇ ਹਨ ਅਤੇ ਹੁਣ ਉਹ ਥੋੜ੍ਹਾ ਚਿਰ ਲਈ ਚਹਿਲ ਕਦਮੀ ਲਈ ਉਠੇ ਹਨ।

## ਏਦੂੰ ਵਧ ਹੋਰ ਨਿਆਂ ਨਹੀਂ

ਅੱਜ ਸ. ਜਵਾਹਰ ਸਿੰਘ ਬਾਲੋਕੇ ਨੂੰ ਕਰੋਲ ਬਾਗ ਵਿਚ ਮਿਲਣ ਦਾ ਇਤਿਫਾਕ ਹੋਇਆ। ਉਸਨੇ ਹੋਰ ਗੱਲਾਂ ਤੋਂ ਛੁੱਟ ਇਹ ਵੀ ਦੱਸਿਆ ਕਿ ਉਨ੍ਹਾਂ ਦੇ ਭਾਈ ਸ. ਸੰਤੋਖ ਸਿੰਘ ਨਾਲ ਤਨਾਜ਼ੇ ਵਾਲੇ (ਮਾਤਾ ਪਿਤਾ ਦੇ) ਮਕਾਨ ਬਾਰੇ ਜੋ ਫੈਸਲਾ ਸਤਿਗੁਰੂ ਜੀ ਨੇ ਕੀਤਾ ਹੈ, ਏਦੂੰ ਵਧ ਹੋਰ ਨਿਆਂ ਹੋ ਹੀ ਨਹੀਂ ਸਕਦਾ। ਅਸੀਂ ਕਚਹਿਰੀਆਂ ਕਾਨੂੰਨਾਂ ਵਿਚ ਜਿੰਨਾ ਮਰਜ਼ੀ ਹੈ ਨੱਠ ਲਈਏ ਜਾਂ ਖਰਚੇ ਕਰੀਏ, ਪਰ ਸਤਿਗੁਰੂ ਜੀ ਦੇ ਦਿੱਤੇ ਫੈਸਲੇ ਤੁੱਲ ਹੋਰ ਕੋਈ ਗੱਲ ਨਹੀਂ ਹੋਵੇਗੀ।

## ਸਕੂਲ ਐਗਜ਼ੈਕਟਿਵ ਮੀਟਿੰਗ ਵਿਚ

ਸ਼ਾਮ ਨੂੰ, ਮੇਰੀ ਪਹਿਲੀ ਸ਼ਮੂਲੀਅਤ ਸ੍ਰੀ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਐਗਜ਼ੈਕਟਿਵ ਮੀਟਿੰਗ ਵਿਚ ਸੀ। ਅੱਜ ਇਸ ਵਿਚ ਸ਼ਾਮਲ ਸਨ: ਬੀਬੀ ਬਿਅੰਤ ਕੌਰ ਪ੍ਰਿੰਸੀਪਲ, ਸ. ਸੰਤ ਸਿੰਘ ਜਨਰਲ ਮੈਨੇਜਰ, ਭਾਰਤ ਹੈਵੀ ਇਲੈਕਟ੍ਰੀਕਲਜ ਲਿਮਟਿਡ (ਬਿਅੰਤ ਕੌਰ ਦਾ ਪਤੀ), ਸ. ਸੁਖਦੇਵ ਸਿੰਘ ਬਾਲੀ ਨਗਰ, ਇਹਦੇ ਪਿਤਾ ਸੰਤ ਬਲਵੰਤ ਸਿੰਘ, ਸੰਤ ਮਹਿੰਦਰ ਸਿੰਘ ਬਾਲੀ ਨਗਰ, ਸ. ਜੁਗਿੰਦਰ ਸਿੰਘ ਜੈਸਨ ਵਾਲੇ, ਸੰਤ ਜੋਗਾ ਸਿੰਘ ਸਕੱਤਰ ਸਕੂਲ ਕਮੇਟੀ ਅਤੇ ਸ.

ਹਰਵਿੰਦਰ ਸਿੰਘ ਹੰਸਪਾਲ ਐਮ.ਪੀ.।

ਸਕੂਲ ਦੀ ਬਿਹਤਰੀ ਬਾਰੇ ਵਿਚਾਰਾਂ ਹੋਈਆਂ, ਇਕ ਮਾਟਾਡੋਰ ਖਰੀਦਣਾ, ਬਸੰਤ ਮੇਲੇ ਤੇ ਬੱਚਿਆਂ ਦੀ ਪੇਸ਼ਕਾਰੀ ਤੇ ਇਨਾਮ ਚੌਕੀਦਾਰ ਦਾ ਬਦਲਣਾ, ਫੰਡ ਇਕਤਰ ਕਰਨੇ ਆਦਿ ਮਾਮਲੇ ਵਿਚਾਰ ਅਧੀਨ ਸਨ।

ਪਰ ਮੈਂ ਵੇਖਿਆ ਜਿਸ ਉਤਸ਼ਾਹ ਨਾਲ ਬੀਬੀ ਪ੍ਰਿੰਸੀਪਲ ਤੇ ਉਹਦਾ ਪਤੀ ਇਸਨੂੰ ਸਹਿਯੋਗ ਦੇ ਰਹੇ ਹਨ, ਇਹਦੇ ਖਰਚਿਆਂ ਲਈ ਜਿਵੇਂ ਸੰਤ ਬਲਵੰਤ ਸਿੰਘ, ਸੁਖਦੇਵ ਸਿੰਘ ਮਹਿੰਦਰ ਸਿੰਘ ਇਸ ਉਦਾਰਤਾ ਨਾਲ ਜ਼ਿਮੇਵਾਰੀਆਂ ਲੈ ਰਹੇ। ਜੋਗਾ ਸਿੰਘ ਜੋਗਿੰਦਰ ਸਿੰਘ ਤੇ ਸਮੁਚੀ ਫਿਕਰਮੰਦੀ ਜਿਵੇਂ ਹੰਸਪਾਲ ਹੁਰੀਂ ਲੈ ਰਹੇ ਸਨ, ਇਹ ਇਸ ਭਾਵਨਾ ਚੋਂ ਹੀ ਉਪਜਦੀ ਸੀ ਕਿ ਸਕੂਲ ਨੂੰ ਹਰ ਕੀਮਤ ਤੇ ਕਾਮਯਾਬ ਕਰਨਾ ਹੈ।

## ਸ. ਸੰਤ ਸਿੰਘ ਜ਼ਰਗਰ ਨਮਿਤ ਭੋਗ

ਸੰਤ ਸਿੰਘ ਜ਼ਰਗਰ ਪਰਵਾਰ ਨੇ ਸਤਿਗੁਰੂ ਜੀ ਤਕ ਪਹੁੰਚ ਕੀਤੀ ਸੀ ਕਿ ਜੇ ਸ. ਸੰਤ ਸਿੰਘ ਨਮਿਤ ਭੋਗ ਸਮੇਂ ਆਪ ਦਰਸ਼ਨ ਦੇ ਸਕਣ ਪਰ 25 ਫਰਵਰੀ ਨੂੰ ਬਸੰਤ ਸੀ ਅਤੇ 24 ਨੂੰ ਹੋਰ ਪ੍ਰੋਗਰਾਮ ਸਨ। ਆਗਿਆ ਹੋਈ ਤੁਸੀਂ 24 ਨੂੰ ਭੋਗ ਪਾ ਲਓ। ਘਰ ਚਰਨ ਪਾਉਣ ਲਈ ਅਗਲੀ ਵਾਰ ਆਇਆਂ ਪਾ ਲਵਾਂਗੇ।

ਅੱਜ 2 ਤੋਂ 3.30 ਤਕ ਜਥੇਦਾਰ ਸੇਵਾ ਸਿੰਘ ਜੀ ਦਾ ਪ੍ਰਭਾਵਸ਼ਾਲੀ ਕੀਰਤਨ, ਫਿਰ ਇਕ ਘੰਟੇ ਲਈ ਹਰਭਜਨ ਸਿੰਘ ਗੁਰਦੇਵ ਸਿੰਘ ਤੇ ਸੰਤ ਹਰਬੰਸ ਸਿੰਘ ਘੁਲੇ ਦਾ ਕੀਰਤਨ ਹੋਇਆ ਅਤੇ ਫਿਰ ਪੌਣਾ ਘੰਟਾ ਪੰ: ਗੋਪਾਲ ਸਿੰਘ ਹੁਰਾਂ ਨੇ 'ਮ੍ਰਿਤੂ' ਉਤੇ ਮਨਮਨਵੀ ਤਕਰੀਰ ਕੀਤੀ। ਰਿਸ਼ਤੇਦਾਰ, ਸਾਧ ਸੰਗਤ ਤੇ ਸ੍ਰੀ ਸੰਤ ਸਿੰਘ ਦਾ ਮਿਤਰਚਾਰਾ ਬਹੁਤ ਗਿਣਤੀ ਵਿਚ ਇਕਤਰ ਹੋ ਗਿਆ। 5.30 ਵਜੇ

ਸ੍ਰੀ ਆਦਿ ਗ੍ਰੰਥ ਜੀ ਦਾ ਭੋਗ ਪੈ ਗਿਆ। ਭੇਟਾ ਹੋਈ ਮਾਇਆ ਨਾਲ ਗੁਰਦੁਆਰੇ ਦੇ ਬਰਤਨ ਆਦਿ ਬਣਵਾਏ ਜਾਣਗੇ।

ਗੁਰਦੇਵ ਸਿੰਘ ਸਰੋਦ ਨੇ ਦੱਸਿਆ ਕਿ ਸੰਤ ਸਿੰਘ ਪਹਿਲਾਂ ਪਹਿਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਜੀ ਲਾਂਗਰੀ ਰਹੇ। ਇਹਨਾ ਅਲੌਕਾਰ ਸਬਜ਼ੀਆਂ ਬਣਾ ਕੇ ਸਤਿਗੁਰੂ ਜੀ ਅਤੇ ਨਾਲ ਦਿਆਂ ਨੂੰ ਹੈਰਾਨ ਕਰ ਦੇਣਾ। ਮੱਕੀ ਦੇ ਭੁੱਜੇ ਦਾਣਿਆਂ ਦੀ ਸਬਜ਼ੀ, ਦਹੀਂ ਦੀ ਛਿੱਡੀ ਦੀ ਭੁਰਜੀ, ਸਿੰਘ ਦਾ ਕਮਾਲ ਸੀ।

## 25 ਜਨਵਰੀ 1982, ਸੋਮਵਾਰ
## ਨਵੀਂ ਦਿੱਲੀ, ਬਸੰਤ

ਅੱਜ ਬਹੁਤ ਸਵਖਤੇ ਮੈਂ ਅਪਣੇ ਤਿੰਨ ਬਚਿਆਂ ਅਤੇ ਚੌਥੇ ਦਾਮਾਦ ਬਲਬੀਰ ਸਿੰਘ ਨਾਲ ਆਸਾ ਦੀ ਵਾਰ ਦੇ ਕੀਰਤਨ ਸਮੇਂ ਧਰਮਸਾਲਾ ਪਹੁੰਚੇ। ਸ੍ਰੀ ਸਤਿਗੁਰੂ ਜੀ ਰਾਤੀਂ ਕਿਸੇ ਵੇਲੇ ਵੀ ਆ ਪਹੁੰਚੇ, ਦਿੱਲੀ। ਗੱਲ ਭਿੰਨੀ ਸੁਗੰਧੀ ਵਾਂਗ ਘਰ ਘਰ ਪਹੁੰਚ ਗਈ। ਅੱਜ ਦਾ ਦਿਨ ਬਸੰਤ ਪੰਚਮੀ ਦੇ ਤੌਰ ਮਨਾਇਆ ਜਾ ਰਿਹਾ ਹੈ।

ਸਤਿਗੁਰੂ ਜੀ ਸੁੰਦਰ, ਸਫੈਦ ਚਾਨਣੀਆਂ ਕਨਾਤਾਂ ਵਾਲੇ ਪੰਡਾਲ ਵਿਚ ਸ਼ੋਭ ਕੇ, ਅਪਣੇ ਕੀਰਤਨਕਾਰ ਬੱਚਿਆਂ ਤੋਂ ਵਾਰ ਸੁਣ ਰਹੇ ਸਨ। ਮੱਥਾ ਟੇਕਣ ਵਾਲਿਆਂ ਦਾ ਮੱਥਾ ਟੇਕਣਾ ਜਾਰੀ ਸੀ। ਬਹੁਤ ਵਿਸ਼ਾਲ ਪੰਡਾਲ ਵਿਚ ਸੰਗਤ ਦਾ ਇਕੱਠ ਹਰ ਪਲ ਵਧਦਾ ਜਾ ਰਿਹਾ ਸੀ।

ਅੱਜ 16 ਸ਼ਾਦੀਆਂ ਹੋਣੀਆਂ ਸਨ। ਇਸ ਵਾਰ ਹਵਨ ਕੁੰਡ ਦੁਆਲੇ, ਵਿਆਹ ਕਰਵਾਣ ਵਾਲੇ ਜੋੜਿਆਂ ਤੋਂ ਇਲਾਵਾ ਬੀਬੀਆਂ ਨੂੰ ਥਾਂ ਦਿੱਤਾ ਗਿਆ ਤਾਕਿ ਉਹ ਵਿਆਹਾਂ ਬਾਰੇ ਜਿੰਨੀ ਦਿਲਚਸਪੀ ਰਖਦੀਆਂ ਹਨ, ਉਸ ਵਿਚ ਅਨੰਦਦਾਇਕ ਵਾਧਾ ਹੋਵੇ। ਸਤਿਗੁਰੂ ਜੀ ਦਾ ਚੰਦੋਆ ਸੈੱਟ ਤੇ ਫੁੱਲਾਂ ਦੇ ਹਾਰਾਂ ਨਾਲ ਫਬਦਾ ਸੁੰਦਰਤਾ ਤੇ ਸ਼ਰਧਾ ਭਾਵਨਾ ਦਾ ਵਿਸਤਾਰ ਕਰ ਰਿਹਾ ਸੀ। ਇਸ ਬਾਰੇ ਪ੍ਰਬੰਧ ਦੇ ਕਰਤਾ ਸ. ਹੰਸਪਾਲ ਤੇ ਸੰਤ ਦਿਆਲ ਸਿੰਘ ਸਹੂਵਾਲ ਆਦਿਕ ਸਿੱਖ ਸਨ।

ਅੱਜ ਦੀ ਵਾਰ, ਅਨੰਦ ਕਾਰਜ ਤੇ ਭੋਗਾਂ ਦੇ ਸ਼ਲੋਕਾਂ ਦੀ ਅਰਦਾਸ

ਵੀ 8 ਵਜੇ ਹੋ ਗਈ। ਜਾਪਦਾ ਸੀ ਕੋਈ ਬੇਮਰਿਆਦਗੀ ਹੋ ਗਈ ਹੈ, ਸਤਿਗੁਰੂ ਜੀ ਨੇ ਸ. ਬੂਟਾ ਸਿੰਘ ਅਤੇ ਸ. ਮਨਚੰਦਾ ਦੇ ਮਾਤਾ ਪਿਤਾ ਨੂੰ ਸੱਦ ਕੇ ਤਾੜਿਆ। ਮਨਚੰਦੇ ਦੇ ਮਾਤਾ ਪਿਤਾ ਨੂੰ ਸੱਦ ਆਖਿਆ: ਕੋਈ ਵੀ ਗੱਲ ਗ਼ਲਤ ਹੋਈ ਤਾਂ ਮਾੜੀ ਹੋਵੇਗੀ। ਘਰਾਂ ਵਿਚ ਕਿਸੇ ਤਰ੍ਹਾਂ ਦਾ ਵਖਾਵਾ ਨ ਹੋਵੇ ਨ ਕੁਝ ਲਿਆ ਜਾਇ ਨ ਕੁਛ ਦਿੱਤਾ ਜਾਇ। ਤੁਹਾਡੀ ਕੀਤੀ ਹੋਈ ਕੋਈ ਵੀ ਗ਼ਲਤ ਗੱਲ ਮੈਨੂੰ ਸੰਗਤ ਵਿਚ ਝੂਠਿਆਂ ਪਾਵੇਗੀ।

## ਸਤਿਗੁਰੂ ਜੀ ਦਾ ਉਪਦੇਸ਼

20 ਸਾਧਾਰਨ ਪਾਠਾਂ ਦਾ ਭੋਗ, ਇਕ ਪਾਠ ਸਤਿਗੁਰੂ ਜੀ ਦੇ ਦਰਸ਼ਨ ਨਮਿਤ ਸੀ। ਸਤਿਗੁਰੂ ਜੀ ਨੇ ਸੰਗਤ ਨੂੰ ਸੰਬੋਧਨ ਕੀਤਾ, ਸਾਰ: ਨਾਮਧਾਰੀ ਸਾਡਾ ਨਾਂ ਨਾਮ ਜਪਣ ਕਰਕੇ ਹੀ ਹੈ ਸਾਨੂੰ ਹਰ ਸਮੇਂ ਨਾਮ ਸਿਮਰਨ ਵਲ ਧਿਆਨ ਰਖਣਾ ਚਾਹੀਦਾ ਹੈ। ਇਕ ਘੰਟਾ ਨਾਮ ਸਿਮਰਨ ਹਰ ਕੋਈ ਕਰੇ ਭਾਵੇਂ ਤਾਪ ਵੀ ਚੜ੍ਹਿਆ ਹੋਵੇ। ਇਕ ਮਹੀਨੇ ਵਿਚ ਇਕ ਪਾਠ ਵੀ ਜ਼ਰੂਰੀ ਹੈ। ਦਸਮ ਗ੍ਰੰਥ ਦੇ ਪਾਠ ਵੀ ਜ਼ਰੂਰ ਹੋਣ।

ਕੁੜੀਆਂ ਦੇ ਭਰਵਟੇ ਮੁੰਡਿਆਂ ਦੀਆਂ ਦਾਹੜੀਆਂ ਕੱਟੀਆਂ-ਕੁਤਰੀਆਂ ਹੋਣ ਤਾਂ ਵਿਆਹ ਕਰਨ ਤੇ ਜੀ ਨਹੀਂ ਕਰਦਾ। ਇਸ ਪੱਖੋਂ ਆਪ ਹੀ ਰੋਕ ਸਕੋ, ਅਗੇ ਹੋ ਕੇ ਰੋਕੋ।

ਤੁਸਾਂ ਭਾਰਤ ਦੀ ਸੰਸਕ੍ਰਿਤੀ ਸੰਭਾਲੀ ਹੋਈ ਹੈ, ਜੇ ਤੁਸਾਂ ਵੀ ਉਹ ਛੱਡ ਦਿੱਤੀ ਤਾਂ ਮਲਟੀਪਲਾਈ ਕਿਸ ਨਾਲ ਕਰਾਂਗੇ?

ਨਿਕੀਆਂ ਨਿਕੀਆਂ ਗੱਲਾਂ ਮਰਿਆਦਾ ਦੀਆਂ ਯਾਦ ਰਖਿਆ ਕਰੋ। ਵਿਆਹ ਵਿਚ ਲੈਣ ਦੇਣ ਤੇ ਹੋਰ ਗਲਤੀਆਂ ਹੋ ਜਾਣ ਤਾਂ ਖਿਮਾ ਮੰਗੋ, ਡੰਨ ਲਗੇ ਤਾਂ ਖੁਸ਼ੀ ਨਾਲ ਭੁਗਤੋ।

ਬਚਪਨ ਤੋਂ ਬੱਚਿਆਂ ਨੂੰ ਦੱਸੋ ਕਿ ਉਹ ਵਰਦੀ ਨ ਪਾਣ ਜੋ ਉਨ੍ਹਾਂ ਦੇ ਲਹੂ ਪੀਣੇ ਹਾਕਮਾਂ (ਅੰਗਰੇਜਾਂ) ਦੀ ਹੈ, ਜਿਨ੍ਹਾਂ ਭਾਰਤ ਵਿਚ

200 ਸਾਲ ਤੇ ਪੰਜਾਬ ਵਿਚ 100 ਸਾਲ ਜ਼ੁਲਮ ਕੀਤਾ ਹੈ।

ਆਪਸ ਵਿਚ ਪ੍ਰੇਮ ਪਿਆਰ ਨਾਲ ਰਹੋ ਅਤੇ ਚੰਗਿਆਂ ਦੀ ਰੀਸ ਕਰੋ।

ਸਤਿਗੁਰੂ ਜੀ ਨੇ ਸ਼ਹੀਦ ਬਿਸ਼ਨ ਸਿੰਘ ਸਕੂਲ ਬਾਰੇ ਸਾਧ ਸੰਗਤ ਨੂੰ ਆਪ ਸੂਚਤ ਕੀਤਾ ਕਿ ਸੰਗਤ ਇਕਾਗਰ ਚਿੱਤ ਬੈਠ ਕੇ ਉਨ੍ਹਾਂ ਦਾ ਪ੍ਰੋਗਰਾਮ ਧਿਆਨ ਨਾਲ ਸੁਣੇ।

ਉਪ੍ਰੰਤ ਮੈਨੂੰ ਆਗਿਆ ਹੋਈ, ਮੈਂ ਸ਼ਹੀਦ ਬਿਸ਼ਨ ਸਿੰਘ ਸਕੂਲ ਬਾਰੇ ਮੋਟੀ ਮੋਟੀ ਜਾਣਕਾਰੀ ਦਿੱਤੀ:

ਜੋ ਸਕੂਲ ਬਿਲਡਿੰਗ ਅਜ ਤਕ ਤਿਆਰ ਹੋਈ ਹੈ ਉਸ ਤੇ ਬਿਨਾ ਪਲਾਨ ਤੋਂ 1,50,000/- ਖਰਚ ਆਇਆ ਹੈ। ਉਗ੍ਰਾਹੀ ਦੁਆਰਾ ਕੇਵਲ 60,000/- ਹੀ ਆਇਆ ਹੈ ਬਾਕੀ ਦਾ ਖਰਚਾ ਸੰਤ ਮਹਿੰਦਰ ਸਿੰਘ-ਬਲਵੰਤ ਸਿੰਘ ਬਾਲੀ ਨਗਰ ਵਾਲਿਆਂ ਅਪਣੇ ਪੱਲਿਓਂ ਹੀ ਕੀਤਾ ਹੈ। ਸੰਤ ਬਲਵੰਤ ਸਿੰਘ ਹੁਰਾਂ ਦੀ ਕਾਰ 5 ਨਵੰਬਰ 1981 ਤੋਂ ਹੀ ਬਿਨਾ ਮੁਆਵਜਿਓਂ ਬੱਚਿਆਂ ਨੂੰ ਲਿਜਾਣ-ਲਿਆਣ ਦੀ ਸੇਵਾ ਕਰਦੀ ਹੈ। ਸਤਿਗੁਰੂ ਜੀ ਤਾਂ ਸਾਡੀ ਹਰ ਗੱਲ ਹਰ ਕੰਮ ਦਾ ਆਧਾਰ ਹਨ। ਸੇਠ ਵਿਵੇਕ ਸਿੰਘ ਸਕੂਲ ਦੇ ਪੈਟਰਨ ਹਨ, ਅਤੇ ਹੇਠ ਲਿਖੀ ਸੂਚੀ ਵਾਲੇ ਸਿੰਘਾਂ ਬੀਬੀਆਂ ਸਕੂਲ ਵਾਸਤੇ ਮਾਇਆ ਲਿਖਵਾਈ :

ਸ. ਸੁਰਿੰਦਰ ਸਿੰਘ ਮਨਚੰਦਾ

ਸ. ਸੇਵਾ ਸਿੰਘ ਮਾ: ਏਕੇਸ਼ੀਨ

ਸ. ਹਰਵਿੰਦਰ ਸਿੰਘ ਹੰਸਪਾਲ

ਸੰਤ ਬਲਵੰਤ ਸਿੰਘ ਬਾਲੀ ਨਗਰ

ਸੰਤ ਮਹਿੰਦਰ ਸਿੰਘ ਬਾਲੀ ਨਗਰ

ਸੰਤ ਚਰਨ ਸਿੰਘ ਫਰੀਦਾਬਾਦ

ਸ. ਜੰਗ ਬਹਾਦਰ ਸਿੰਘ

ਸੰਤ ਸੁਖ ਦਰਸ਼ਨ ਸਿੰਘ ਆਰਕੀਟੈਕਟ

ਸ. ਦਲਬੀਰ ਸਿੰਘ ਸਕੱਤਰ ਸਕੂਲ

ਸ. ਕਿਸ਼ਨ ਸਿੰਘ ਨਾਗੀ

ਸ. ਬਾਵਾ ਸਿੰਘ ਨਾਮਧਾਰੀ ਕਾਲੋਨੀ

ਸ. ਸਾਧਾ ਸਿੰਘ ਮੁਹਾਰਾਂ ਵਾਲੇ

ਹੋਰ ਸੂਚੀ ਇਸ ਪ੍ਰਕਾਰ ਹੈ:

1. ਬੀਬੀ ਤੋੜਾਂ ਡੀ.ਟੀ.ਸੀ. ਕਾਲੋਨੀ
2. ਸੰਤ ਹਰਬੰਸ ਸਿੰਘ ਮੁਹਾਰਾਂ ਵਾਲੇ
3. ਸੰਤ ਅਮਰ ਸਿੰਘ ਨਿਰਮਾਣ
4. ਸੰਤ ਜੀਤ ਸਿੰਘ ਫਲੋਰਾ, ਨੈਰੋਬੀ
5. ਸੰਤ ਗੋਪਾਲ ਸਿੰਘ ਸ੍ਰੀ ਨਗਰ
6. ਸੰਤ ਸੁਰਜੀਤ ਸਿੰਘ ਮਹਾਵੀਰ ਨਗਰ
7. ਸੰਤ ਮਹਿੰਦਰ ਸਿੰਘ ਬਾਲੀ ਨਗਰ
8. ਸੰਤ ਚਰਨ ਸਿੰਘ ਸਾਹਿਬਾਬਾਦ
9. ਸੰਤ ਗੁਰਨਾਮ ਸਿੰਘ ਨੇਗੀ ਰਾਜੋਰੀ ਗਾਰਡਨ
10. ਸੰਤ ਕਰਤਾ ਸਿੰਘ ਜੇ.ਜੇ. ਕਾਲੋਨੀ
11. ਸੰਤ ਪ੍ਰੀਤਮ ਸਿੰਘ ਬਾਲੀ ਨਗਰ
12. ਸੰਤ ਜੋਗਾ ਸਿੰਘ ਸਕਤ੍ਰ ਸ਼: ਬਿ: ਸਿੰ: ਸਕੂਲ
13. ਸ. ਬਲਬੀਰ ਸਿੰਘ ਸ਼: ਬਿ: ਸਿੰ: ਸਕੂਲ
14. ਸੰਤ ਬਿਅੰਤ ਸਿੰਘ
15. ਸ. ਸੁਰਿੰਦਰ ਸਿੰਘ ਮੱਲ੍ਹ ਵਾਲੀ
16. ਸੰਤ ਗਿਆਨ ਸਿੰਘ ਖਾਰੇਵਾਲੇ

17. ਸੰਤ ਗੁਰਦੀਪ ਸਿੰਘ ਢੋਡਾ
18. ਸੰਤ ਗੁਰਬਚਨ ਸਿੰਘ ਨਾਮਧਾਰੀ ਕਾਲੋਨੀ
19. ਸੰਤ ਅਮਰ ਸਿੰਘ ਨਾਮਧਾਰੀ ਕਾਲੋਨੀ

## ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦੀ ਮੈਨੇਜਿੰਗ ਕਮੇਟੀ ਮੈਂਬਰ

1. ਸੇਠ ਤਰਲੋਕ ਸਿੰਘ ਪੈਟਰਨ
2. ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਪ੍ਰੈਜ਼ੀਡੈਂਟ
3. ਸ. ਸੁਲੱਖਣ ਸਿੰਘ ਸੀਨੀਅਰ ਵਾਈਸ ਪ੍ਰੈਜ਼ੀਡੈਂਟ
4. ਸ. ਦਲਬੀਰ ਸਿੰਘ ਬਾਲੀ ਨਗਰ ਜਨਰਲ ਸੈਕ੍ਰੇਟਰੀ
5. ਸੰਤ ਜੋਗਾ ਸਿੰਘ ਸਹਾਇਕ ਸਕੱਤਰ
6. ਸੰਤ ਜੁਗਿੰਦਰ ਸਿੰਘ ਹਰੀ ਨਗਰ ਖਜ਼ਾਨਚੀ
7. ਬੀਬੀ ਬਿਅੰਤ ਕੌਰ ਐਗਜ਼ੈਕਟਿਵ ਮੈਂਬਰ
8. ਸ. ਸੰਤ ਸਿੰਘ (ਬੀਬੀ ਜੀ ਦੇ ਪਤੀ ਦੇਵ)
   ਜਨ: ਮੈਨੇਜਰ ਭੇਲ
9. ਸੰਤ ਮਹਿੰਦਰ ਸਿੰਘ ਬਾਲੀ ਨਗਰ
10. ਸੰਤ ਬਲਵੰਤ ਸਿੰਘ ਬਾਲੀ ਨਗਰ
11. ਸ. ਜੰਗ ਬਹਾਦਰ ਸਿੰਘ ਸਾਹਿਬਪੁਰਾ
12. ਸ. ਬਲਦੇਵ ਸਿੰਘ ਚਾਨਾ
13. ਸ. ਸੁਖਦੇਵ ਸਿੰਘ ਬਾਲੀ ਨਗਰ
14. ਪ੍ਰੀਤਮ ਸਿੰਘ ਕਵੀ

-----

ਰਾਗੀਆਂ ਦੇ ਸੱਜੇ ਹੱਥ ਨਾਮਧਾਰੀ ਵੇਸ਼ ਭੂਸ਼ਾ ਵਿਚ $3^1/_2$ ਸਾਲ ਤੋਂ 7 ਸਾਲ ਤੱਕ ਦੀ ਉਮਰ ਦੇ ਬੱਚੇ ਸਜਦੇ ਪਏ ਸਨ। ਇਹਨਾਂ ਨੂੰ

ਸੰਭਾਲਣ ਵਾਲੀਆਂ ਬੀਬੀ ਸਤਵੰਤ ਐਮ.ਏ.ਬੀ.ਟੀ. ਸਪੁਤ੍ਰੀ ਗਿ. ਜਸਵੰਤ ਸਿੰਘ ਅਤੇ ਬੀਬੀ ਦਰਸ਼ਨਾ ਨਰਸਰੀ ਵੈਡ। ਬੱਚੇ ਕੇਵਲ 20 ਹਨ।

ਸਤਿਗੁਰੂ ਜੀ ਨੂੰ ਜਿਥੇ ਅਪਣੇ ਸਕੂਲ ਦੇ ਬੱਚੇ ਵੇਖ ਕੇ ਅਪਣਾ ਤੇ ਸਾਡਾ ਬਚਪਨ ਚੇਤੇ ਆਇਆ ਓਥੇ ਇਸ ਸਕੂਲ ਦੀ ਪ੍ਰਗਤੀ ਵਲ ਵੀ ਮੇਹਰ ਨਜ਼ਰ ਬਖ਼ਸ਼ੀ। ਸਭ ਤਰ੍ਹਾਂ ਜੈ ਜੈਕਾਰ ਹੋਈ।

ਸਾਧ ਸੰਗਤ ਨੂੰ ਸਕੂਲ ਸਹਾਇਤਾ ਹਿਤ ਮੈਂ ਸੁਭਾਵਕ ਜਿਹੀ ਅਪੀਲ ਕੀਤੀ। ਸਿੱਟੇ ਵਜੋਂ ਸਾਧ ਸੰਗਤ 50/- ਤੋਂ 1000 ਤਕ ਮਹੀਨਾ ਦੇਣ ਵਾਸਤੇ ਰਕਮਾਂ ਲੈ ਕੇ ਹਾਜ਼ਰ ਹੋ ਗਈ। ਸ. ਜੋਗਾ ਸਿੰਘ, ਸੰਤ ਮਹਿੰਦਰ ਸਿੰਘ, ਸੰਤ ਸਤਵੰਤ ਸਿੰਘ ਆਦਿ ਸੱਜਣ ਮਾਇਆ ਲਿਖਣ ਤੇ ਸੰਭਾਲਣ ਹਿਤ ਬੈਠ ਗਏ।

ਸਤਿਗੁਰੂ ਜੀ ਬਹੁਤ ਪ੍ਰਸੰਨ ਸਨ, ਸਾਧ ਸੰਗਤ ਵੀ ਬਹੁਤ ਖੁਸ਼ ਸੀ। ਪਬਲਿਕ ਉਤੇ ਨਿਕੇ ਬੱਚਿਆਂ ਉਤੇ ਕੀਤੀ ਮਿਹਨਤ ਦਾ ਬਹੁਤ ਪ੍ਰਭਾਵ ਸੀ ਅਤੇ ਕਈ ਸਰੀਰਾਂ ਨੇ ਅਪਨੇ ਬੱਚਿਆਂ ਬਾਰੇ ਨੋਟ ਕਰਵਾਇਆ ਕਿ ਉਹ ਦਾਖ਼ਲ ਕਰਵਾਣਗੇ। 9 ਵਜੇ ਤਕ ਇਹ ਪ੍ਰੋਗਰਾਮ ਖ਼ਤਮ ਹੋ ਗਿਆ।

ਸਤਿਗੁਰੂ ਜੀ ਦਾ ਚੋਕੜਾ ਜੁ 4 ਵਜੇ ਤੋਂ ਦੀਵਾਨ ਵਿਚ ਜਾਰੀ ਸੀ ਹੁਣ ਖੁਲਿਆ ਅਤੇ ਆਪ ਸ੍ਰੀ ਹਰੀ ਪ੍ਰਤਾਪ ਨਿਵਾਸ ਵਿਖੇ ਆਰਾਮ ਹਿਤ ਪਹੁੰਚੇ।

ਭਾਵੇਂ ਇਹ ਸਮਾਗਮ ਦਿੱਲੀ ਦਾ ਹੀ ਸੀ, ਪਰ ਸ. ਅਤਿੰਦਰਪਾਲ ਸਿੰਘ ਆਦਿ ਭੁਪਾਲੋਂ, ਸ. ਅਮਰੀਕ ਸਿੰਘ ਆਦਿ ਜੰਮੂਓਂ, ਸੰਤ ਅਜੀਤ ਸਿੰਘ ਸੋਧੀ ਆਦਿ ਜਲੰਧਰੋਂ, ਹੋਰ ਵੀ ਅਨੇਕਾਂ ਪ੍ਰਾਂਤਾਂ ਸ਼ਹਿਰਾਂ ਵਿਚੋਂ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਸੰਗਤ ਆਈ। ਯੂ.ਕੇ. ਵਿਚੋਂ ਆਏ ਸ. ਹਰਚਰਨ ਸਿੰਘ ਰੰਧਾਵਾ, ਸ. ਅਮਰ ਸਿੰਘ ਭਮਰਾ ਤੇ ਬੀਬੀ ਗੁਰਦੇਵ

ਕੌਰ ਹੋਰੀਂ ਇਸ ਅਵਸਰ ਤੇ ਪਹੁੰਚੇ ਹੋਏ ਸਨ।

ਜਦੋਂ ਮੈਂ ਪਿਛਲੇ ਤਿੰਨਾਂ ਨਾਲ ਕੋਠੀ 1-6 ਬੀ ਵਿਚ ਗਿਆ ਤਾਂ 12.30 ਹੋ ਚੁਕੇ ਸਨ। ਸਤਿਗੁਰੂ ਜੀ ਪ੍ਰਸ਼ਾਦ ਛਕ ਕੇ ਥੋੜ੍ਹਾ ਕੁ ਆਰਾਮ ਕਰਕੇ ਉਠੇ ਸਨ ਅਤੇ ਵੱਖ ਵੱਖ ਵਿਅਕਤੀਆਂ ਨਾਲ, ਅਤੇ ਕੱਲਿਆਂ ਕੱਲਿਆਂ ਅੰਦਰ ਸੱਦ ਸੱਦ ਬਚਨ ਕਰ ਰਹੇ ਸਨ।

ਬੈਠਣ ਕਮਰੇ ਵਿਚ ਇਕ ਬ੍ਰਿਧ ਆਰਟਿਸਟ ਅਪਣੀ ਸ਼ਾਗਿਰਦ ਬੀਬੀ ਇੰਦਰਜੀਤ ਕੌਰ ਸਪੁਤ੍ਰੀ ਸੰਤ ਮੇਲਾ ਸਿੰਘ ਲਖਨਊ ਨਾਲ, ਕਰੋਲ ਬਾਗ ਵਿਖੇ ਦੋ ਤਸਵੀਰਾਂ ਗੁਰੂ ਰਾਮ ਸਿੰਘ ਜੀ ਅਤੇ ਇਕ ਸੀਨਰੀ ਵੀ ਸਜਾ ਕੇ ਉਡੀਕ ਰਹੇ ਸਨ, ਪਰ ਜਿਵੇਂ ਸਤਿਗੁਰੂ ਜੀ ਨੂੰ ਨਾ ਸੂਚਿਤ ਕੀਤਾ ਗਿਆ ਹੋਵੇ। ਸਤਿਗੁਰੂ ਜੀ ਤਾਂ ਆਰਾਮ ਕਮਰਿਓਂ ਹੀ ਅਰਦਾਸਾ ਕਰ ਅੰਡੀ ਦੀ ਬੁਕਲ ਮਾਰ, ਪਊਏ ਪਹਿਨ ਰਵੌਂ ਰਵੀਂ ਹੇਠਾਂ ਉਤਰ ਗਏ ਤੇ ਤਿਆਰ ਖੜੀ ਸ. ਸੁਰਿੰਦਰ ਸਿੰਘ ਦੀ ਕਾਰ ਤੇ ਬੈਠ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਨੂੰ ਚਾਲੇ ਪਾ ਗਏ ਜਿਥੇ ਹੁਣ ਤਕ ਨਾਮ ਸਿਮਰਨ ਜਾਰੀ ਹੋ ਗਿਆ ਹੋਵੇਗਾ।

**ਖਿਮਾ ਕਰਕੇ ਸਮਾਗਮ ਤੋਰਿਆ:**

ਜਦੋਂ 2.15 ਵਜੇ ਨਾਮ ਸਿਮਰਨ ਸਮਾਪਤੀ ਦੀ ਅਰਦਾਸ ਹੋਈ ਤਾਂ ਸੰਤ ਇੰਦਰ ਸਿੰਘ ਵਿਸ਼ਨੂੰ ਗਾਰਡਨ, ਜਿਸਨੂੰ ਘਰ ਵਿਆਹ ਕਰਨ ਦਾ ਡੰਨ 1000/- ਲਗਾ ਸੀ ਉਹ ਹੁਣ 200/- ਲੈ ਕੇ ਹਾਜ਼ਰ ਹੋ ਗਿਆ। ਸਤਿਗੁਰੂ ਜੀ ਨੇ ਬਾਕੀ ਸਾਰੀ ਰਕਮ ਖਿਮਾ ਕਰ ਦਿਤੀ ਅਤੇ ਸਿੰਘ ਨੂੰ ਸੁਮਾਰਗ ਤੇ ਚਲਣ ਦੀ ਪ੍ਰੇਰਨਾ ਦਿੱਤੀ।

ਅਤੇ ਕੀਰਤਨਕਾਰਾਂ ਨੇ ਬਸੰਤ ਦਾ ਸਬਦ ਪੜ੍ਹਨਾ ਸ਼ੁਰੂ ਕੀਤਾ: ਸਭ ਮਦ ਮਾਤੇ ਕੋਊ ਨ ਜਾਗ' ਸਵੇਰੇ ਵੀ ਆਸਾ ਦੀ ਵਾਰ ਪਿਛੋਂ ਬਸੰਤ ਦੀ ਵਾਰ ਅਤੇ ਇਕ ਸ਼ਬਦ ਬਸੰਤ ਵਿਚ ਗੰਵਿਆਂ ਗਿਆ ਸੀ।

## ਪ੍ਰਭਾ ਮੰਡਲ ਦੀਆਂ ਵਿਅਕਤੀਆਂ

ਅੱਜ ਸ੍ਰੀ ਸਤਿਗੁਰੂ ਜੀ ਦੇ ਵੱਡਾ ਮੰਡਲ ਵਿਚ ਹੇਠ ਲਿਖੇ ਵਿਅਕਤੀ ਸਨ: ਸੇਠ ਤਰਲੋਕ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਗਿਆਨ ਸਿੰਘ ਹੰਸਪਾਲ, ਸੰਤ ਜਰਨੈਲ ਸਿੰਘ ਬਾਲੀ ਨਗਰ, ਸ. ਸੁਰਿੰਦਰ ਸਿੰਘ ਮਨਚੰਦਾ, ਸ. ਹਰਚਰਨ ਸਿੰਘ ਰੰਧਾਵਾ ਯੂ.ਕੇ. ਸੇਠ ਪਿਆਰਾ ਸਿੰਘ ਬੈਂਕੋਕ, ਪੰ: ਗੋਪਾਲ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ, ਸੰਤ ਤਰਸੇਮ ਸਿੰਘ ਸਕੱਤਰ ਹਜੂਰੀ, ਸੰਤ ਬਲਕਾਰ ਸਿੰਘ ਸਾਬਕਾ ਸੇਵਕ, ਸੰਤ ਅਮਰ ਸਿੰਘ ਨਿਰਮਾਣ, ਸ. ਬਲਦੇਵ ਸਿੰਘ ਚਾਨਾ, ਸੰਤ ਮਹਿੰਦਰ ਸਿੰਘ ਬਹਾਦਰ ਗੜ੍ਹ, ਸ. ਦਲਜੀਤ ਸਿੰਘ ਸੋਖੀ, ਸ. ਸੰਤ ਸਿੰਘ ਸੀਨੀਅਰ ਮੈਨੇਜਰ ਭੇਲ, ਸੇਠ ਧਰਮ ਸਿੰਘ, ਸੰਤ ਪ੍ਰੀਤਮ ਸਿੰਘ ਬਾਲੀ ਨਗਰ, ਸ. ਅਮਰ ਸਿੰਘ ਭਮਰਾ, ਯੂ.ਕੇ., ਸੰਤ ਸੇਵਾ ਸਿੰਘ ਮੱਲ੍ਹ।

ਸਾਰਾ ਦਿਨ ਹੇਠ ਲਿਖੀ ਤਰਤੀਬ ਅਨੁਸਾਰ ਦੀਵਾਨ ਲਗੇ: ਜਥੇਦਾਰ ਗੁਰਦੀਪ ਸਿੰਘ ਦਿੱਲੀ, ਸੰਤ ਜੀਉਣ ਸਿੰਘ ਕਵੀਸ਼ਰ-ਹਰਦੇਵ ਸਿੰਘ ਆਦਿ, ਸੰਤ ਗਿਆਨ ਸਿੰਘ ਜਥੇਦਾਰ। ਅਜੇ ਸ਼ਬਦ ਜਾਰੀ ਸਨ ਕਿ ਸ੍ਰੀ ਗੁਰਬਚਨ ਸਿੰਘ ਠੇਕੇਦਾਰ ਤੇ ਸੰਤ ਮੇਲਾ ਸਿੰਘ ਆਦਿ ਦਰਜਨ ਭਰ ਨਾਮਧਾਰੀ ਸਿੰਘ ਬਾਦਾਮਾਂ ਦਾ ਥਾਲ ਉਪਰ 500/- ਰਖ ਕੇ ਮੱਥਾ ਟੇਕਿਆ। ਲਗਦਾ ਇਉਂ ਸੀ ਜਿਵੇਂ ਇਹ ਬਸੰਤ ਮੇਲੇ ਦੀ ਭੇਟਾ ਸੀ।

## ਪੰ: ਗੋਪਾਲ ਸਿੰਘ ਹੋਰਾਂ ਦੀ ਵਿਆਖਿਆ

2.45 ਪੰ: ਗੋਪਾਲ ਸਿੰਘ ਹੁਰਾਂ ਬਸੰਤ ਉਤਸਵ ਨਾਲ ਸੰਬੰਧਤ ਤਕਰੀਰ ਕੀਤੀ: ਸਤਿਗੁਰੂ ਰਾਮ ਸਿੰਘ ਜੀ ਦੇ ਪਿਤਾ ਬਾਬਾ ਜੱਸਾ ਸਿੰਘ ਜੀ ਲਲਤੋਂ ਤੋਂ ਰਾਈਆਂ ਵਿਖੇ ਆਏ। ਆਪ ਜੀ ਦੇ ਘਰ ਰਾਈਆਂ ਵਿਚ ਸਤਿਗੁਰੂ ਜੀ ਦਾ ਅਵਤਾਰ ਹੋਇਆ। ਪੰ: ਜੀ ਨੇ ਗੁਰੂ ਰਾਮ ਸਿੰਘ ਜੀ ਦੇ ਜੀਵਨ ਤੇ ਸਮੁਚੇ ਤੌਰ ਤੇ ਰੌਸ਼ਨੀ ਪਾਈ।

3.10 ਹੋਏ ਤਾਂ ਦੀਨ ਦਿਆਲ ਜੀ ਸਹਿਜ ਨਾਲ ਉਠ ਸੇਵਕਾਂ ਸਮੇਤ ਕਾਰਾਂ ਵਿਚ ਬੈਠ ਗਏ ਤੇ ਕਾਰਾਂ ਜਿਵੇਂ ਤਿਆਰ ਹੀ ਸਨ ਜੀਵਨ ਨਗਰ ਜਾਣ ਲਈ। ਦੀਵਾਨ ਤੇ ਵਖਿਆਣ ਚਲਦਾ ਰਿਹਾ। ਪੰਡਿਤ ਜੀ ਨੇ ਧਾਰਨਾ ਪੜੀ: ਹੋ ਰਹੀ ਜੈ ਜੈਕਾਰ ਚੀਨੀ ਵਾਲੇ ਪਾਤਸ਼ਾਹ ਦੀ। ਪੰਡਿਤ ਜੀ ਨੇ ਅਨੇਕਾਂ ਸਿਖਾਂ ਦੇ ਪ੍ਰਸੰਗ ਵੀ ਸੁਣਾਏ ਮੂਲ ਵਖਿਆਨ ਨਾਲ ਜੋੜ ਕੇ। ਦੀਵਾਨ 5.30 ਸ਼ਾਮ ਤਕ ਰਿਹਾ।

ਫਿਰ ਰਾਗੀਆਂ ਦਾ ਕੀਰਤਨ ਹੋਇਆ। ਸੰਤ ਹਰਭਜਨ ਸਿੰਘ ਸਿਤਾਰ, ਸੰਤ ਹਰਬੰਸ ਸਿੰਘ ਘੁੱਲਾ, ਸੁਖਵਿੰਦਰ ਸਿੰਘ ਪਿੰਕੀ ਨੇ ਬਸੰਤ ਦੇ ਸ਼ਬਦ ਗਾਏ। ਅਜ ਅਮਰ ਸਿੰਘ ਅੰਬੇ ਦਾ ਨ੍ਰਿਤ ਦਾ ਪ੍ਰੋਗਰਾਮ ਵੀ ਸੀ। ਪਿੰਕੀ ਨੇ ਬੜੇ ਧੀਰਜ ਨਾਲ ਨਿਰਤ ਸੰਬੰਧਤ ਤਬਲਾ ਵਜਾਇਆ।

## ਕਵੀ ਦਰਬਾਰ ਬਸੰਤ ਦਾ

ਦੋ ਵੇਲੇ ਦਾ ਅਟੁਟ ਲੰਗਰ ਨਾਮਧਾਰੀ ਧਰਮਸ਼ਾਲਾ ਵਿਚ ਸੀ। ਸੰਤ ਦਿਆਲ ਸਿੰਘ ਮਾਹੂਵਾਲ ਬੀਬੀ ਗੁਰਮੀਤ ਕੌਰ: 3/7 ਨਾਮਧਾਰੀ ਕਾਲੋਨੀ ਵਾਲਿਆਂ ਦੇ ਪ੍ਰਬੰਧ ਹੇਠ ਲੰਗਰ ਦੀ ਸੇਵਾ ਸੀ। ਕਾਲੋਨੀ ਦੀਆਂ ਭੈਣਾਂ ਤੇ ਵੀਰਾਂ ਨੇ ਭਰਪੂਰ ਸਹਿਯੋਗ ਦਿਤਾ।

ਇਸ ਵਾਰ ਸੰਗਤ ਦੀ ਭਰਪੂਰ ਹਾਜ਼ਰੀ ਵਿਚ ਮੇਰੀ ਮੰਚ ਸਕੱਤਰੀ ਹੇਠ ਕਵੀ ਦਰਬਾਰ ਜਾਰੀ ਹੋਇਆ ਅਤੇ ਵਧੀਆ ਕਵੀ ਪਹਿਲਾਂ ਹੀ ਬੋਲ ਗਏ, ਇਹਨਾਂ ਲਾਲ ਕਿਲੇ ਦੇ ਕਵੀ ਦਰਬਾਰ ਵਿਚ ਸ਼ਾਮਲ ਹੋਣਾ ਸੀ। ਹੇਠ ਲਿਖੇ ਕਵੀਆਂ ਨੇ ਏਸੇ ਤਜਵੀਜ਼ ਅਨੁਸਾਰ ਕਵਿਤਾਵਾਂ ਪੇਸ਼ ਕੀਤੀਆਂ: ਸਮੱਸਿਆ ਸੀ: ਦੇਣ ਨਵਾਂ ਸੰਦੇਸ਼ ਬਹਾਰ ਆਈ।

ਸ. ਹਜ਼ਾਰਾ ਸਿੰਘ ਗੁਰਦਾਸਪੁਰੀ, ਸ. ਮਹਿੰਦਰ ਸਿੰਘ ਸਾਕਰ, ਸ. ਬਲਵੰਤ ਸਿੰਘ, ਆਸਾ ਸਿੰਘ ਮਸਤਾਨਾ, ਸ. ਕਿਰਪਾਲ ਸਿੰਘ ਹੀਰਾ, ਸ. ਬਲਵੰਤ ਸਿੰਘ ਕਾਫ਼ਰ, ਸ. ਬਲਬੀਰ ਸਿੰਘ ਢਿਲੋਂ ਸ. ਤਾਰਾ ਸਿੰਘ ਫਾਨੀ, ਸੰਤ ਗੁਰਬਖਸ਼ ਸਿੰਘ ਰਾਮਪੁਰੀ, ਸੇਠ ਤਰਲੋਕ ਸਿੰਘ

ਚਾਵਲਾ, ਸੰਤ ਹਰਭਜਨ ਸਿੰਘ ਸਿਤਾਰ (ਮਾ: ਅਮਰੀਕ ਸਿੰਘ ਦਾ ਗੀਤ) ਪ੍ਰੀਤਮ ਸਿੰਘ ਪੰਛੀ, ਪ੍ਰੀਤਮ ਸਿੰਘ ਕਵੀ, ਸ. ਪਰਮਜੀਤ ਸਿੰਘ ਯਾਜਕ, ਸੰਤ ਪ੍ਰੀਤਮ ਸਿੰਘ ਨਾਮਧਾਰੀ ਕਾਲੋਨੀ, ਸੰਤ ਮੇਹਰ ਸਿੰਘ ਨਾਮਧਾਰੀ ਕਾਲੋਨੀ।

ਇਹ ਕਵੀ ਦਰਬਾਰ ਦਿੱਲੀ ਵਿਚ ਹੱਲੇ ਦੇ ਦੀਵਾਨਾਂ ਦੇ ਬਾਦਸ਼ਾਹ ਜਥੇਦਾਰ ਸੇਵਾ ਸਿੰਘ ਜੀ ਦੀ ਪ੍ਰਧਾਨਗੀ ਹੇਠ ਹੋਇਆ ਅਤੇ ਖੁਦ ਜਥੇਦਾਰ ਜੀ ਨੇ ਹਰੇਕ ਕਵੀ ਨੂੰ ਭੇਟਾ ਦਿੱਤੀ। ਸੇਠ ਤਰਲੋਕ ਸਿੰਘ, ਸ. ਸੁਰਿੰਦਰ ਸਿੰਘ ਮਨਚੰਦਾ, ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ., ਸ. ਹਰਚਰਨ ਸਿੰਘ ਰੰਧਾਵਾ ਯੂ.ਕੇ. ਆਦਿ ਸਰੀਰਾਂ ਨੇ ਕਈਆਂ ਨੂੰ ਧਨ ਦਿਤਾ, ਜੋ ਕੁਝ ਸੰਗਤ ਵਿਚ ਮਿਲਿਆ ਉਹ ਵਖਰਾ ਹੈ। ਸੇਠ ਜੀ ਨੇ ਸ਼ਹੀਦ ਬਿਸ਼ਨ ਸਿੰਘ ਸਕੂਲ ਨੂੰ 800/- ਭੇਟ ਕੀਤੇ। 10.30 ਵਜੇ ਰਾਤ ਤਕ ਕਵੀ ਦਰਬਾਰ ਰਿਹਾ। ਧੰਨ ਧੰਨ ਹੋ ਗਈ।

## 30 ਜਨਵਰੀ, 1982, ਸ਼ਨੀਵਾਰ
## ਜਲੰਧਰ

ਮੈਨੂੰ ਸ. ਜਗਦੀਸ਼ ਸਿੰਘ 'ਵਰਿਆਮ' ਦਾ 30-31 ਜਨਵਰੀ 82 ਨੂੰ ਸੰਗੀਤ ਸੰਮੇਲਨ ਅਤੇ ਬਸੰਤ ਪੁਰਬ ਤੇ ਪਹੁੰਚਣ ਦਾ, ਜਲੰਧਰ ਲਈ ਸੱਦਾ ਸੀ ਤੇ ਸ. ਹਰਭਜਨ ਸਿੰਘ ਬਾਜਵੇ ਨੇ ਵੀ ਲਿਖਿਆ ਸੀ ਕਿ ਉਸਦੇ ਨਾਲ ਭੈਣੀ ਸਾਹਿਬ ਦਰਸ਼ਨਾਂ ਲਈ ਚੱਲਾਂ। ਮੈਂ 27 ਜਨਵਰੀ ਦਾ ਦਿਲੀਓਂ ਤੁਰ ਪਿਆ ਸਾਂ। ਕੰਗਾਂ ਅਤੇ ਕੋਟ ਬਾਦਲ ਖਾਂ ਤੋਂ ਹੋ ਕੇ, ਬੀਤੇ ਦਿਨ ਬਟਾਲੇ ਗਿਆ। ਬਾਜਵਾ ਦੇ ਸਟੂਡੀਓ ਤੋਂ ਪਤਾ ਲਗਾ ਕਿ ਮੈਨੂੰ ਮਿਲਣ ਵਾਸਤੇ ਬਾਜਵਾ ਤਾਂ ਸਵੇਰ ਦਾ ਜਲੰਧਰ ਤੁਰ ਗਿਆ ਹੈ। ਉਹਨੀਂ ਪੈਰੀਂ ਵਾਪਸ ਮੁੜਦੇ 4 ਵਜੇ ਸ਼ਾਮ ਤਕ ਜਗਦੀਸ਼ ਸਿੰਘ ਦੇ ਘਰ ਪੁੱਜਾ। ਸਬੱਬ ਐਸਾ ਬਣਿਆ ਕਿ ਏਥੇ ਵੀ ਕੁੰਡੇ ਵਜੇ ਹੋਏ ਸਨ। ਚੁੱਪ ਕਰਕੇ ਅੰਦਰ ਦਾਖਲ ਹੋ, ਸਾਮਾਨ ਧਰ, ਆਪ 'ਵਰਿਆਮ' ਦੇ ਦਫ਼ਤਰ ਗਿਆ। ਪਰ ਜਗਦੀਸ਼ ਸਿੰਘ ਦੇ ਦਰਸ਼ਨ ਓਥੇ ਵੀ ਨ ਹੋਏ।

### ਕੀ ਕਰਾਂ, ਕੀ ਨ ਕਰਾਂ

ਦੁਚਿੱਤੀ ਵਿਚ ਹੀ ਸਾਂ ਕਿ ਕੀ ਕਰਾਂ ਕੀ ਨ ਕਰਾਂ ਕਿ ਹਰਭਜਨ ਸਿੰਘ ਬਾਜਵਾ ਤੇ ਸ. ਈਸ਼ਰ ਸਿੰਘ ਪੀ.ਬੀ.ਆਈ. ਅਫਸਰ ਆਣ ਪਹੁੰਚੇ। ਇਹਨਾਂ ਨਾਲ ਸ. ਅਟਾਂਰੀ ਦੇ ਨਵੇਂ ਮਕਾਨ ਵਿਚ ਕੁਝ ਖਾਣ ਪੀਣ ਦੇ ਇਰਾਦੇ ਨਾਲ ਤੁਰੇ ਤਾਂ ਜਗਦੀਸ਼ ਸਿੰਘ ਸ਼ਾਸਤਰੀ ਚੌਂਕ ਵਿਚ ਮਿਲ ਪਏ, ਉਹ ਵੀ ਨਾਲ ਹੋ ਪਏ। ਉਹ ਵੀ ਟੀ.ਵੀ. ਵਾਲਿਆਂ ਨੂੰ

ਅਪਣਾ ਪ੍ਰੋਗਰਾਮ ਰੀਕਾਰਡ ਕਰਵਾ ਕੇ ਆਏ ਸਨ ਅਤੇ ਜੋ ਜੋ ਮੁਸ਼ਕਲਾਂ ਉਨ੍ਹਾਂ ਨੂੰ ਇਸ ਪ੍ਰੋਗਰਾਮ ਹਿਤ ਉਠਾਣੀਆਂ ਪਈਆਂ, ਪਤਾ ਲਗੀਆਂ।

ਅੱਜ ਦਿਨ ਬਹੁਤ ਠੰਢਾ, ਅਸਮਾਨ ਵਿਚ ਬਦਲਵਾਈ ਤੇ ਹਵਾ ਹੱਡੀਆਂ ਸੀਤ ਕਰ ਜਾਣ ਵਾਲੀ ਸੀ। ਸ. ਜਗਦੀਸ਼ ਸਿੰਘ ਪਰਵਾਰ ਦੇ ਮਾਤਾ ਪਿਤਾ ਤੇ ਭ੍ਰਾਤਾ ਨਾਲ ਨਾਮਧਾਰੀ ਧਰਮਸ਼ਾਲਾ ਸੈਂਟਰਲ ਟਾਊਨ ਵਿਚ ਹਰ ਪਰਕਾਰ ਦੀਆਂ ਤਿਆਰੀਆਂ ਵਿਚ ਮੈਂ ਵੀ ਰੁਝ ਗਿਆ। ਅੰਦਰ ਬਾਹਰ ਡੈਕੋਰੇਟ (ਫਬਾਇਆ) ਗਿਆ। ਉਡੀਕ ਸੀ ਸਤਿਗੁਰੂ ਜੀ ਦੀ ਪ੍ਰੀਤ ਨਗਰ ਜਲੰਧਰ ਵਿੱਚ ਗਦਾਈਪੁਰ ਵਾਲੇ ਸੰਤ ਬਦਨ ਸਿੰਘ ਦੇ ਪਿਤਾ ਸੰਤ ਸੋਹਣ ਸਿੰਘ ਜੀ ਨਮਿਤ ਭੋਗ ਸਮੇਂ 4 ਵਜੇ ਤਕ ਪਹੁੰਚਣ ਦੀ। ਪਰ ਜਦੋਂ ਅਸੀਂ, ਮੈਂ ਅਤੇ ਬਾਜਵਾ, ਸੋਢਲ ਵਾਲੇ ਚੌਕ ਵਿਚ ਅਪੜੇ ਤਾਂ ਸੰਤ ਸੁਰਜੀਤ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਜਲੰਧਰ ਨਹੀਂ ਆ ਰਹੇ। ਆਪ ਜੀ ਦੀ ਸਿਹਤ ਅਚਾਨਕ ਖਰਾਬ ਹੋ ਗਈ ਹੈ। ਸਾਨੂੰ ਦਿਨ ਦਾ ਠੰਢਾਪਣ ਪਹਿਲਾਂ ਤਾਂ ਨਹੀਂ ਸੀ ਰੜਕਿਆ, ਇਸ ਖ਼ਬਰ ਨਾਲ ਠੰਢ ਵਧੇਰੇ ਵਿਆਪਣ ਲਗੀ ਅਤੇ ਅੱਜ ਦੀ ਸੰਗੀਤ ਸਭਾ ਦਾ ਵਿਚਾਰ ਮਨੋ ਜਾਂਦਾ ਰਿਹਾ।

## ਸਤਿਗੁਰੂ ਜੀ ਸਰੀਰ ਕਰ ਢਿੱਲੇ

ਤਦ ਵੀ 6 ਵਜੇ ਰਾਤੀਂ ਨਾਮਧਾਰੀ ਧਰਮਸਾਲਾ ਵਿਚ ਗਿਆ: ਬਾਜਵਾ ਕੱਲ ਗੁਰਦਾਸਪੁਰ ਵਿਚ ਭਾਸ਼ਾ ਵਿਭਾਗ ਵਲੋਂ ਕਰਵਾਏ ਜਾ ਰਹੇ ਕਿਸੇ ਪ੍ਰੋਗਰਾਮ ਨਿਮੰਤ੍ਰਿਤ ਸੀ, ਸੋ ਉਹ ਤਾਂ 5 ਵਜੇ ਦਾ ਹੀ ਗੁਰਦਾਸਪੁਰ ਨੂੰ ਤੁਰ ਗਿਆ। ਨਾਮਧਾਰੀ ਧਰਮਸਾਲਾ ਵਿਚ ਕੁਝ ਸਿੰਘ ਏਧਰ ਓਧਰ ਫਿਰ ਰਹੇ ਸਨ। ਫਿਰ ਪੰ: ਗੋਪਾਲ ਸਿੰਘ ਹੁਰਾਂ ਨਾਲ ਮੇਲ ਹੋ ਗਿਆ। ਇਹ ਭੈਣੀ ਸਾਹਿਬੋਂ ਆਏ ਸਨ। ਮਾਲੂਮ ਹੋਇਆ ਕਿ ਸਤਿਗੁਰੂ ਜੀ ਅੱਜ ਸਰੀਰ ਕਰਕੇ ਬਹੁਤ ਢਿਲੇ ਹਨ, ਛਾਤੀ ਅਤੇ ਗਲੇ ਵਿਚ ਬਲਗਮ ਦਾ ਜ਼ੋਰ ਹੈ, ਸਵੇਰੇ ਆਸਾ ਦੀ ਵਾਰ ਵੀ ਆਪ ਜੀ ਦੇ ਦਰਸ਼ਨਾਂ ਤੋਂ ਬਿਨਾ ਲੱਗੀ। ਪੰਡਿਤ ਜੀ ਨੇ ਕਿਹਾ: ਤੁਸੀਂ ਜਾਣਦੇ ਹੀ

ਹੋ, ਉਹ ਨਿਕੀ ਮੋਟੀ ਤਕਲੀਫ਼ ਗੌਲਦੇ ਹੀ ਨਹੀਂ, ਸਰੀਰ ਉਂਜ ਹੀ ਬਹੁਤ ਕਮਜ਼ੋਰ ਹੋ ਗਿਆ ਹੈ।

## ਜਲੰਧਰ ਦੀ ਬਸੰਤ ਪੰਚਮੀ

ਸੁ ਸੰਗੀਤ ਸਭਾ 6.15 ਵਜੇ, ਬਿਨਾਂ ਸਤਿਗੁਰੂ ਜੀ ਤੋਂ, ਜਾਰੀ ਹੋ ਗਈ। ਪਹਿਲਾਂ ਸੰਤ ਬਲਬੀਰ ਸਿੰਘ ਨੇ ਸੁਖਵਿੰਦਰ ਸਿੰਘ ਦੀ ਤਬਲਾ ਸੰਗਤ ਨਾਲ ਬਸੰਤ ਰਾਗ ਵਿਚ ਬਸੰਤ ਦੇ ਸ਼ਬਦ ਪੜ੍ਹੇ। ਅੱਧੇ ਘੰਟੇ ਦੇ ਇਸ ਮੰਗਲਾਚਰਣ ਉਪ੍ਰੰਤ ਸ. ਜਗਦੀਸ਼ ਸਿੰਘ 'ਵਰਿਆਮ' ਨੇ ਭਾਵਪੂਰਤ ਸ਼ਬਦਾਂ ਨਾਲ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪਰਬ ਸਮੇਂ ਸਤਿਗੁਰੂ ਜੀ ਦੇ ਨਾ ਆ ਸਕਣ ਦੀ ਮਜਬੂਰੀ ਦਸ ਕੇ ਉਪਸਥਿਤ ਸੰਗਤ ਨੂੰ ਭਰੋਸੇ ਵਿਚ ਲਿਆ। ਉਪ੍ਰੰਤ ਸ੍ਰੀ ਗੁਰਦੇਵ ਸਿੰਘ ਕੋਇਲ ਨੇ ਰਾਗ ਬਸੰਤ ਵਿਚ ਹੀ ਗੰਵਿਆ: 'ਚਤੁਰੰਗ ਕੋ ਗਾਈਏ ਰਸ ਰੰਗਤ ਸੋਂ।'

ਏਨੇ ਚਿਰ ਨੂੰ ਟੀ.ਵੀ. ਵਾਲੇ ਵੀ ਆ ਗਏ। ਜਗਦੀਸ਼ ਸਿੰਘ ਦੀ ਜੱਦੋ ਜਹਿਦ ਨੂੰ ਫਲ ਲਗਾ। ਪ੍ਰੀਤਮ ਸਿੰਘ ਕਵੀ ਅਤੇ ਪੰ: ਗੋਪਾਲ ਸਿੰਘ ਜੀ ਨੇ 10-10 ਮਿੰਟਾਂ ਵਿਚ ਗੁਰੂ ਰਾਮ ਸਿੰਘ ਜੀ ਬਾਰੇ ਸੰਬੋਧਨ ਕੀਤਾ। ਫਿਰ ਪ੍ਰੋ: ਕਿਰਪਾਲ ਸਿੰਘ ਨੇ ਪੰ: ਰਮਾਕਾਂਤ ਦੀ ਤਬਲਾ ਸੰਗਤ ਨਾਲ ਨਿਹਾਲ ਕੀਤਾ। ਆਪ ਨੇ ਮਾਰੂ ਰਾਗ ਦਾ ਖਿਆਲ ਦੁਰਤ ਲੈਅ ਵਿਚ ਪੇਸ਼ ਕੀਤਾ।

ਫਿਰ ਪੰ: ਮਨੋਹਰ ਲਾਲ ਜੀ ਨੇ, ਜਿਨ੍ਹਾਂ ਦੀ ਵੇਸ਼ ਭੂਸ਼ਾ ਹੀ ਰਿਸ਼ੀਆਂ ਵਾਲੀ ਸੀ, ਲੰਮੀ ਦਾੜ੍ਹੀ, ਸਿਰ ਤੇ ਪੀਲਾ ਪਟਕਾ, ਮੋਰ ਵਰਨੀ, ਪੰ: ਰਮਾ ਕਾਂਤ ਦੇ ਵੱਡੇ ਭਾਈ ਸਾਹਿਬ ਨੇ ਗੁਰੂ ਦੀ ਲੋੜ ਤੇ ਵਿਆਖਿਆ ਕਰਕੇ ਰਾਮਪੁਰੀਆ ਵਿਚ, 'ਕਾਨ੍ਹਾਂ ਨਈਆ ਕਰੋ ਮੋਰੀ ਪਾਰ' ਬੜੇ ਰੰਗ ਵਿਚ ਗੰਵਿਆਂ। ਗਾਇਕ ਨੇ ਦੱਸਿਆ, ਕਦੇ ਇਹੋ ਰਾਗ ਗਾ ਕੇ ਪੰ: ਓਅੰਕਾਰ ਨਾਥ ਠਾਕੁਰ ਨੇ ਮਸੋਲਿਨੀ ਵਰਗੇ ਡਿਕਟੇਟਰ ਨੂੰ ਨੀਂਦ ਲਿਆ ਦਿੱਤੀ ਸੀ। ਸ੍ਰੀ ਮਨੋਹਰ ਲਾਲ ਜੀ ਨੇ ਭਾਰਤੀ ਗਾਇਨ ਕਰਕੇ ਸਰੋਤਿਆਂ ਨੂੰ ਮੋਹ ਲਿਆ।

9.15 ਹੋਏ ਤਾਂ ਸੰਤ ਖਜ਼ਾਨ ਸਿੰਘ, ਸੰਤ ਹਰਬੰਸ ਸਿੰਘ ਘੁਲਾ, ਸ. ਅਵਤਾਰ ਸਿੰਘ, ਸ੍ਰੀ ਬਲਜੀਤ ਸਿੰਘ, ਸ੍ਰੀ ਮੋਹਨ ਸਿੰਘ, ਸ੍ਰੀ ਸੁਖਦੇਵ ਸਿੰਘ, ਸ੍ਰੀ ਸੁਖਵਿੰਦਰ ਸਿੰਘ ਪਿੰਕੀ ਆਦਿ ਆਣ ਪਹੁੰਚੇ। ਇਹਨਾਂ ਵੀ ਅਪਣੇ ਅਪਣੇ ਸਮੇਂ ਵਿਚ ਚੰਗਾ ਠਟ ਬੰਨ੍ਹਿਆ।

ਸਤਿਜੁਗ ਸੰਪਾਦਕ ਸੰਤ ਆਤਮਾ ਸਿੰਘ ਨੇ ਪੰਜ ਮਿੰਟ ਲਈ ਪ੍ਰੋਗਰਾਮ ਦੀ ਸਫਲਤਾ ਉਤੇ ਖੁਸ਼ੀਆਂ ਦਿਤੀਆਂ।

ਅਤੇ ਫਿਰ 14 ਮਿੰਟ ਦੀ ਰੇਡੀਓ ਦੀ ਤਕਰੀਰ ਜੁ ਅੱਜ ਹੀ 8.30 ਸ਼ਾਮੀ 'ਦੇਸ਼ ਭਗਤ ਗੁਰੂ ਰਾਮ ਸਿੰਘ' ਦੇ ਨਾਮ ਹੇਠ ਕੀਤੀ ਗਈ ਸਰੋਤਿਆਂ ਨੂੰ ਸੁਣਾਈ ਗਈ। ਜਿਸ ਤੋਂ ਸ. ਜਗਦੀਸ਼ ਸਿੰਘ ਦੀ ਮਿਹਨਤ ਝਲਕਦੀ ਸੀ।

ਲੰਗਰ ਗੁਰੂ ਰਾਮ ਸਿੰਘ ਜੀ ਦਾ ਤਿਆਰ ਸੀ, ਸੰਗਤ ਨੇ ਪ੍ਰਸੰਨ ਹੋ ਕੇ ਛਕਿਆ। ਸਵੇਰੇ 5 ਵਜੇ ਆਸਾ ਦੀ ਵਾਰ ਦਾ ਕੀਰਤਨ ਹੋਣਾ ਸੀ।

ਅੱਜ ਜਲੰਧਰ ਦੀਆਂ ਸਾਰੀਆਂ ਅਖ਼ਬਾਰਾਂ ਨੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਨਾਮਧਾਰੀ ਲੇਖਕਾਂ ਜਾਂ ਅਪਣੇ ਵਲੋਂ ਸਤਿਗੁਰੂ ਜੀ ਪ੍ਰਤੀ ਸ਼ਰਧਾ ਭਰਪੂਰ ਲਿਖ ਕੇ ਸਿਰ ਝੁਕਾਇਆ ਜਿਵੇਂ ਸ੍ਰੀ ਵਿਜੈ ਕੁਮਾਰ ਚੋਪੜਾ ਦੀ ਅਖਬਾਰ ਜਗ ਬਾਣੀ, ਸ. ਬਰਜਿੰਦਰ ਸਿੰਘ ਦੇ ਅਜੀਤ ਨੇ ਅਤੇ ਅਕਾਲੀ ਪਤ੍ਰਿਕਾ ਨੇ ਲਿਖਿਆ

'ਨਵਾਂ ਜ਼ਮਾਨਾ ਦਾ ਕਟਿੰਗ ਮੇਰੇ ਪਾਸ ਹੈ, ਉਸਨੂੰ ਜਿਉਂ ਦਾ ਤਿਉਂ ਇਥੇ ਹਾਜ਼ਰ ਕਰਦਾ ਹਾਂ :-

## ਦੋ ਸਦੀਆਂ, ਦੋ ਮਹਾਨ ਆਤਮਾਵਾਂ

### ਵਿਸ਼ਵਾਸਾਂ, ਢੰਗ-ਤਰੀਕਿਆਂ ਤੇ ਉਦੇਸ਼ਾਂ ਦੀ ਅਲੌਕਿਕ ਸਾਂਝ

ਦੇਸ਼ ਦੀ ਆਜ਼ਾਦੀ ਦੇ ਇਤਿਹਾਸ ਨੂੰ ਗਹੁ ਨਾਲ ਵਾਚਣ ਵਾਲਿਆਂ ਤੋਂ ਇਹ ਗੱਲ ਗੁੱਝੀ ਨਹੀਂ ਕਿ ਦੋ ਮਹਾਨ ਸ਼ਖਸੀਅਤਾਂ ਦਾ

ਮੂੰਹ ਮੁਹਾਂਦਰਾ ਕਈ ਅਹਿਮ ਪਹਿਲੂਆਂ ਤੋਂ ਇਸ ਗੱਲ ਦੇ ਬਾਵਜੂਦ ਬਹੁਤ ਮਿਲਦਾ-ਜੁਲਦਾ ਹੈ ਕਿ ਇਹਨਾਂ ਵਿਚੋਂ ਇਕ ਪਿਛਲੀ ਸਦੀ ਦੇ ਦੂਜੇ ਅੱਧ ਉਤੇ ਡੂੰਘੀ ਮੋਹਰ-ਛਾਪ ਛੱਡ ਗਈ ਤੇ ਦੂਜੀ ਚਲੰਤ ਸਦੀ ਦੇ ਪਹਿਲੇ ਅੱਧ ਉਤੇ ਛਾਈ ਰਹੀ।

ਪਹਿਲੀ ਮਹਾਨ ਹਸਤੀ ਹਨ ਨਾਮਧਾਰੀ ਸੰਪਰਦਾਏ ਦੇ ਸਤਿਗੁਰੂ ਸ੍ਰੀ ਰਾਮ ਸਿੰਘ ਜੀ। ਅਤੇ ਦੂਜੀ ਉੱਚ ਹਸਤੀ ਹਨ ਕਰਮ ਚੰਦ ਮੋਹਨ ਦਾਸ ਗਾਂਧੀ।

**ਦੋਹਾਂ ਵਿਚ ਕੀ ਕੁਝ ਸਾਂਝਾ ਹੈ?**

ਪਹਿਲੀ ਗੱਲ ਇਹ ਕਿ ਦੋਵੇਂ ਮਹਾਨ ਧਾਰਮਕ ਸ਼ਖ਼ਸੀਅਤਾਂ ਸਨ। ਧਰਮ ਦੇ ਖੇਤਰ ਵਿਚ ਦੋਹਾਂ ਨੇ ਹੀ ਨਵੀਆਂ, ਵਿਕੋਲਿਤਰੀਆਂ ਲੀਹਾਂ ਪਾਈਆਂ ਅਤੇ ਆਪਣੇ ਇਸ ਖੇਤਰ ਦੇ ਵਿਚਾਰਾਂ ਨਾਲ ਵਿਸ਼ਾਲ ਜਗ ਸਮੂਹ ਨੂੰ ਪ੍ਰਭਾਵਿਤ ਕੀਤਾ।

ਦੂਜੀ, ਦੋਵੇਂ ਹੀ ਗੁਲਾਮੀ ਨਾਲ ਸਮਝੌਤਾ ਨਾ ਕਰਨ ਤੇ ਬਦੇਸੀ ਹਾਕਮਾਂ ਨੂੰ ਵੰਗਾਰਨ ਵਾਲਿਆਂ ਵਿਚੋਂ ਸਿਰਮੌਰ ਸ਼ਖ਼ਸੀਅਤਾਂ ਸਨ।

ਤੀਜੀ, ਦੋਵੇਂ ਹੀ ਸ਼ਾਂਤਮਈ ਨੂੰ ਪਰਨਾਈਆਂ ਹੋਈਆਂ ਸਨ ਅਤੇ ਦੋਹਾਂ ਨੇ ਹੀ ਵੱਡੀਆਂ ਤੋਂ ਵੱਡੀਆਂ ਭੜਕਾਹਟਾਂ ਦੇ ਬਾਵਜੂਦ ਇਸ ਦਾ ਪੱਲਾ ਨਾ ਛਡਿਆ। ਭਾਵੇਂ ਅਸੀਂ ਆਪ ਨਿਪਟ ਸ਼ਾਂਤ-ਮਈ ਦੇ ਵਿਸ਼ਵਾਸੀ ਨਹੀਂ, ਪਰ ਇਹ ਤੱਥ ਕਬੂਲ ਕਰਨ ਵਿਚ ਸਾਨੂੰ ਰੰਚਕ ਮਾਤਰ ਝਿਜਕ ਨਹੀਂ ਕਿ ਇਹਨਾਂ ਦੋਹਾਂ ਮਹਾਨ ਵਿਅਕਤੀਆਂ ਨੇ ਫ਼ਰੰਗੀ ਦੇ ਰਾਜ ਵਿਰੁਧ ਸ਼ਾਂਤਮਈ ਨੂੰ ਇਕ ਅਜਿਹਾ ਅਸਰਦਾਇਕ ਹਥਿਆਰ ਬਣਾ ਕੇ ਵਰਤਿਆ ਕਿ ਉਹਨਾਂ ਇਸ ਮਾਰਗ ਦੀਆਂ ਨਵੀਆਂ ਸੰਭਾਵਨਾਵਾਂ ਤੇ ਸਮਰਥਾਵਾਂ ਰੌਸ਼ਨ ਕਰ ਦਿਤੀਆਂ।

ਆਪਣੇ ਆਪ ਵਿਚ ਉਪਰੋਕਤ ਤਿੰਨਾਂ ਪਹਿਲੂਆਂ ਦਾ ਸੁਮੇਲ ਵੀ ਅਲੌਕਿਕ ਹੈ। ਪਰ ਇਸ ਤੋਂ ਵੀ ਵਧ ਵਚਿੱਤਰ ਗੱਲ ਇਹ ਹੈ ਕਿ

ਦੋਹਾਂ ਨੇ ਹੀ ਫ਼ਰੰਗੀ ਵਿਰੁਧ ਸੰਗਰਾਮ ਵਿਚ ਇਕੋ ਜਹੇ ਮਿਲਦੇ ਜੁਲਦੇ ਢੰਗ ਤਰੀਕੇ ਅਪਣਾਏ।

ਇਹਨਾਂ ਢੰਗ-ਤਰੀਕਿਆਂ ਵਿਚੋਂ ਪਹਿਲਾ ਹੈ ਦੋਹਾਂ ਵਲੋਂ ਹੀ ਸਵਦੇਸ਼ੀ ਰਹਿਤ-ਬਹਿਤ ਅਤੇ ਖਾਣ-ਪਹਿਨਣ ਉੱਤੇ ਜ਼ੋਰ। ਵਸਤਰ ਸਵੱਛ ਹੋਣ ਤੇ ਉਜਲੇ, ਇਹ ਗੱਲ ਕਿਸੇ ਨਵੀਂ ਪਰੰਪਰਾ ਦੀ ਪਰਤੀਕ ਨਹੀਂ। ਪਰ ਹੋਣ ਉਹ ਸੰਪੂਰਨ ਤੌਰ ਤੇ ਸਾਡੇ ਆਪਣੇ ਦੇਸ਼ ਦੇ ਬਣੇ ਹੋਏ, ਸਗੋਂ ਹੱਥੀਂ ਕੱਤੇ-ਬੁਣੇ ਹੋਏ। ਇਸ ਗੱਲ ਉੱਤੇ ਜ਼ੋਰ ਪਹਿਲੀ ਵਾਰ ਦਿੱਤਾ ਗਿਆ ਅਤੇ ਇਹ ਵੀ ਨਿਰੇ ਵਿਸ਼ਵਾਸ ਵਜੋਂ ਨਹੀਂ, ਸਗੋਂ ਉਦੇਸ਼ ਨੂੰ ਸਾਹਮਣੇ ਰੱਖ ਕੇ ਤੇ ਉਦੇਸ਼ ਹੀ ਫ਼ਰੰਗੀ ਵਲੋਂ ਸਾਡੇ ਦੇਸ਼ ਦੀ ਲੁੱਟ-ਖਸੁੱਟ ਨੂੰ ਵਧ ਤੋਂ ਵਧ ਸੀਮਤ ਕਰਨਾ। ਆਪਣੇ ਸਮੇਂ ਸਤਿਗੁਰੂ ਰਾਮ ਸਿੰਘ ਜੀ ਨੇ ਵੀ ਤੇ ਮਹਾਤਮਾ ਗਾਂਧੀ ਨੇ ਵੀ ਸਵਦੇਸ਼ੀ ਉਤੇ ਜ਼ੋਰ ਦੇ ਕੇ ਨਾ ਸਿਰਫ ਆਪਣੇ ਪੈਰੋਕਾਰਾਂ ਨੂੰ ਹੋਰਨ੍ਹਾਂ ਤੋਂ ਵਖਰਿਆਉਣ ਵਾਲੀ ਇਕ ਸੈਨਾ ਤਿਆਰ ਕੀਤੀ ਸਗੋਂ ਸਵਦੇਸ਼ੀ ਦੀ ਲਹਿਰ ਨੂੰ ਫ਼ਰੰਗੀ ਦੀ ਸਭ ਤੋਂ ਨਾਜ਼ਕ ਰਗ ਉਤੇ ਬੱਝਵੀਂ ਸੱਟ ਮਾਰਨ ਲਈ ਵਰਤਿਆ।

ਦੂਜਾ ਢੰਗ ਤਰੀਕਾ ਹੈ ਗੁਲਾਮ ਬਨਾਉਣ ਵਾਲੇ, ਸੱਤ ਸਮੁੰਦਰੋਂ ਪਾਰ ਆਏ, ਹਾਕਮ ਨੂੰ ਮਿਲਵਰਤਨ ਦੇਣ ਤੋਂ ਇਨਕਾਰ ਦਾ। ਸਤਿਗੁਰੂ ਰਾਮ ਸਿੰਘ ਜੀ ਨੇ ਤਾਂ ਨਾ-ਮਿਲਵਰਤਨ ਦਾ ਇਹ ਹਥਿਆਰ ਆਪਣੇ ਸਮੇਂ-ਕਾਲ ਤੇ ਕਾਰਜ ਖੇਤਰ ਵਿਚ ਨਿਰੰਤਰ ਵਰਤਿਆ ਪਰ ਮਹਾਤਮਾ ਗਾਂਧੀ ਨੇ ਜਨਤਕ ਪੈਮਾਨੇ ਦੀ ਆਪਣੀ ਪਹਿਲੀ ਸਭ ਤੋਂ ਵੱਡੀ ਲਹਿਰ ਸਮੇਂ ਕਮਾਲ ਅਸਰਦਾਇਕਤਾ ਨਾਲ ਅਮਲ ਵਿਚ ਲਿਆਂਦਾ।

ਸਤਿਗੁਰੂ ਰਾਮ ਸਿੰਘ ਜੀ ਨੇ ਆਦੇਸ਼ ਦਿਤਾ: ਅੰਗਰੇਜ਼ਾਂ ਦੀ ਕਚਹਿਰੀ ਨਾ ਚੜ੍ਹੋ, ਅੰਗਰੇਜ਼ਾਂ ਦੀ ਡਾਕ-ਤਾਰ ਨਾ ਵਰਤੋ, ਅੰਗਰੇਜ਼ਾਂ ਤੋਂ ਵਿਦਿਆ ਨਾ ਲਓ, ਉਹਨਾਂ ਨੂੰ ਮਲੇਛ ਸਮਝੋ ਤੇ ਮਲੇਛਾਂ ਵਾਂਗ ਧ੍ਰਿਕਾਰੋ।

ਮਹਾਤਮਾ ਗਾਂਧੀ ਨੇ ਡਾਕ-ਤਾਰ ਨੂੰ ਤਾਂ ਨਾ ਤਜਿਆ ਪਰ ਅੰਗਰੇਜ਼ਾਂ ਦੀਆਂ ਵਿਦਿਅਕ ਸੰਸਥਾਵਾਂ ਨੂੰ ਵੀ ਹਜ਼ਾਰਾਂ ਵਿਦਿਆਰਥੀਆਂ ਤੋਂ ਤਿਲਾਂਜਲੀ ਦਿਵਾਈ, ਅੰਗਰੇਜ਼ਾਂ ਦੀਆਂ ਨੌਕਰੀਆਂ ਨੂੰ ਲੱਤ ਮਾਰਨ ਵਾਲੇ ਵੀ ਪੂਰਾਂ ਦੇ ਪੂਰ ਤਿਆਰ ਕੀਤੇ ਅਤੇ ਅੰਗਰੇਜ਼ਾਂ ਦੇ ਪ੍ਰਬੰਧਕੀ ਅਦਾਰਿਆਂ ਦਾ ਵੀ ਬਾਈਕਾਟ ਕੀਤਾ।

ਬੰਦਾ ਹੈਰਾਨ ਹੋ ਜਾਂਦਾ ਹੈ ਕਿ ਜਿਹਨਾਂ ਮਹਾਨ ਸ਼ਖ਼ਸੀਅਤਾਂ ਵਿਚ ਇਕ ਪੂਰੀ ਉਮਰ ਜੇਡੀ ਵਿੱਥ ਸੀ ਉਹਨਾਂ ਦੀ ਸੋਚਣੀ ਤੇ ਕਰਨੀ ਵਿਚ ਹੀ ਨਹੀਂ, ਉਹਨਾਂ ਦੇ ਉਦੇਸ਼ਾਂ ਵਿਚ ਵੀ ਏਨੀ ਵੱਡੀ ਸਾਂਝ ਸਾਕਾਰ ਹੋਈ ਹੋਵੇ ਤੇ ਉਸਦੇ ਸਿੱਟੇ ਵੀ ਏਨੇ ਫਲਦਾਇਕ ਸਿੱਧ ਹੋਏ ਹੋਣ।

ਸਾਂਝ ਇਹਨਾਂ ਵਿਚ ਕਮਾਲ ਦੇ ਸੰਜਮੀ ਤੇ ਅੱਤ ਦੇ ਨਿਰਮਾਣ ਹੋਣ ਤੋਂ ਛੁਟ ਪੱਕੇ ਸ਼ਾਕਾਹਾਰੀ ਹੋਣ ਦੀ ਵੀ ਸੀ। ਪਰ ਅਜਿਹੀਆਂ ਸਾਂਝਾਂ ਤਾਂ ਕਈ ਹੋਰ ਮਹਾਨ ਆਤਮਾਵਾਂ ਵਿਚ ਵੀ ਮਿਲਣਗੀਆਂ, ਜਿਸ ਕਾਰਨ ਅਸੀਂ ਉਹਨਾਂ ਦੀ ਕਦਰ ਘਟਾਈ ਨਾ ਕਰਦੇ ਹੋਏ ਵੀ ਉਹਨਾਂ ਨੂੰ ਗਿਣਾਉਣ ਵਲ ਨਹੀਂ ਜਾਣਾ ਚਾਹੁੰਦੇ।

ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਤੇ ਵਿਚਾਰਾਂ ਦੇ ਵੀ ਤੇ ਮਹਾਤਮਾ ਜੀ ਦੇ ਵੀ ਹੋਰ ਵੀ ਬਹੁਤ ਸਾਰੇ ਪਹਿਲੂ ਹਨ ਜਿਹੜੇ ਮਹੱਤਵਪੂਰਨ ਵੀ ਹਨ ਤੇ ਸਿੱਖਿਆਦਾਇਕ ਵੀ। ਪਰ ਅੱਜ ਅਸੀਂ ਉਸ ਬਹੁ-ਪੱਖੀ ਵਿਸ਼ੇ ਨੂੰ ਨਹੀਂ ਛੋੜਨਾ ਚਾਹੁੰਦੇ। ਅੱਜ ਤਾਂ ਅਸੀਂ ਇਹੋ ਆਖਦੇ ਹਾਂ ਕਿ ਜਦੋਂ ਇਹਨਾਂ ਦੋਹਾਂ ਨਾਲ ਸਬੰਧਤ ਯਾਦਗਾਰੀ ਦਿਹਾੜੇ ਇਕੋ ਤਿੱਥੀ ਵਿਚ ਸਮੋ ਗਏ ਹਨ ਆਓ ਅਸੀਂ ਇਹਨਾਂ ਦੇ ਸਾਂਝ ਵਾਲੇ ਪਹਿਲੂਆਂ ਤੋਂ ਚਾਨਣ ਲਈਏ ਤੇ ਖਾਸ ਕਰ ਇਹਨਾਂ ਦੋਹਾਂ ਦੇ ਸਭ ਤੋਂ ਉੱਘੇ ਸੰਦੇਸ਼-ਸ਼ਾਂਤਮਈ ਦੇ ਸੰਦੇਸ਼-ਨੂੰ ਅੱਜ ਜਗ ਦੀ ਦੰਦੀ ਉਤੇ ਲੜਖੜਾਂਦੀ ਦੁਨੀਆਂ ਦੇ ਕੋਨੇ ਕੋਨੇ ਵਿਚ ਪਹੁੰਚਾਈਏ।

ਤੀਹ ਜਨਵਰੀ ਹਰ ਸਾਲ ਦੇਸ਼ ਦੀ ਆਜ਼ਾਦੀ ਦੀ ਲਹਿਰ ਦੇ

ਸ਼ਹੀਦਾਂ ਦੇ ਸਾਂਝੇ ਦਿਵਸ ਵਜੋਂ ਮਨਾਇਆ ਜਾਂਦਾ ਹੈ। ਇਸ ਵਾਰ ਬਸੰਤ ਦਾ ਖੁਸ਼ੀਆਂ ਖੇੜਿਆਂ ਦਾ ਤਿਉਹਾਰ ਵੀ ਇਸੇ ਦਿਹਾੜੇ ਆਇਆ ਹੈ ਅਤੇ ਸਾਡੇ ਸ਼ਹੀਦਾਂ ਦੇ ਸ਼ਹੀਦ ਭਗਤ ਸਿੰਘ ਨੇ ਦਾਰ ਵਲ ਆਪਣੀਆਂ ਸ਼ਾਨਾਂ ਮੱਤੀਆਂ ਉਲਾਂਘਾਂ ਭਰਨ ਸਮੇਂ ਵੀ ਉਸੇ ਰੰਗ ਦੇ ਚੋਲੇ ਨੂੰ ਲੋਚਿਆ ਸੀ ਜਿਸ ਦਾ ਇਹ ਬਸੰਤ ਦਾ ਤਿਉਹਾਰ ਸੂਚਕ ਹੈ।

ਆਓ, ਅਸੀਂ ਵੀ ਉਸੇ ਰੰਗ ਵਿਚ ਰੰਗੇ ਉਪਰੋਕਤ ਮਹਾਨ ਰਾਹ-ਵਿਖਾਊਆਂ ਦੀ ਕੀਰਤੀ ਦਾ ਜੱਸ ਵੀ ਗਾਈਏ ਤੇ ਉਹਨਾਂ ਦੇ ਪੂਰਨਿਆਂ ਉਤੇ ਚਲਣ ਦਾ ਪ੍ਰਣ ਵੀ ਲਈਏ।

ਅੱਜ ਦਾ ਦਿਨ ਸਾਨੂੰ ਉਨ੍ਹਾਂ ਬਹਾਦਰ ਸਪੂਤਾਂ, ਦੇਸ਼ ਭਗਤਾਂ, ਬਲੀਦਾਨੀਆਂ ਅਤੇ ਸਵਤੰਤਰਤਾ ਸੰਗਰਾਮੀਆਂ ਦੀ ਪਵਿਤਰ ਯਾਦ ਦਿਲਾਂਦਾ ਹੈ ਜਿਨ੍ਹਾਂ ਦੀਆਂ ਬੇਮਿਸਾਲ ਕੁਰਬਾਨੀਆਂ ਦੇ ਸਦਕੇ ਗੁਲਾਮੀ ਦੀਆਂ ਜੰਜੀਰਾਂ ਕਟੀਆਂ, ਦੇਸ਼ ਆਜਾਦ ਹੋਇਆ। ਸਾਨੂੰ ਮਾਣ ਹੈ ਕਿ ਆਜਾਦੀ ਦੀ ਜੰਗ ਵਿਚ ਪੰਜਾਬੀਆਂ ਨੇ ਵਧ ਚੜ੍ਹ ਕੇ ਹਿਸਾ ਪਾਇਆ, ਸਭ ਤੋਂ ਵਧ ਖ਼ੂਨ ਡੋਲ੍ਹਿਆ।

ਆਜ਼ਾਦੀ ਦਾ ਇਤਿਹਾਸ ਦੋਹਰਾਂਦਿਆਂ ਸਭ ਤੋਂ ਪਹਿਲਾਂ ਸਾਡਾ ਧਿਆਨ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੁਆਰਾ ਚਲਾਈ ਕੂਕਾ ਲਹਿਰ ਵੱਲ ਜਾਂਦਾ ਹੈ। ਆਜ਼ਾਦੀ ਦੀ ਖਾਤਿਰ ਕੂਕਿਆਂ ਨੇ ਅੰਗਰੇਜ਼ਾਂ ਦੀਆਂ ਤੋਪਾਂ ਅੱਗੇ ਠਹਿਰ ਕੇ ਆਪਣੇ ਬੰਦ-ਬੰਦ ਉਡਵਾਏ ਪਰ ਸੀ ਨਹੀਂ ਕੀਤੀ।

## 31 ਜਨਵਰੀ 1982, ਮੰਗਲਵਾਰ
## ਜਲੰਧਰ

ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਜਲੰਧਰ। ਆਸਾ ਦੀ ਵਾਰ ਦਾ ਸੁਚੱਜਾ ਕੀਰਤਨ। ਆਵਾਜ਼ਾਂ ਸੰਤ ਹਰਬੰਸ ਸਿੰਘ ਘੁੱਲਾ ਤੇ ਸੰਤ ਖਜ਼ਾਨ ਸਿੰਘ ਹੋਰਾਂ ਦੀਆਂ। ਸ੍ਰੀ ਆਦਿ ਗ੍ਰੰਥ ਜੀ ਦੀ ਤਾਬਿਆ ਸੰਤ ਆਤਮਾ ਸਿੰਘ ਸਨਖਤਰਾ। ਸੰਗਤ ਗੁਜ਼ਾਰੇ ਜੋਗੀ। ਇਕ ਸ਼ਬਦ ਭਾਈ ਜਸਵੰਤ ਸਿੰਘ ਕਾਲੀ ਪੱਗ, ਪੀਲੀ ਫ਼ਿਫ਼ਟੀ ਤੇ ਸ. ਅਵਤਾਰ ਸਿੰਘ ਅੰਮ੍ਰਿਤਸਰੀ ਸਫ਼ੈਦ ਦਸਤਾਰ। ਸ਼ਬਦ: ਗੁਰੂ ਰਾਮਦਾਸ ਰਾਖਹੁ ਸਰਣਾਈ। ਦੂਜਾ: ਬੰਬੀਹਾ ਅੰਮ੍ਰਿਤ ਵੇਲੇ ਬੋਲਿਆ।

ਅਤੇ ਫਿਰ ਸ੍ਰੀ ਬਲਜੀਤ ਸਿੰਘ ਦੀ ਤਾਰ ਸ਼ਹਿਨਾਈ, ਰਾਗ ਭੈਰਵੀ, ਮਿੱਠੀ, ਢੁਕਵੀਂ ਤੇ ਮਨਮੋਹਕ। 9.35 ਹੋ ਗਏ। ਸੰਤ ਸਨਖਤਰਾ, ਸੰਤ ਜਗਦੀਸ਼ ਸਿੰਘ ਅੰਮ੍ਰਿਤਸਰ, ਸੰਤ ਅਵਤਾਰ ਸਿੰਘ ਜਲੰਧਰ ਨੇ ਭੋਗਾਂ ਦੇ ਸ਼ਲੋਕ ਪੜ੍ਹੇ। ਇਕ ਸ਼ਬਦ ਕੋਇਲ ਵਲੋਂ ਗਾਇਨ। ਅਰਦਾਸ ਸਨਖਤਰਾ ਜੀ ਵਲੋ: ਸਤਿਗੁਰੂ ਜੀ ਦੀ ਦੇਹ ਅਰੋਗਤਾ ਬਾਰੇ ਵੀ ਕੀਤੀ।

ਜਲਪਾਣ, ਲੰਗਰ ਦੇ ਖੁਲ੍ਹੇ ਗੱਫੇ ਸੰਗਤਾਂ ਲਈ ਵਰਤੇ। ਇਹ ਸੇਵਾ ਠੇਕੇਦਾਰ ਦਰਸ਼ਨ ਸਿੰਘ ਅਤੇ ਬੀਬੀਆਂ ਵਲੋਂ ਕੀਤੀ ਗਈ।

10 ਵਜੇ ਤੋਂ ਸੰਤ ਜਗਦੀਸ਼ ਸਿੰਘ 'ਵਰਿਆਮ' ਦੇ ਪਿਤਾ ਜਥੇਦਾਰ ਨੱਥਾ ਸਿੰਘ ਜੀ ਦਾ ਕੀਰਤਨ ਹੱਲੇ ਦੇ ਦੀਵਾਨ ਦੇ ਰੂਪ ਵਿਚ

ਹੋਇਆ। ਸੰਤ ਨਿਰੰਜਨ ਸਿੰਘ ਕਕੜ ਜਥੇਦਾਰ ਦਾ ਵੀ ਗੁਰੂ ਰਾਮ ਸਿੰਘ ਜੀ ਨਾਲ ਸੰਬੰਧਤ ਦੀਵਾਨ, ਅੰਤ ਉਤੇ ਪੰਡਿਤ ਗੋਪਾਲ ਸਿੰਘ ਦਾ ਹੱਲੇ ਦਾ ਦੀਵਾਨ, ਵਿਦਵਤਾ ਭਰੀ ਵਿਆਖਿਆ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਚਰਿਤਰ ਵਰਣਨ ਕੀਤਾ। ਸ. ਜਗਦੀਸ਼ ਸਿੰਘ-ਨਰਾਇਣ ਸਿੰਘ ਦਾ ਸਾਰਾ ਪਰਵਾਰ ਹੀ ਕੱਲ੍ਹ ਸ਼ਾਮ ਤੋਂ ਸਾਧ ਸੰਗਤ ਦੀ ਸੇਵਾ ਹਿਤ ਹਾਜ਼ਰ ਸੀ ਕਿੰਨੀ ਸਾਰੀ ਹੋਰ ਸੰਗਤ ਵੀ ਸਹਾਇਕ ਸੀ।

2.15 ਹੋ ਗਏ। ਤਕਰੀਰਾਂ ਅਤੇ ਕਵਿਤਾਵਾਂ ਦਾ ਆਰੰਭ ਹੋਇਆ। ਮੰਚ ਸਕੱਤਰ ਕੱਲ੍ਹ ਦਾ ਹੀ ਸ. ਜਗਦੀਸ਼ ਸਿੰਘ ਸੀ। ਪ੍ਰੀਤਮ ਸਿੰਘ ਕਵੀ ਨੇ 15 ਮਿੰਟਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਵਲੋਂ ਚੌਮੁਖੀ ਸਮਾਜ ਉਸਾਰੀ ਕਿਵੇਂ ਕੀਤੀ ਬਾਰੇ ਦੱਸਿਆ। ਸੰਤ ਤੇਜਾ ਸਿੰਘ ਗਿਆਨੀ ਵਲੋਂ ਬੈਂਕੋਕ ਦੀ ਬੀਬੀ ਕਰਤਾਰ ਕੌਰ ਪਾਸੋਂ ਸਤਿਗੁਰੂ ਰਾਮ ਸਿੰਘ ਜੀ ਦੇ ਪਊਇਆਂ ਦੇ ਚਿਤਰ ਦਰਸ਼ਨ ਕਰਵਾਏ। ਸੰਗਤ ਵਿਚ ਬੜਾ ਉਤਸ਼ਾਹ ਸੀ। ਗਿਆਨੀ ਤੇਜਾ ਸਿੰਘ ਜੀ ਦੀ ਭਾਵ ਪੂਰਤ ਤਕਰੀਰ ਹੋਈ। ਸਨਖਤਰਾ ਵਲੋਂ ਅਰਦਾਸ ਨਾਲ 3 ਵਜੇ ਸਮਾਪਤੀ।

ਸ. ਜਗਦੀਸ਼ ਸਿੰਘ ਦੇ ਉਦਮ ਨਾਲ ਆਲ ਇੰਡੀਆ ਰੇਡੀਓ ਜਲੰਧਰ ਤੋਂ ਇਹ ਪ੍ਰੋਗਰਾਮ ਬੁਧਵਾਰ 8.45 ਤੋਂ ਮੁੜ ਦੁਹਰਾਇਆ ਜਾਵੇਗਾ।

ਗੁਰੂ ਕਾ ਲੰਗਰ ਸਮੇਤ ਖੁੱਲ੍ਹੇ ਗੱਫੇ ਕੜਾਹ ਪ੍ਰਸ਼ਾਦ ਦੇ ਵਰਤੇ।

### ਇਕ ਝੂਠੀ ਕਹਾਣੀ

– ਸੰਤ ਰਜਿੰਦਰ ਸਿੰਘ ਨਿਰਾਲਾ ਨੇ ਅੱਜ ਇਕ ਪੁਸਤਕ ਵਖਾਈ, 'ਸਿਖ ਧਰਮ ਤੇ ਸਿਖੀ' ਇਕ ਯਥਾਰਥਕ ਵਿਸ਼ਲੇਸ਼ਣ, ਰੱਚਿਤ ਡਾ: ਮਾਨ ਸਿੰਘ ਨਿਰੰਕਾਰੀ, ਪ੍ਰਕਾਸ਼ਨ, ਲੋਕ ਸਾਹਿਤ ਪ੍ਰਕਾਸ਼ਨ ਅੰਮ੍ਰਿਤਸਰ, ਮੁਲ 75/- ਪਹਿਲੀ ਵਾਰ ਛਪੀ ਅਪਰੈਲ 1981, ਡਾ: ਸਾਹਿਬ ਨੇ

138ਵੇਂ ਪੇਜ ਤੇ ਲਿਖਿਆ ਹੈ:

"ਨਾਮਧਾਰੀ ਸੰਸਥਾ ਵਿਚ ਪ੍ਰਚਲਤ ਵਿਆਹ ਪ੍ਰਣਾਲੀ 1863 ਈ: ਵਿਚ ਸ਼ੁਰੂ ਹੋਈ। ਇਕ ਵਾਰ ਸ੍ਰੀ ਬਾਬਾ ਰਾਮ ਸਿੰਘ ਜੀ ਹਜਰੋਂ ਤੋਂ ਸ੍ਰੀ ਬਾਬਾ ਬਾਲਕ ਸਿੰਘ ਜੀ ਦੇ ਦਰਸ਼ਨ ਕਰਕੇ ਪਰਤ ਰਹੇ ਸਨ। ਵਾਪਸੀ ਤੇ ਰਾਵਲ ਪਿੰਡੀ ਕੁਝ ਸਮੇਂ ਲਈ ਰੁਕ ਗਏ ਤੇ ਇਕ ਦਿਨ ਨਿਰੰਕਾਰੀ ਦਰਬਾਰ ਪਧਾਰੇ। ਸਾਹਿਬ ਦਰਬਾਰਾ ਸਿੰਘ ਜੀ ਦਿਵਾਨ ਵਿਚ ਉਪਦੇਸ਼ ਕਰ ਰਹੇ ਸਨ। ਇਕ ਜੋੜੀ ਦਾ ਗੁਰਮਤਿ ਵਿਆਹ ਹੋ ਰਿਹਾ ਸੀ। ਬਾਬਾ ਜੀ ਦੀਵਾਨ ਵਿਚ ਸਜ ਗਏ। ਦੀਵਾਨ ਦੀ ਸਮਾਪਤੀ ਮਗਰੋਂ ਬਾਬਾ ਜੀ ਨੇ ਸਾਹਿਬ ਦਰਬਾਰਾ ਸਿੰਘ ਜੀ ਨਾਲ ਬਚਨ ਬਿਲਾਸ ਕਰਦਿਆਂ ਨਵੀਂ ਚਲੀ ਅਨੰਦ ਵਿਆਹ ਰੀਤੀ ਬਾਰੇ ਜਾਣਕਾਰੀ ਲਈ। ਸਾਹਿਬ ਦਰਬਾਰਾ ਸਿੰਘ ਜੀ ਨੇ ਬਾਬਾ ਰਾਮ ਸਿੰਘ ਜੀ ਨੂੰ ਵੀ ਆਨੰਦ ਵਿਆਹ ਪ੍ਰਚਲਤ ਕਰਨ ਲਈ ਯੋਗਦਾਨ ਪਾਉਣ ਲਈ ਪ੍ਰੇਰਨਾ ਕੀਤੀ। ਸ੍ਰੀ ਬਾਬਾ ਰਾਮ ਸਿੰਘ ਜੀ ਨੇ ਨਾਮਧਾਰੀ ਸਿੰਘਾਂ ਵਿਚ 1863 ਈ: ਅਨੰਦ ਕਾਰਜ ਦੀ ਮਰਜਾਦਾ ਆਰੰਭ ਕੀਤੀ। ਨਾਮਧਾਰੀ ਸੰਸਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਚਾਰ ਪ੍ਰਕਰਮਾਂ ਦੀ ਥਾਂ ਵੇਦੀ ਅਤੇ ਹਵਨ ਗਿਰਦ ਪ੍ਰਕਰਮਾਂ ਲੈਂਦੇ ਹਨ।"

ਇਹ ਘਟਨਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਬਾਬਾ ਦਰਬਾਰਾ ਸਿੰਘ ਜੀ ਦੇ ਨਿਰੰਕਾਰੀ ਦਰਬਾਰ ਵਿਚ ਮਿਲਣਾ ਅਤੇ ਅਨੰਦ ਕਾਰਜ ਹਿਤ ਪ੍ਰੇਰਣਾ ਲੈਣੀ ਨਿਰੋਲ ਕਲਪਣਾ ਹੈ। ਚਤੁਰ ਲੇਖਕ ਦੀ 1981 ਵਿਚ ਛਪੀ ਪੁਸਤਕ ਵਿਚ ਹੀ ਇਹ ਘਟਨਾ ਛਪੀ ਹੈ। ਇਸ ਤੋਂ ਪਹਿਲਾਂ ਕਦੇ ਜ਼ਿਕਰ ਨਹੀਂ ਹੋਇਆ। ਕਿਉਂਕਿ ਗੁਰੂ ਰਾਮ ਸਿੰਘ ਜੀ ਦੇ ਸਿਖਾਂ ਨੂੰ ਕਦੇ ਵੀ ਰਾਵਲਪਿੰਡੀ ਜਾ ਕੇ ਸਾਹਿਬ ਦਰਬਾਰਾ ਸਿੰਘ ਦੀ ਮਿਲਣੀ ਦਾ ਕਿਤੇ ਜ਼ਿਕਰ ਨਹੀਂ ਕੀਤਾ। ਜਾਪਦਾ ਇਹ ਹੈ ਕਿ ਲੇਖਕ ਨਾਮਧਾਰੀਆਂ ਦੇ ਆਨੰਦ ਕਾਰਜ ਦਾ ਮੋਢੀ ਗੁਰੂ ਰਾਮ ਸਿੰਘ ਜੀ ਨੂੰ ਨਹੀਂ ਸਗੋਂ ਬਾਬਾ ਦਰਬਾਰਾ ਸਿੰਘ ਜੀ ਨੂੰ ਬਣਾਨਾ ਚਾਹੁੰਦਾ ਹੈ। ਗੁਰੂ

ਰਾਮ ਸਿੰਘ ਜੀ ਨੂੰ ਤਾਂ ਅਪਣੀ ਮਰਯਾਦਾ ਪਰਚਲਤ ਕਰਨ ਲਈ 28 ਦਿਨ ਲੁਧਿਆਣੇ ਆਕੇ ਰੋਜ਼ ਹਾਜ਼ਰੀ ਭਰਨੀ ਪੈਂਦੀ ਰਹੀ। ਜਦੋਂ ਸਤਿਗੁਰੂ ਜੀ ਦੀ ਹਿੰਮਤ ਨੂੰ ਵੇਖ ਬਾਕੀ ਸਿੱਖ ਸਮਾਜ ਕੁਝ ਫੇਰ ਬਦਲ ਕਰਕੇ ਇਸ ਮਰਯਾਦਾ ਨੂੰ ਅਪਣਾਇਆ ਤਾਂ ਹੀ 1910 ਵਿਚ ਅਨੰਦ ਮਰਯਾਦਾ ਐਕਟ ਪਾਸ ਹੋਇਆ। ਪ੍ਰੰਤੂ ਨਾਮਧਾਰੀ ਅਪਣੀ ਮਰਯਾਦਾ ਤੇ ਡਟੇ ਰਹੇ।

## ਇਕ ਵਰਕਾ ਨਾਮਧਾਰੀ ਇਤਿਹਾਸ ਦਾ

ਪੰ: ਗੋਪਾਲ ਸਿੰਘ, ਸੰਤ ਸਨਖਤਰਾ ਅਤੇ ਮੈਂ ਭਰਿਆ ਮੇਲਾ ਛੱਡ ਆਏ। 4.30 ਵਜੇ ਤਕ ਅਸੀਂ ਬੱਸ ਸਟੈਂਡ ਤੋਂ ਆ ਚੰਡੀਗੜ੍ਹ ਵਾਲੀ ਬਸ ਲੈ ਲਈ ਅਤੇ ਕਟਾਣੀ ਦੀਆਂ ਟਿਕਟਾਂ। ਨੇੜੇ ਹੋ ਕੇ ਬੈਠਦਿਆਂ ਹੀ ਪੰ: ਜੀ ਨੇ ਨਾਮਧਾਰੀ ਇਤਿਹਾਸ ਦਾ ਇਕ ਵਰਕਾ ਸੁਣਾਨਾ ਸ਼ੁਰੂ ਕੀਤਾ। ਪੰਡਿਤ ਜੀ ਨੇ ਦੱਸਿਆ:

"ਗਿੱਲਾਂ ਵਾਲੇ ਬਾਬਾ ਜਮੀਤ ਸਿੰਘ ਜੀ ਦੀ ਆਲੇ ਦੁਆਲੇ ਦੇ ਪਿੰਡਾਂ ਕਸਬਿਆਂ ਵਿਚ ਬੜੀ ਚਰਚਾ ਸੀ। ਉਸਨੇ ਗੁਰੂ ਰਾਮ ਸਿੰਘ ਜੀ ਦੇ ਨਾਲ ਹੀ ਗੁਰੂ ਬਾਲਕ ਸਿੰਘ ਜੀ ਤੋਂ ਭਜਨ ਲਿਆ ਹੋਇਆ ਸੀ ਅਤੇ ਸਤਿਗੁਰੂ ਜੀ ਨੂੰ ਕਾਫ਼ੀ ਅਰਸੇ ਤਕ ਉਸਨੇ ਗੁਰੂ ਤਸਲੀਮ ਨਹੀਂ ਕੀਤਾ। ਸਗੋਂ ਗੁਰਭਾਈ ਮੰਨਿਆ। ਬਾਬੇ ਦੇ ਡੇਰੇ, ਗਿੱਲਾਂ ਵਿਚ ਆਮ ਸਿਖ ਸੰਗਤਾਂ ਦਾ ਜਾਣ ਆਉਣ ਸੀ। ਲੰਗਰ ਚਲਦਾ ਰਹਿੰਦਾ। ਕਈ ਇਸਤਰੀਆਂ ਪੁਰਸ਼ ਚੱਕੀਆਂ ਚਲਾ ਕੇ ਆਟਾ ਪੀਸਦੇ।

ਓਧਰ ਇਕ ਭਾਈ ਗੰਡਾ ਸਿੰਘ ਮਿਸਤਰੀ (ਪਿੰਡ ਲੇਖਕ ਨੂੰ ਯਾਦ ਨਹੀਂ ਰਿਹਾ) ਰਹਿਆ ਕਰਦਾ ਸੀ। ਇਕ ਦਿਨ ਉਹ ਲਕੜ ਘੜ ਰਿਹਾ ਸੀ ਕਿ ਉਸ ਦੇ ਹਥੋਂ ਤਿੰਨ ਵਾਰ ਤੇਸਾ ਡਿੱਗ ਪਿਆ। ਉਸਨੇ ਧੌਣ ਚੁਕ ਕੇ ਸਾਹਵੇਂ ਵੇਖਿਆ ਤਾਂ ਇਕ ਸਿੰਘ ਖਲੋਤਾ ਸੀ।

"ਆ ਭਾਈ ਕਿਵੇਂ ਆਇਐ?"

"ਤੁਹਾਨੂੰ ਬਾਬਾ ਜਮੀਅਤ ਸਿੰਘ ਜੀ ਨੇ ਸੱਦ ਘੱਲਿਆ ਹੈ।"

"ਮੇਰਾ ਉਹਨਾਂ ਨੂੰ ਕਿਵੇਂ ਪਤਾ ਹੈ, ਮੈਂ ਤਾਂ ਉਹਨਾਂ ਨੂੰ ਕਦੇ ਮਿਲਿਆ ਨਹੀਂ, ਕੀ ਕੰਮ ਹੈ?"

"ਕੰਮ ਦਾ ਤਾਂ ਮੈਨੂੰ ਪਤਾ ਨਹੀਂ, ਆਪ ਮੇਰੇ ਨਾਲ ਚਲੇ ਚਲੋ।"

ਤੇ ਭਾਈ ਗੰਡਾ ਸਿੰਘ ਜਾ ਗਿੱਲੀਂ ਹਾਜ਼ਰ ਹੋਇਆ। ਬਾਬਾ ਜਮੀਅਤ ਸਿੰਘ ਨੇ ਗੰਡਾ ਸਿੰਘ ਨੂੰ ਸਾਹਵੇਂ ਵੇਖ ਆਖਿਆ: ਆ ਗੰਡਾ ਸਿੰਘਾ, ਲੰਗਰ ਵਾਸਤੇ ਰੋਜ਼ ਰੋਜ਼ ਆਟਾ ਪੀਹਣਾ ਪੈਂਦਾ ਹੈ, ਇਕ ਖਰਾਸ ਬਣਾ ਦੇਹ। ਹੋਰਨਾਂ ਦੇ ਵੀ ਕੰਮ ਆਊ!

"ਮੈਨੂੰ ਤਾਂ ਜੀ ਆਉਂਦਾ ਨਹੀਂ, ਮੈਂ ਕਦੇ ਬਣਾਇਆ ਨਹੀਂ।"

"ਕੋਈ ਫਿਕਰ ਨ ਕਰ, ਜਿਹੜਾ ਤੈਨੂੰ ਏਨੀ ਦੂਰੋਂ ਲੈ ਆਇਆ ਹੈ, ਉਹ ਖਰਾਸ ਬਣਾਣਾ ਵੀ ਸਿਖਾ ਦੇਊ!' ਅਤੇ ਬਾਬਾ ਗਿੱਲ ਨੇ ਆਪ ਗੰਡਾ ਸਿੰਘ ਨੂੰ ਉਹ ਸਾਰੀ ਵਿਉਂਤ ਸਮਝਾਈ ਜਿਸ ਅਨੁਸਾਰ ਖਰਾਸ ਬਣਨਾ ਸੀ। ਥੋੜ੍ਹੇ ਹੀ ਦਿਨਾਂ ਵਿਚ ਖਰਾਸ ਤਿਆਰ ਹੋ ਗਿਆ ਤੇ ਆਣ ਆਟਾ ਪਿਸਣ ਲਗਾ। ਪਿੰਡ ਦੇ ਲੋਕੀਂ ਵੀ ਲਾਭ ਉਠਾਣ ਲਗੇ।

## ਇਕ ਦੁਖਦਾਈ ਘਟਨਾ

ਗੱਲਾਂ ਬਾਤਾਂ ਕਰਦਿਆਂ ਲੁਧਿਆਣੇ ਲਾਗੇ ਆਏ ਤਾਂ ਪੰਡਿਤ ਜੀ ਨੇ ਬੜੀ ਸ਼ਿਦਤ ਨਾਲ ਮਹਿਸੂਸ ਕੀਤਾ ਕਿ ਅਸਾਂ ਕਟਾਣੀ ਦੀ ਸਿੱਧੀ ਟਿਕਟ ਲੈ ਕੇ ਗਲਤੀ ਕੀਤੀ। ਸਮਰਾਲਾ ਚੌਕ ਉਤਰ ਕੇ ਕਟਾਣੀ ਦੀ ਟਿਕਟ ਲੈਣੀ ਸੀ, ਸਾਡਾ ਪੌਣਾ ਘੰਟਾ ਸਮਾ ਬਚ ਜਾਂਦਾ। ਅਸੀਂ ਲੁਧਿਆਣਾ ਬਸ ਸਟੈਂਡ ਤੇ 6.20 ਸ਼ਾਮੀ ਪਹੁੰਚੇ। ਪਰ ਅਡੇ ਤੋਂ ਸਾਡੇ ਵਾਲੀ ਬਸ ਤੇ ਗਿਆਨੀ ਮੇਹਰ ਸਿੰਘ ਕਾਨਪੁਰੀ ਨੇ ਆ ਸਤਿ ਸ੍ਰੀ ਅਕਾਲ ਬੁਲਾਈ। ਸਾਡੇ ਕੋਲ ਬੈਠ, ਸਾਮਾਨ ਥਾਂ ਸਿਰ ਰਖ, ਮੇਹਰ ਸਿੰਘ ਹੁਰਾਂ ਦੱਸਿਆ ਕਿ ਮਾ: ਨਿਹਾਲ ਸਿੰਘ ਜੀ ਨੂੰ ਕੱਲ੍ਹ ਉਹ ਹਸਪਤਾਲ ਵਿਚ ਮਿਲਣ ਗਏ ਸਨ। ਪਰ ਉਹ ਹਸਪਤਾਲੋਂ ਛੁੱਟੀ ਲੈ ਕੇ ਆ ਚੁਕੇ

ਸਨ। ਉਂਜ ਬੜਾ ਵੱਡਾ ਦੁਖਾਂਤ ਵਾਪਰ ਗਿਆ ਹੈ। ਉਹਨਾਂ ਦਾ ਵੱਡਾ ਜੁਆਤਰਾ ਸ. ਪ੍ਰਤਾਪ ਸਿੰਘ (45) ਹਾਰਟ ਅਟੈਕ ਨਾਲ ਕੱਲ੍ਹ ਰਾਤੀਂ (30.1.82) ਚਲਾਣਾ ਕਰ ਗਿਆ ਹੈ। ਅੱਜ ਉਹਦੇ ਸਸਕਾਰ ਲਈ ਬਿਨਾ ਮਾ: ਨਿਹਾਲ ਸਿੰਘ ਜੀ ਤੇ ਸਾਰਾ ਸੇਵਾ ਸਿੰਘ ਪਰਵਾਰ ਤੇ ਮਨਮੋਹਣ ਸਿੰਘ-ਚਰਨਜੀਤ ਸਿੰਘ (ਮਾਸਟਰ ਜੀ ਦੇ ਸਪੁਤਰ) ਸਰਸੇ ਸ. ਪ੍ਰਤਾਪ ਸਿੰਘ ਦੇ ਸਸਕਾਰ ਲਈ ਪੁਜੇ ਹਨ।

## ਸਤਿਗੁਰੂ ਜੀ ਦੇ ਦਰਸ਼ਨ

ਰਾਤੀਂ 7.30 ਤਕ ਕਟਾਣੀ ਆਣ ਉੱਤਰੇ ਅਤੇ ਦੋ ਰਿਕਸ਼ੇ ਲੈ ਕੇ ਸ਼ਾਂਤ ਜਗਮਗਾਂਦੀਆਂ ਬਾਰੀਆਂ ਝਰੋਖਿਆਂ ਵਾਲੇ ਭੈਣੀ ਸਾਹਿਬ ਆਣ ਉਤਰੇ। ਪ੍ਰਸ਼ਾਦ ਪਾਣੀ ਛਕ ਟਿਕਾਣੇ ਲਈ ਤੁਰੇ ਹੀ ਸਾਂ ਕਿ ਡਾ: ਹਰਿਦਾਸ ਮਲ ਕਟਾਣੀ ਤੇ ਸਕੱਤਰ ਤਰਸੇਮ ਸਿੰਘ ਨਾਲ ਮੇਲ ਹੋ ਗਿਆ। ਸਤਿਗੁਰੂ ਜੀ ਦੀ ਸਿਹਤ ਬਾਰੇ ਪੁਛਿਆ ਤਾਂ ਡਾਕਟਰ ਨੇ ਦੱਸਿਆ: ਬੁਖਾਰ ਲਹਿ ਗਿਆ ਹੈ, ਅਗੇ ਨਾਲੋਂ ਆਰਾਮ ਹੈ ਅਤੇ ਸਕੱਤਰ ਤਰਸੇਮ ਸਿੰਘ ਨੇ ਗੁਰੂ ਦਰਸ਼ਨਾਂ ਦਾ ਸੁਅਵਸਰ ਪੈਦਾ ਕਰ ਦਿਤਾ। ਨਵੀਂ ਕੋਠੀ ਦੀ ਦੂਜੇ ਵਡੇ ਕਮਰਾ ਨੰ: 72 ਵਿਚ ਅਸੀਂ ਗੁਸਲਖਾਨੇ ਵਾਲੇ ਪਾਸਿਓਂ ਅੰਦਰ ਗਏ। ਕਮਰਾ ਨਿੱਘਾ ਅਤੇ ਜਗਮਗਾਂਦਾ ਸੀ।

ਸਤਿਗੁਰੂ ਜੀ ਚੰਦੋਏਦਾਰ ਪਲੰਘ ਉਪਰ ਲੇਫ਼ ਕੰਬਲਾਂ ਨੂੰ ਗੋਡਿਆਂ ਉਤੇ ਵਲ੍ਹੇਟੀ ਬੈਠੇ ਹਾਜ਼ਰ ਸਿੰਘਾਂ ਨਾਲ ਮੁਸਕਰਾਂਦੇ ਪਏ ਸਨ। ਆਪ ਜੀ ਦੇ ਪਿਛਵਾੜੇ ਦੀਵਾਰ ਨਾਲ ਢੋਹ ਲਾਈ ਮਾਤਾ ਜੀ, ਛੋਟੇ ਠਾਕੁਰ ਜੀ ਅਤੇ ਬੀਬੀ ਗੁਰਮੀਤ ਕੌਰ ਬੈਠੇ ਸਨ। ਸਤਿਗੁਰੂ ਜੀ ਦੇ ਸਨਮੁਖ ਸਨ ਪੰ: ਗੋਪਾਲ ਸਿੰਘ, ਸ. ਜਸਵੰਤ ਸਿੰਘ ਕੱਲ੍ਹਾ, ਸੰਤ ਗੁਰਮੁਖ ਸਿੰਘ ਡਰਾਈਵਰ ਤੇ ਸੰਤ ਨਿਰੰਜਨ ਸਿੰਘ ਨਗਰ ਵਾਲੇ ਆਦਿ। ਬੀਬੀ ਨਰਿੰਦਰ ਕੱਲ੍ਹਾ ਬੀਬੀ ਜਿਓਤੀ ਸਪੁਤਰੀ ਸ. ਰਾਜਿੰਦਰ ਸਿੰਘ ਨੈਰੋਬੀ ਵੀ ਉਪਸਥਿਤ ਸਨ। ਕਮਰੇ ਦਾ ਨਿਘ ਹਿਰਦਿਆਂ ਵਿਚ ਵੀ ਸੀ।

ਪਾਤਸ਼ਾਹ ਟੁਣਕਦੀ ਆਵਾਜ਼ ਵਿਚ ਹੀ ਗੱਲਬਾਤ ਕਰ ਰਹੇ ਸਨ। ਮੇਰੀਆਂ ਅੱਖਾਂ ਮਿਲਦਿਆਂ ਹੀ ਆਪ ਨੇ ਫ਼ਰਮਾਇਆ: ਬੱਸ ਠੀਕ ਹੈ। ਕੱਲ੍ਹ ਉੱਵਤਾਂ ਦਾ ਬੜਾ ਜ਼ੋਰ ਲੱਗਿਆ। ਡਾਕਟਰ ਕਹਿੰਦਾ ਸੀ, ਪਾਣੀ ਪੀਓ, ਠੀਕ ਰਹੇਗਾ। ਪਾਣੀ ਪੀਵਾਂ ਤਾਂ ਸਗੋਂ ਅੰਦਰ ਦੀ ਖਿਚੋਤਾਣ ਵਧੀ। ਕਾਫ਼ੀ ਮੁਸ਼ਕਲ ਸਥਿਤੀ ਸੀ। ਪਰ ਮਨੋਬਲ ਹਾਰ ਜਾਈਏ ਫਿਰ ਤਾਂ ਸਮਝੋ ਗਏ। ਮਨੋਬਲ ਤਕੜਾ ਰਖਿਆਂ ਸਭ ਦੁਖ ਰੋਗ ਹਾਰ ਕੇ ਛਡ ਜਾਂਦੇ ਹਨ।

ਅਤੇ ਸਤਿਗੁਰੂ ਜੀ ਨੇ ਸਾਹਮਣੇ ਹੀ ਬੈਠੇ ਤੇ ਹੁਣ ਉਠ ਰਹੇ ਇਕ ਤਕੜੇ ਸਰੀਰ ਦੇ ਮਾਲਕ ਡਾ: ਨੂੰ ਤਕ ਕੇ ਮੈਨੂੰ ਦੱਸਿਆ: ਇਹ ਡਾ: ਸਤਪਾਲ ਹੈ, ਹਰਦਾਸ ਮੱਲ ਕਟਾਣੀ ਦਾ ਲੜਕਾ ਹੈ। ਇਹਨੂੰ ਕਿਹਾ ਹੈ, ਆਇਆ ਜਾਇਆ ਕਰੇ, ਸਾਂਝ ਵਧੇ।

ਹਰੇ ਰੰਗ ਦਾ ਕਮਰਾ ਇਸ ਵੇਲੇ ਸੰਸਾਰ ਭਰ ਦੇ ਸੁਖਾਂ ਦਾ ਕੇਂਦਰ ਸੀ। ਸਤਿਗੁਰੂ ਜੀ ਦੇ ਬੋਲਚਾਲ, ਬੈਠਣ ਉਠਣ ਤੋਂ ਉਹ ਸਚਮੁਚ ਹੀ ਤਕੜੇ ਲਗਦੇ ਸਨ। ਤਾਂ ਵੀ ਵਿਗੜੇ ਹੋਏ ਬੁਖਾਰ ਨੇ ਹੁਣ ਗੰਭੀਰ ਫਲੂ ਦੀ ਸ਼ਕਲ ਅਖਤਿਆਰ ਕਰ ਲਈ ਸੀ।

ਸਤਿਗੁਰੂ ਜੀ ਨੇ ਰੇਡੀਓ ਉਤੇ ਜਗਦੀਸ਼ ਸਿੰਘ 'ਵਰਿਆਮ' ਦੀ ਤਕਰੀਰ ਸੁਣ ਲਈ ਸੀ। ਜਗਦੀਸ਼ ਦੀ ਅਵਾਜ਼ ਕਿਸੇ ਤੋਂ ਵੀ ਪਛਾਣੀ ਨਹੀਂ ਗਈ। ਸਤਿਗੁਰੂ ਜੀ ਨੇ ਮੈਨੂੰ ਕਿਹਾ: ਆਲ ਰਾਊਂਡਰ ਹੋ ਗਈ ਤਕਰੀਰ। ਸਾਰੇ ਪਾਸੇ ਹੀ ਸਾਡੇ ਅਪਣੇ ਵਾਂਗ ਹੀ ਛੋਹੇ ਗਏ। ਬਹੁਤ ਚੰਗਾ ਭਾਂਸ਼ਣ ਸੀ। ਉਸਦੀ ਟੀ.ਵੀ. ਵਾਰਤਾ ਵੀ ਸ. ਜੋਧ ਸਿੰਘ ਨਾਲ ਹੋਵੇਗੀ।

ਮੈਂ ਆਖਿਆ: ਜੀ ਆਪ ਜੀ ਦੇ ਦਰਸ਼ਨਾਂ ਨਾਲ ਤਾਂ ਨਜ਼ਾਰਾ ਈ ਹੋਰ ਹੋ ਜਾਂਦਾ ਹੈ ਪਰ ਜਲੰਧਰ ਦਾ ਪ੍ਰੋਗਰਾਮ ਵੀ ਆਪ ਦੀ ਕਿਰਪਾ ਨਾਲ ਖੂਬ ਭੁਗਤ ਗਿਆ। ਸ. ਜਗਦੀਸ਼ ਸਿੰਘ ਦੀ ਭੱਜ ਨੱਠ ਦੀ ਚਰਚਾ ਵੀ ਹੋਈ।

ਸਾਨੂੰ ਬੈਠਿਆਂ ਨੂੰ 15 ਕੁ ਮਿੰਟ ਹੋਏ ਹੋਣੇ ਹਨ ਕਿ ਠਾਕੁਰ ਦਲੀਪ ਸਿੰਘ ਜੀ ਉਠ ਖਲੋਤੇ: ਚਲੋ ਸਾਧ ਸੰਗਤ ਜੀ, ਹੁਣ ਚੱਲੀਏ ਅਤੇ ਅਸੀਂ ਸਾਰੇ ਜਣੇ ਹੀ ਉਠ ਕੇ ਤੁਰ ਪਏ। ਘੜਿਆਲ ਨੇ ਰਾਤ ਦੇ 9.00 ਵਜਾ ਦਿੱਤੇ। ਸਾਨੂੰ ਸਤਿਗੁਰੂ ਜੀ ਬਾਰੇ ਵਿਸਵਿਸੇ ਮੁਕ ਗਏ।

ਸੰਤ ਤਰਸੇਮ ਸਿੰਘ ਸਕੱਤਰ ਨੇ ਮੇਰੇ ਅਤੇ ਸਨਖਤਰਾ ਦਾ ਰਾਤ ਕੱਟਣ ਦਾ ਪ੍ਰਬੰਧ ਕਰਵਾ ਦਿਤਾ। ਪੰ: ਜੀ ਤਾਂ ਪਹਿਲਾਂ ਹੀ ਅਪਣੇ ਡੇਰੇ ਪਹੁੰਚ ਗਏ ਸਨ ਜਦੋਂ ਕਿ ਗਿਆਨੀ ਮੇਹਰ ਸਿੰਘ ਕਾਨ੍ਹਪੁਰੀ ਆਪਣੀ ਰਿਹਾਇਸ਼ਗਾਹ ਦਾ ਰਾਹ ਮੱਲ ਲੈਣ ਕਰਕੇ ਗੁਰੂ ਦਰਸ਼ਨਾਂ ਤੋਂ ਵਾਂਝੇ ਰਹਿ ਗਏ।

## 1 ਫਰਵਰੀ 1982, ਸੋਮਵਾਰ
## ਸ੍ਰੀ ਭੈਣੀ ਸਾਹਿਬ

ਅੱਜ ਕੱਲ੍ਹ ਬਹੁਤ ਸਾਰੇ ਸਿੰਘ ਭੈਣੀ ਸਾਹਿਬ ਰੋਜ਼ਾਨਾ ਆਉਂਦੇ ਅਤੇ ਜਾਂਦੇ ਹਨ। ਸਤਿਗੁਰੂ ਜੀ ਦੀ ਸਿਹਤ ਦਾ ਢਿੱਲੇ ਹੋਣਾ ਸੁਣ ਕੇ ਨੇੜੇ ਦਾ ਸਰਕਲ ਤਾਂ ਭਲਾ ਖ਼ਬਰ ਸਾਰ ਲਈ ਆਉਂਦਾ ਹੀ ਹੈ, ਪਰ ਜਿਨ੍ਹਾਂ ਵੀ ਸਿਖਾਂ ਨੂੰ ਖ਼ਬਰ ਲਗਦੀ ਹੈ ਤੁਰ ਪੈਂਦੇ ਹਨ ਭੈਣੀ ਸਾਹਿਬ ਨੂੰ। ਸਿੱਖਾਂ ਨੂੰ ਸਤਿਗੁਰੂ ਜੀ ਦੇ ਸਨੇਹ ਪਿਆਰ ਤੋਂ ਵੱਧ ਭਲਾ ਹੋਰ ਕੀ ਹੋ ਸਕਦਾ ਹੈ!

ਕੀਰਤਨ ਸੁਣਨ ਤਾਂ ਮੈਂ ਨਹੀਂ ਜਾ ਸਕਿਆ ਪਰ ਜਿਉਂ ਹੀ ਮੈਂ ਅੰਦਰੋਂ ਨਿਕਲਿਆ ਸੂਰਜ ਦੀ ਧੁੱਪ ਤਿਮੰਜ਼ਲਿਆਂ ਰੋਕੀ ਹੋਈ ਸੀ। ਪੂਰਬੀ ਬਾਹੀ ਦੇ ਕਮਰੇ ਜੁ ਪਿਛਲੇ ਮੇਲੇ ਸਮੇਂ ਦੁਮੰਜ਼ਲੇ ਸਨ ਹੁਣ ਸਾਰੇ ਦੇ ਸਾਰੇ ਹੀ ਤਿਮੰਜ਼ਲੇ ਹੋ ਗਏ ਸਨ। ਇਹ ਆਓ ਭਗਤ ਦੇ ਕਮਰਿਆਂ ਦਾ ਹਾਲ ਹੈ।

ਸਤਿਗੁਰੂ ਜੀ ਰਾਤ ਆਰਾਮ ਵਿਚ ਹੀ ਰਹੇ। ਭਾਵੇਂ ਸਕੱਤਰ ਤਰਸੇਮ ਸਿੰਘ ਨੇ ਆਪ ਮੇਰੇ ਨਾਲ ਦੋ ਵਾਰ ਦਰਸ਼ਨਾਂ ਦਾ ਅਵਸਰ ਪ੍ਰਾਪਤ ਕਰਨ ਦਾ ਜਤਨ ਕੀਤਾ ਪਰ ਦੁਆਰ ਅੰਦਰੋਂ ਬੰਦ ਹੋਣ ਕਰਕੇ, ਕੱਲ੍ਹ ਮੁੜ ਆਉਣ ਦੀ ਨੀਤ ਨਾਲ ਬੇ-ਦਰਸ਼ਨਾ ਹੀ ਲੁਧਿਆਣਾ ਫਲੌਰ ਨੂੰ ਸਨਖਤਰਾ ਜੀ ਨਾਲ ਚਲ ਪਿਆ।

ਕੱਲ੍ਹ ਸੰਤ ਸਨਖਤਰਾ ਨੇ ਦੱਸਿਆ ਸੀ ਕਿ ਜੀਵਨ ਨਗਰ ਵਿਖੇ 24.1.82 ਨੂੰ ਕਮੇਟੀ ਵਲੋਂ ਪ੍ਰਵਾਨਿਤ ਹੋ ਕੇ 36 ਅਨੰਦ ਕਾਰਜ

ਪਰਵਾਨ ਚੜ੍ਹੇ। ਨਾ ਸਤਿਗੁਰੂ ਜੀ ਓਥੇ ਸਨ, ਨ ਕੋਈ ਹੋਰ ਜੁਮੇਵਾਰ। ਏਨੇ ਵਿਆਹਾਂ ਕਾਰਨ ਜੀਵਨ ਨਗਰ ਇਕ ਤਕੜਾ ਮੇਲਾ ਹੋ ਗਿਆ।

## ਝਲਕ ਟੀ.ਵੀ. ਦੇ ਉਦਮ ਦੀ

ਕੰਗ ਅਰਾਈਆਂ ਪਹੁੰਚ ਪਰਵਾਨਾ ਪਰਵਾਰ ਘਰ ਜਾਂ ਅਸੀਂ ਟੀ.ਵੀ. ਵੇਖਣ ਲਗੇ ਤਾਂ 6.45 ਤੋਂ 7 ਵਜੇ ਤਕ ਸ. ਜਗਦੀਸ਼ ਸਿੰਘ ਵਰਿਆਮ ਦੇ ਉੱਦਮ ਦੀ ਝਲਕ ਮਿਲੀ। ਸ. ਜੋਧ ਸਿੰਘ ਨਾਲ ਜਗਦੀਸ਼ ਸਿੰਘ ਟੀ.ਵੀ. ਉਤੇ ਦਰਸ਼ਨ ਦੇ ਰਿਹਾ ਸੀ। ਅਤੇ ਸ. ਜੀ ਨਾਲ ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਤਹਿਰੀਰ ਦੇ ਦਿੱਗ ਦਰਸ਼ਨ ਕਰਵਾ ਰਿਹਾ ਸੀ। ਕਈ ਵਾਰ ਵਿਚ ਵਿਚ ਮੁਸੱਵਰ ਵਰਿਆਮ ਸਿੰਘ ਜੀ ਦੀਆਂ ਬਣਾਈਆਂ ਹੋਈਆਂ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਤਸਵੀਰਾਂ ਵੀ ਵੇਖਣ ਨੂੰ ਮਿਲੀਆਂ। ਨਾਮਧਾਰੀਆਂ ਲਈ ਜਲੰਧਰ ਰੇਡੀਓ ਅਤੇ ਟੀ.ਵੀ. ਦੀ ਪਹਿਲੀ ਵਾਰ ਹੀ ਏਨੀ ਉਦਾਰਤਾ ਸੀ।

## 2 ਫਰਵਰੀ 1982, ਮੰਗਲਵਾਰ
## ਸ੍ਰੀ ਭੈਣੀ ਸਾਹਿਬ

<u>ਦਰਸ਼ਨ ਮੇਲੇ ਸਤਿਗੁਰਾਂ ਦੇ</u>

ਮੈਂ ਕੰਗ ਅਰਾਈਆਂ ਤੋਂ 10 ਵਜੇ ਤੁਰ ਬਸਾਂ ਦੇ ਸਹਾਰੇ 12 ਵਜਦੇ ਨੂੰ ਸ੍ਰੀ ਭੈਣੀ ਸਾਹਿਬ ਪਹੁੰਚ ਗਿਆ। ਏਥੇ ਚੌਂਕ ਵਿਚ ਖਲੋਤੇ ਸਿੰਘਾਂ ਵਿਚ ਡਾ: ਹਰਦਾਸ ਮੱਲ ਕਟਾਣੀ ਵੀ ਸੀ। ਸਤਿਗੁਰੂ ਜੀ ਦੀ ਸਿਹਤ ਬਾਰੇ ਪੁਛਣ ਤੇ ਉਸ ਦੱਸਿਆ ਸਚੇ ਪਾਤਸ਼ਾਹ ਇਸ ਵੇਲੇ ਆਰਾਮ ਫ਼ਰਮਾ ਰਹੇ ਹਨ। ਇਹ ਨੀਂਦ ਵੀ ਆਰਾਮ ਦੀ ਨਿਸ਼ਾਨੀ ਹੈ। ਇਹ ਜਾਣ ਮਨ ਨੂੰ ਸੁਖ ਦਾ ਆਭਾਸ ਹੋਇਆ।

ਸਕੱਤਰ ਤਰਸੇਮ ਸਿੰਘ ਦਾ ਦਫ਼ਤਰ ਧੁੱਪੇ ਸਫਾਂ ਉਤੇ ਹੀ ਲੱਗਾ ਹੋਇਆ ਸੀ। ਇਕ ਦੋ ਨੌਜਵਾਨ ਚਿੱਠੀਆਂ ਲਿਖ ਰਹੇ ਸਨ। ਏਥੇ ਮੈਨੂੰ ਲਖਨਊਓਂ ਆਏ ਸੂਬਾ ਹਰਬੰਸ ਸਿੰਘ ਦੋਸ਼ੀ ਅਤੇ ਸ. ਹਰਭਜਨ ਸਿੰਘ ਠੇਕੇਦਾਰ ਦੇ ਵੀ ਦਰਸ਼ਨ ਹੋਏ। ਸਾਡਾ ਦਿੱਲੀਓਂ ਆਇਆ 'ਰੇਲਵੇ ਮਨਿਸਟਰ' ਸ. ਹਰਮੀਤ ਸਿੰਘ ਵੀ ਮਿਲਿਆ। ਸਾਰੇ ਸੱਚੇ ਪਾਤਸ਼ਾਹ ਜੀ ਦੀ ਸਿਹਤ ਬਾਰੇ ਪਤਾ ਕਰਨ ਆਏ ਸਨ। ਰਾਤੀਂ ਦੋ ਤਿੰਨ ਕਾਰਾਂ ਵਾਲੇ ਵੀ ਸਿਹਤ ਦਾ ਪਤਾ ਕਰਕੇ ਪਰਤੇ ਸਨ।

ਪੌਣੇ ਇਕ ਵਜੇ ਸੰਤ ਪੂਰਬਾ ਦੀ ਮਦਦ ਨਾਲ ਨਵੀਂ ਕੋਠੀ ਦੇ ਉਪਰ ਗਏ ਤਾਂ ਆਪ ਜੀ ਕੋਠੀ ਦੀ ਹੋਰ ਉਪਰਲੀ ਛਤੇ ਸਨ। ਮਾਤਾ ਜੀ ਨੂੰ ਸਾਡੇ ਆਉਣ ਦਾ ਪਤਾ ਲਗਾ ਤਾਂ ਆਪ ਨੇ ਨਾਈਲਨ-ਨਵਾਰ

ਵਾਲੇ ਮੰਜੇ ਉਤੇ, ਪਹਿਲੀ ਛੱਤ ਦੇ ਪੂਰਬੀ ਹਿਸੇ ਵਿਚ ਵਿਛਾਈ ਕਰ ਦਿਤੀ। ਸਤਿਗੁਰੂ ਜੀ ਹਲਕੇ ਅਸਮਾਨੀ ਪਸ਼ਮੀਨੇ ਦੀ ਐਚਕਨ ਤੇ ਪਜਾਮਾ ਪਹਿਨੀ ਆਣ ਦਰਸ਼ਨ ਦਿਤੇ।

ਹੁਕਮ ਹੋਇਆ: ਮੰਜੇ ਉਤੇ ਹਵਾ ਲਗੇਗੀ, ਫਰਸ਼ ਤੇ ਆਸਣ ਵਿਛਾਓ। ਤੁਰਤ ਸਫ਼ ਵਿਛ ਗਈ, ਉਪਰ ਮੰਜੇ ਵਾਲਾ ਬਿਸਤਰ। ਤਾਂ ਉਪਰਲੀ ਚੱਦਰ ਨੂੰ ਰੱਦਦਿਆਂ ਆਪਨੇ ਫਰਮਾਇਆ: ਇਹ ਨਹੀਂ ਚਾਹੀਦੀ, ਅੰਡੀ ਦੀ ਚੱਦਰ ਵਿਛਾਇਆ ਕਰੋ।

ਸਰੀਰ ਵਲੋਂ ਸਤਿਗੁਰੂ ਜੀ ਸਾਵੇਂ ਸਨ। ਕੱਲ੍ਹ ਰਾਤ ਦਾ ਬੁਖਾਰ ਖਹਿੜਾ ਛਡ ਗਿਆ ਹੈ। ਸਾਡੇ 15 ਕੁ ਮਿੰਟ ਬੈਠਣ ਸਮੇਂ ਇਕ ਵਾਰ ਮਾੜੀ ਜੇਹੀ ਖਾਂਸੀ ਆਈ। ਅਖਬਾਰ 'ਨਵਾਂ ਜ਼ਮਾਨਾ', 'ਅਜੀਤ', 'ਪੰਜਾਬੀ ਟ੍ਰਿਬਿਊਨ', 'ਜਗਬਾਣੀ' ਆਦਿ ਪੰਜਾਬੀ ਤੇ ਅੰਗਰੇਜ਼ੀ ਅਖਬਾਰ ਵੀ ਕੋਲ ਪਏ ਸਨ।

ਸਤਿਗੁਰੂ ਜੀ ਨੇ 'ਪੰਜਾਬੀ ਟ੍ਰਿਬਿਊਨ' ਵਿਚ ਕਿਸੇ ਵਿਗਿਆਨੀ ਦਾ ਨਵੀਆਂ ਖਾਦਾਂ ਨੂੰ ਨਿਰਾ ਜ਼ਹਿਰ ਦਸਣ ਦੀ ਗੱਲ ਮੈਨੂੰ ਤਕਾ ਆਖਿਆ: ਇਹ ਸਤਿਜੁਗ ਵਿਚ ਛਪਣਾ ਚਾਹੀਦਾ ਹੈ। 'ਅਜੀਤ' ਦੇ ਅੰਤਮ ਪੇਜ ਦੇ ਸੱਜੀ ਨੁੱਕਰੇ ਰੂੜਗੜ੍ਹ (ਪਿੰਡ ਰੜ) ਵਿਚ ਕੂਕੇ ਸ਼ਹੀਦਾਂ ਦੀ ਯਾਦ ਵਿਚ ਬੋਲੇ ਦੋ ਮੰਤਰੀਆਂ ਦੀ ਫੋਟੋ ਛਪੀ ਵਖਾਈ।

ਮੈਂ ਇੱਛਾ ਦੱਸੀ ਕਿ: ਜੇ ਆਪ ਨੇ ਮੰਜੇ ਨਾਲ ਹੀ ਹੋਰ ਪ੍ਰੇਮ ਕਰਨਾ ਚੰਗਾ ਸਮਝਿਆ ਹੁੰਦਾ ਤਾਂ ਦੂਰੋਂ ਚਿੰਤਾ ਕਰਨ ਦੀ ਥਾਂ, ਓਨਾ ਸਮਾਂ ਏਥੇ ਹੀ ਰਹਿਣਾ ਸੀ, ਹੁਣ ਤਾਂ ਆਪ ਜੀ ਦੇ ਦਰਸ਼ਨ ਕਰਕੇ ਤਸੱਲੀ ਹੋ ਗਈ ਹੈ। ਸਤਿਗੁਰੂ ਜੀ ਬਚਨ ਕੀਤਾ: ਅੱਜ ਏਥੇ ਹੀ ਰਹੋ। "ਸਤਿ ਬਚਨ ਜੀ!" "ਪ੍ਰਸ਼ਾਦ ਪਾਣੀ ਛਕ ਲਓ!" ਮੈਂ ਸਮਝ ਗਿਆ, ਹੋਰ ਬੈਠਣਾ ਜ਼ਰੂਰੀ ਨਹੀਂ। ਸਤਿਗੁਰੂ ਜੀ ਨੇ ਦੂਜੇ ਸਿੱਖਾਂ ਨਾਲ ਵੀ ਬਚਨ ਕਰਨੇ ਹਨ।

ਉਠ ਆਇਆ ਤਾਂ ਠਾਕੁਰ ਉਦੈ ਸਿੰਘ ਜੀ ਨੇ ਮੇਰੇ ਜ਼ਿਮੇ

ਯੂ.ਪੀ. ਗੋਲੇ ਹੋਲੇ ਮਹੱਲੇ ਦਾ ਇਸ਼ਤਿਹਾਰ ਲਿਖਣਾ ਪਾਇਆ, ਤਰਸੇਮ ਸਿੰਘ ਸਕੱਤਰ ਨਾਲ ਸਲਾਹ ਕਰਕੇ, ਮੁੜ ਦਫ਼ਤਰ ਦੀਆਂ ਸਫਾਂ ਤੇ ਆ ਬੈਠਾ। ਜ਼ਰਾ ਦੇਰ ਲਾ ਕੇ ਲਖਨਊ ਵਾਲੇ ਵੀ ਪੁਜ ਗਏ। ਸ. ਹਰਭਜਨ ਸਿੰਘ ਠੇਕੇਦਾਰ ਨੇ ਦੱਸਿਆ: ਔਰੰਗਾਬਾਦ ਵਿਚ ਇਕ ਸੰਸਥਾ 'ਰਸ ਬੋਧ' ਨਾਂ ਦੀ ਤਿਆਰ ਹੋਈ ਹੈ। ਉਹ ਦੋ ਦਿਨਾ ਸ਼ਾਸਤਰੀ ਸੰਗੀਤ ਸੰਮੇਲਨ ਕਰਵਾ ਰਹੀ ਹੈ। ਉਹਨਾਂ ਮੈਨੂੰ ਵੀ ਕਿਹਾ ਸੀ ਕਿ ਇਕ ਦਿਨ ਦਾ ਪ੍ਰੋਗਰਾਮ ਮੈਂ ਕਰਵਾਵਾਂ ਤੇ ਸਤਿਗੁਰੂ ਜੀ ਨੂੰ ਬੁਲਾਵਾਂ। ਫੇਰ ਉਹਨਾਂ ਦੋ ਦਿਨਾਂ ਦਾ ਪ੍ਰੋਗਰਾਮ ਹੋਰ ਮੇਰੇ ਜ਼ਿੰਮੇ ਪਾਇਆ। ਉਹਨਾਂ ਗ਼ਲਤੀ ਕੀਤੀ ਜੁ ਦਿਨ ਅਪਣੇ ਆਪ ਨਿਸ਼ਚਿਤ ਕਰਕੇ ਮੈਨੂੰ ਸਤਿਗੁਰੂ ਜੀ ਨੂੰ ਸੰਗੀਤ ਸੰਮੇਲਨ ਸਮੇਂ ਦਰਸ਼ਨ ਦੇਣ ਲਈ ਕਿਹਾ। ਉਨ੍ਹਾਂ ਕਿਹਾ ਦਰਸ਼ਨ ਦੇਣਾ ਸਤਿਗੁਰੂ ਜੀ ਦੇ ਹੱਥ ਵੱਸ ਹੈ। ਮੈ ਉਨ੍ਹਾਂ ਨੂੰ ਕਿਹਾ ਦੋ ਦਿਨਾ ਸਮੇਲਨ ਤੁਹਾਡੇ ਨਾਲ ਹੋਰ ਕਰਵਾ ਦਿਆਂਗਾ। ਸਤਿਗੁਰੂ ਜੀ ਸ਼ਾਇਦ ਉਦਘਾਟਨ ਦੀ ਕਿਰਪਾ ਕਰਨ। ਪਰ ਤੁਸਾਂ ਵੀ ਨਾਲ ਜ਼ਰੂਰ ਆਉਣਾ। ਤਾਰੀਖਾਂ ਦੱਸੀਆਂ ਗਈਆਂ 10,11,12 ਤੇ 13 ਫਰਵਰੀ 1982। ਸਾਡਾ 9.2.82 ਨੂੰ ਔਰੰਗਾਬਾਦ ਪਹੁੰਚਣਾ ਜ਼ੂਰਰੀ ਹੈ। ਸੂਬਾ ਹਰਬੰਸ ਸਿੰਘ ਜੀ ਨੇ ਦਸਿਆ: ਹਰਭਜਨ ਸਿੰਘ ਹੋਰੀ 10 ਫਰਵਰੀ ਨੂੰ ਅਖੰਡ ਪਾਠ ਵੀ ਕਰਵਾ ਰਹੇ ਹਨ।

ਹੋਲੇ ਦੇ ਇਸ਼ਤਹਾਰ ਬਾਰੇ ਮੇਰਾ ਸਕੱਤਰ ਤਰਸੇਮ ਸਿੰਘ ਨੂੰ ਸੁਝਾਉ ਸੀ, ਕਿ ਇਸ਼ਤਹਾਰ ਠਾਕੁਰ ਉਦੈ ਸਿੰਘ ਜੀ ਵਲੋਂ ਹੋਵੇ। ਸਕੱਤਰ ਨੇ ਇਹ ਗੱਲ ਆਪਣੇ ਜ਼ਿਮੇ ਲਈ।

## ਬਲਵੰਤ ਸਿੰਘ ਜੀ ਦੀ ਕਾਰ

ਸੰਤ ਬਲਵੰਤ ਸਿੰਘ ਬਾਲੀ ਨਗਰ ਦੀ ਕਾਰ 10 ਦਿਨ ਤੋਂ ਸਤਿਗੁਰੂ ਜੀ ਦੀ ਸੇਵਾ ਵਿਚ ਹੈ। ਇਸਨੂੰ ਵਾਪਸ ਕਰਨ ਸਕੱਤਰ ਤਰਸੇਮ ਸਿੰਘ ਨੇ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਡਰਾਈਵਰ ਪ੍ਰੀਤਮ ਸਿੰਘ ਅਤੇ ਸ. ਹੰਸਪਾਲ ਦੇ ਡਰਾਈਵਰ ਛੰਨੀ ਨੂੰ ਦਿੱਲੀ

ਭੇਜਣ ਲਈ ਇਹ ਗੱਡੀ ਉਹਨਾਂ ਦੇ ਹਵਾਲੇ ਕੀਤੀ। ਤਾਂ ਏਨੇ ਨੂੰ ਸੰਤ ਬਲਵੰਤ ਸਿੰਘ, ਉਹਨਾਂ ਦੀ ਪਤਨੀ, ਸੰਤ ਮਹਿੰਦਰ ਸਿੰਘ ਅਤੇ ਉਹਨਾਂ ਦੀ ਪਤਨੀ ਤੇ ਸੰਤ ਗੁਰਚਰਨ ਸਿੰਘ ਬਾਲੀ ਨਗਰ ਦਿੱਲੀ ਵਾਲੇ ਟੈਕਸੀ ਲੈ ਕੇ ਆ ਗਏ। ਪਰ ਸੰਤ ਬਲਵੰਤ ਸਿੰਘ ਹੁਰਾਂ ਅਪਣੀ ਕਾਰ ਨੂੰ ਪ੍ਰੀਤਮ ਸਿੰਘ- ਛੰਨੀ ਹੁਰਾਂ ਨੂੰ ਹੀ ਦਿੱਲੀ ਲੈ ਜਾਣ ਹਿਤ ਆਗਿਆ ਦੇ ਦਿਤੀ।

ਸਤਿਗੁਰੂ ਜੀ ਦੇ ਪਿਆਰੇ, ਹਜ਼ੂਰ ਦੀ ਸਿਹਤ ਦਾ ਪਤਾ ਕਰਨ ਆਏ ਸਨ। ਮੈਂ ਉਨ੍ਹਾਂ ਦੀ ਕਾਰ ਦਾ ਲੰਮਾ ਚਿਰ ਭੈਣੀ ਸਾਹਿਬ ਰਹਿਣ ਦਾ ਵਿਗੋਚਾ ਚੇਤੇ ਕਰਵਾਇਆ। ਸੰਤ ਬੋਲੇ: ਕਵੀ ਜੀ ਅਸੀਂ ਨਾਮਧਾਰੀ ਹਾਂ। ਸਾਡਾ ਤਾਂ ਸਭ ਕੁਝ ਹੀ ਨਾਮਧਾਰੀਆਂ ਲਈ ਹੈ। ਫਿਰ ਜੇ ਸਤਿਗੁਰੂ ਜੀ ਦੇ ਹੁਕਮ ਨਾਲ ਕਾਰ 10 ਦਿਨ ਏਥੇ ਰਹਿ ਗਈ ਤਾਂ ਵਿਗੋਚਾ ਕਾਹਦਾ?

ਸੰਤ ਪ੍ਰੀਤਮ ਸਿੰਘ ਡਰਾਈਵਰ ਤੋਂ ਪਤਾ ਲਗਾ ਕਿ ਸੰਤ ਹਰਬਖਸ਼ ਸਿੰਘ ਹੋਰੀਂ ਕੈਨੇਡਾ ਤੋਂ ਵੈਨਕੂਵਰ ਸ਼ਹਿਰ ਤੋਂ ਆਏ ਹੋਏ ਦਿੱਲੀ ਤੋਂ ਸ. ਹੰਸਪਾਲ ਦੀ ਗੱਡੀ ਲੈ ਕੇ ਆਏ ਸਨ, ਪਰ ਗੱਡੀ ਅਜੇ ਤਕ ਵਾਪਸ ਨਹੀਂ ਹੋਈ। ਇਹ ਉਹਨਾਂ ਦੇ ਪਿੰਡ ਮੋਰਾਂ ਵਾਲੀ ਜ਼ਿਲਾ ਹੁਸ਼ਿਆਰਪੁਰ ਗਏ ਸਨ, ਪਰ ਉਹਨਾਂ ਦਾ ਪਤਾ ਨਹੀਂ ਲੱਗਿਆ।

ਮੈਨੂੰ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਅਵਸਰ 7.30 ਵਜੇ ਮਿਲਿਆ। ਸ੍ਰੀ ਸਤਿਗੁਰੂ ਜੀ ਦੇ ਮੁਖਾਰਬਿੰਦ ਤੇ ਕਾਫ਼ੀ ਰੌਣਕ ਸੀ। ਧੀਮੀ ਧੀਮੀ ਸੁਰ ਨਾਲ ਪੰ: ਰਾਮ ਨਾਰਾਇਣ ਦੀ ਸਾਰੰਗੀ ਸਟੀਰੀਓ ਤੇ ਸੁਣ ਰਹੇ ਸਨ। ਨਾਈਲਨ ਦਾ ਕੰਬਲ ਓੜੀ ਆਪ ਵਖੀ ਪਰਨੇ ਪਏ ਸਨ। ਸਾਹਮਣੇ ਬੈਠੇ ਸਨ ਠਾਕੁਰ ਉਦੈ ਸਿੰਘ ਜੀ, ਸ. ਅਵਤਾਰ ਸਿੰਘ ਅੰਮ੍ਰਿਤਸਰੀ, ਬਲਜੀਤ ਸਿੰਘ, ਬੀਬੀ ਨਰਿੰਦਰ ਕੱਲ੍ਹਾ। ਲੈਅ ਤਾਰ ਸੰਬੰਧੀ ਸਤਿਗੁਰੂ ਜੀ ਨਾਲ ਵਿਚਾਰ ਵਟਾਂਦਰਾ ਹੋ ਰਿਹਾ ਸੀ।

ਡਾ: ਹਰਦਾਸ ਮੱਲ ਕਟਾਣੀ ਮੌਕੇ ਤੇ ਉਪਸਥਿਤ ਹੈ। ਉਹ ਗੁਰੂ

ਘਰ ਦਾ ਮਾਤਾ ਜੀਵਨ ਕੌਰ ਜੀ ਦੇ ਵੇਲੇ ਦਾ ਡਾਕਟਰ ਹੈ। ਸਤਿਗੁਰੂ ਜੀ ਨੂੰ ਕਦੇ ਕਦੇ ਸੁੱਕੀ ਖਾਂਸੀ ਤੰਗ ਕਰਦੀ ਹੈ। ਪੇਟ ਵਿਚ ਹਲਕੀ ਹਲਕੀ ਦਰਦ ਵੀ ਹੈ। ਡਾਕਟਰ ਨੇ ਇਕ ਪੁੜੀ ਦਿਤੀ ਹੈ ਜਿਸਨੂੰ ਮਾਤਾ ਜੀ ਇਕ ਕੌਲੀ ਵਿਚ ਘੋਰ, ਸ਼ਾਇਦ ਸ਼ਹਿਦ ਵਿਚ, ਬਲਦੇਵ ਸਿੰਘ ਨਾਲ ਲਿਆਏ ਹਨ। ਬੀਬਾ ਜੀ ਵੀ ਏਥੇ ਅਪਣੇ ਪਿਤਾ ਸਤਿਗੁਰੂ ਜੀ ਦੀ ਸੇਵਾ ਵਿਚ ਹਨ।

ਥੋੜ੍ਹੇ ਸਮੇਂ ਅੰਦਰ ਹੀ ਸ. ਗੁਰਦੇਵ ਸਿੰਘ ਮਦਾਰ, ਸ. ਅਵਤਾਰ ਸਿੰਘ ਘੁੰਮਣ ਮੈਨੇਜਰ ਜਿੰਨਿੰਗ ਮਿਲਜ਼ ਤੇ ਸੰਤ ਗੁਰਦੇਵ ਸਿੰਘ ਨੰਬਰਦਾਰ ਸੰਤ ਨਗਰ ਆ ਗਏ। ਕਮਰੇ ਵਿਚ ਗਹਿਮਾ ਗਹਿਮ ਹੈ। ਸਤਿਗੁਰੂ ਜੀ ਪੂਰੀ ਪ੍ਰਸੰਨਤਾ ਵਿਚ ਬਚਨ ਬਿਲਾਸ ਕਰ ਰਹੇ ਹਨ। ਕਦੇ ਸਰ੍ਹਾਂਦੀ ਕਦੇ ਪੁਆਂਦੀ ਹੋ ਸੰਬੰਧਤ ਧਿਰਾਂ ਨਾਲ ਨਿਪਟਦੇ ਹਨ। ਗੁਰਦੇਵ ਸਿੰਘ ਹੁਰਾਂ ਤੋਂ ਅੱਜ ਦੀ ਕਾਰ ਗੁਜ਼ਾਰੀ ਸੁਣੀ। ਅਵਤਾਰ ਸਿੰਘ ਨੂੰ ਦੱਸਿਆ। ਜੀਵਨ ਨਗਰ ਇਲਾਕੇ ਵਿਚ ਕਿਸਾਨਾਂ ਨੂੰ ਅਮਰੂਦ ਅਤੇ ਨਾਸ਼ਪਾਤੀ ਲੁਆਣ ਦੀ ਪ੍ਰੇਰਨਾ ਦੇਈਏ। ਇਹ ਦੋ ਸਾਲ ਪਿਛੋਂ ਹੀ ਫਲ ਦੇਣ ਜੋਗ ਹੋ ਜਾਂਦੇ ਹਨ। ਨਿੰਬੂਆਂ ਦੇ ਬੂਟਿਆਂ ਤੇ ਸੇਊ ਬੇਰਾਂ ਦੀ ਗੱਲ ਚੱਲੀ ਤਾਂ ਗੁਰਦੇਵ ਸਿੰਘ ਨੰਬਰਦਾਰ ਹੱਥ ਜੋੜ ਖਲੋਤਾ: ਸੱਚੇ ਪਾਤਸ਼ਾਹ! ਇਹਨਾਂ ਨੂੰ ਤਾਂ ਰੋਗ ਹੀ ਨਹੀਂ ਛਡਦੇ। ਬਹੁਤ ਖਰਾਬ ਕਰਦੇ ਹਨ।

ਸਤਿਗੁਰੂ ਜੀ ਨੇ ਮਾਤਾ ਜੀ ਨਾਲ ਬਚਨ ਕੀਤਾ। ਦੱਸੋ ਜੀ, ਹੁਣ ਕੀ ਕਰੀਏ? ਤੁਹਾਡਾ ਸੁਝਾਉ ਕੀ ਹੈ? ਮਾਤਾ ਜੀ ਮੁਸਕਰਾ ਪਏ। ਸਤਿਗੁਰੂ ਜੀ ਬਚਨ ਕੀਤਾ: ਤਾਰ ਦਾ ਲਗਾਣਾ ਜ਼ਰੂਰੀ ਹੈ। ਸਮਝਿਆ ਜਾਇ ਕਿ ਚਾਰ ਖੇਤ ਹੋਰ ਬੂਟਿਆਂ ਦੇ ਲਾਉਣੇ ਪੈ ਗਏ। ਪਰ ਕੰਡਿਆਲੀ ਤਾਰ ਬਿਨਾ ਨਹੀਂ ਸਰਨਾ।

ਏਨੇ ਚਿਰ ਨੂੰ ਦਿੱਲੀਓਂ ਆਏ ਸਿਤਾਰ ਹਰਭਜਨ ਸਿੰਘ ਨੇ ਵੀ ਆ ਮੱਥਾ ਟੇਕਿਆ। ਸਤਿਗੁਰੂ ਜੀ ਨੇ ਟਕੋਰ ਕੀਤੀ: ਹਾਂ ਜੀ, ਹਰਭਜਨ ਸਿੰਘ ਕੋਹੜੀ ਬਸੇ ਦਿੱਲੀ ਨੂੰ ਜਾ ਰਿਹਾ ਏ। ਮੈਨੂੰ ਜਾਪਦਾ ਸੀ ਮੇਰੀ

ਖਬਰ ਸੁਰਤ ਲੈਣ ਆਵੇਗਾ ਪਰ ਦਿੱਲੀ ਜਾਣ ਦੀ ਕਾਹਲ ਵੀ ਨਾਲ ਹੋਵੇਗੀ। ਹਰਭਜਨ ਸਿੰਘ ਹਸਦਾ ਹਸਦਾ ਠਾਕੁਰ ਉਦੈ ਸਿੰਘ ਜੀ ਨਾਲ ਸਨੇਹ ਪਰਦਰਸ਼ਨ ਕਰਨ ਲਗਾ।

ਥੋੜ੍ਹੇ ਸਮੇਂ ਪਿਛੋਂ ਗੁਰਦੇਵ ਸਿੰਘ ਸਰੋਦ ਬਾਰੇ ਦੱਸਿਓ ਸੂ: ਆਉਣਾ ਤਾਂ ਉਹ ਵੀ ਚਾਹ ਰਿਹਾ ਸੀ ਪਰ ਹੰਸਪਾਲ ਹੁਰਾਂ ਤੋਂ ਆਪ ਦੀ ਸਿਹਤ ਦਾ ਬਹਾਲ ਹੋਣਾ ਸੁਣ, ਸ਼ਾਇਦ ਰੁਕ ਜਾਵੇ।

ਸਤਿਗੁਰੂ ਜੀ: ਐਸੀ ਗੱਲ ਨਹੀਂ। ਜੇ ਉਹਦੇ ਆਉਣ ਜਾਣ ਦਾ ਪ੍ਰਬੰਧ ਹੋ ਸਕੇ ਤਾਂ ਉਹ ਆ ਵੀ ਜਾਵੇਗਾ। ਸਾਰੇ ਖੁਲ੍ਹ ਕੇ ਹੱਸੇ।

ਕਿਸੇ ਤਰ੍ਹਾਂ ਜੇਬ ਕਤਰਿਆਂ ਦੀ ਗੱਲ ਚੱਲ ਪਈ ਤਾਂ ਇਕ ਜਣੇ ਨੇ ਦਰਸ਼ਨ ਸਿੰਘ ਨਾਮ ਦੇ ਜੇਬ ਕਤਰੇ ਦੇ ਕਰਤਬਾਂ ਦੀ ਗੱਲ ਸੁਣਾ ਦਿਤੀ ਕਿ ਕਿਵੇਂ ਉਸਨੇ ਹਥਕੜੀ ਲਗਿਆਂ ਦੂਜੇ ਆਦਮੀ ਨੂੰ ਬਿਨਾ ਖਬਰ ਹੋਣ ਤੇ ਉਸਦੀ ਰਕਮ ਕਢ ਕੇ ਸਿਪਾਹੀ ਨੂੰ ਦੇ ਦਿਤੇ। ਅਤੇ ਫੇਰ ਸਿਪਾਹੀ ਨੂੰ ਚੋਰੀ ਵਿਚ ਫਸਾ ਦਿਤਾ ਅਤੇ ਨਾਲ ਹੀ ਉਹਦੇ ਪੈਸਿਆਂ ਦੀ ਗਿਣਤੀ ਦੱਸ ਕੇ ਉਨ੍ਹਾਂ ਦਾ ਮਾਲਕ ਬਣ ਬੈਠਾ।

ਗੱਲ ਕੀ ਸਤਿਗੁਰੂ ਜੀ ਦਾ ਕਮਰਾ ਕਿਸੇ ਰੋਗੀ ਦਾ ਕਮਰਾ ਨਹੀਂ ਸੀ, ਬੜਾ ਸਜੀਵ ਤੇ ਨਿਘੇ ਵਾਤਾਵਰਣ ਵਾਲਾ ਹੈ। ਸਤਿਗੁਰੂ ਜੀ ਢਿੱਲੇ ਢਿੱਲੇ ਨਹੀਂ ਜਾਪਦੇ, ਉਹ ਸਰਗਰਮੀ ਨਾਲ ਹਲਕੀਆਂ ਫੁਲਕੀਆਂ ਗੱਲਾਂ ਵਿਚ ਭਾਗ ਲੈ ਰਹੇ ਹਨ।

ਏਥੋਂ ਉਠਿਆ ਤਾਂ ਸ. ਇਕਬਾਲ ਸਿੰਘ ਝੱਬਰ ਨਾਲ ਮੁਲਾਕਾਤ ਹੋ ਗਈ। ਉਹ ਵੀ ਯੂ.ਪੀ. ਵਿੱਚੋਂ ਸਤਿਗੁਰੂ ਜੀ ਦਾ ਢਿਲੇ ਹੋਣ ਸੁਣ ਕੇ ਆਇਆ ਹੈ।

ਮੇਰੀ ਮੁਲਾਕਾਤ ਗਿਆਨੀ ਮੋਹਰ ਸਿੰਘ ਕਾਨ੍ਹਪੁਰੀ ਨਾਲ ਵੀ ਹੋਈ, ਜੋ ਏਥੇ ਲਾਇਬਰੇਰੀ ਇਨਚਾਰਜ ਹਨ। ਦੁਧ ਗਰਮ ਕਰ ਮੈਨੂੰ ਪਿਆਂਦਿਆਂ ਉਨ੍ਹਾਂ ਦੱਸਿਆ: ਇਕ ਨਵੀਂ ਪੁਸਤਕ ਦਾ ਖਰੜਾ ਤਿਆਰ

ਹੈ, ਛਾਪਣ ਦੇ ਗੇੜ ਵਿਚ ਹਾਂ। ਇਕ ਪੈਂਫਲਿਟ ਹੋਲੇ ਸਮੇਂ ਵੰਡਣਾ ਹੈ ਹਿੰਦੀ ਵਿਚ। ਇਹ ਵੀ ਛਪਵਾਣਾ ਹੈ। ਉਨ੍ਹਾਂ ਇਕ ਸੰਸਕ੍ਰਿਤ ਗ੍ਰੰਥ ਵੀ ਵਖਾਇਆ ਜੋ 1907 ਬਿਕ੍ਰਮੀ ਵਿਚ ਪੱਥਰ ਦੇ ਛਾਪੇ ਦਾ ਛਪਿਆ ਹੋਇਆ ਹੈ ਅਤੇ ਹੁਣ ਫੋਟੋ ਸਟੈਟ ਕਾਪੀਆਂ ਨਾਲ ਤਿਆਰ ਕੀਤਾ ਗਿਆ ਹੈ। ਇਹ ਪੁਸਤਕ ਕਿਸੇ ਵਿਦਵਾਨ ਪੰ: ਰਾਮ ਨਾਰਾਇਣ ਨੇ ਗੁਰੂ ਰਾਮ ਸਿੰਘ ਜੀ ਦੇ ਸਮੇਂ ਉਨ੍ਹਾਂ ਨੂੰ ਵੰਦਨਾਂ ਕਰਕੇ ਛਪਵਾਇਆ ਹੈ। ਅਸਲ ਕਾਪੀ ਹੁਸ਼ਿਆਰਪੁਰ ਦੇ ਸਾਧੂ ਆਸ਼ਰਮ ਵਿਚ ਪਈ ਹੈ।

ਸਿਮ੍ਰਤੀ ਮੰਦਰ ਦੇ ਫ਼ਰਸ਼ ਉਤੇ ਮਸ਼ੀਨੀ ਰਗੜਾਈ ਹੋ ਰਹੀ ਹੈ। ਅਜੇ ਵੀ ਉੱਤਰ ਪੂਰਬੀ ਅਤੇ ਦੱਖਣ ਪੱਛਮੀ ਨੁਕਰਾਂ ਥੋੜ੍ਹੀ ਥੋੜ੍ਹੀ ਮਰਮਰੀ ਜੜਤ ਹੋਰ ਮੰਗਦੀਆਂ ਹਨ। ਅਰਥਾਤ ਫਰਸ਼ ਲੱਗਣ ਵਾਲਾ ਹੈ।

ਮੈਂ ਰਾਤ ਹਰਭਜਨ ਸਿੰਘ ਸਿਤਾਰ ਦਿੱਲੀ ਦੇ ਕਮਰੇ ਵਿਚ ਕੱਟੀ।

## 3 ਫਰਵਰੀ 1982, ਬੁਧਵਾਰ
## ਸ੍ਰੀ ਭੈਣੀ ਸਾਹਿਬ

ਸਵੇਰੇ ਭਾਵੇਂ 4 ਵਜੇ ਹੀ ਜਾਗ ਪਏ, ਨਹਾ ਧੋ ਵੀ ਵੇਲੇ ਸਿਰ ਹੀ ਲਿਆ ਪ੍ਰੰਤੂ ਆਸਾ ਦੀ ਵਾਰ ਵਿਚ ਨਾ ਜਾਇਆ ਗਿਆ। ਸੰਤ ਹਰਭਜਨ ਸਿੰਘ ਸਿਤਾਰ ਦੇ ਕਮਰੇ ਵਿਚ ਪਿਆਂ ਅੰਮ੍ਰਿਤ ਵੇਲੇ ਤੋਂ ਹੀ ਮੀਂਹ ਦੀ ਵਾਛੜ ਸੁਣਾਈ ਦੇ ਰਹੀ ਸੀ। ਬਾਹਰ ਨਿਕਲਿਆਂ ਬੱਦਲ ਘੁਲੇ ਹੋਏ ਤੇ ਬਰਸਾਤ ਦੀ ਮੋਟੀ ਮੋਟੀ ਜੰਮਵੀਂ ਕਿਣਮਿਣ ਵੇਖੀ।

8.30 ਵਜੇ ਮੈਂ ਕੋਠੀ ਵਲ ਨੂੰ ਹੋ ਪਿਆ। ਉਪਰ ਜਾ ਕੇ ਮੈਂ ਅਜੇ ਆਪ ਜੀ ਦੇ (ਸਤਿਗੁਰੂ ਜਗਜੀਤ ਸਿੰਘ ਜੀ ਦੇ) ਕਮਰੇ ਦਾ ਪਤਾ ਕਰ ਹੀ ਰਿਹਾ ਸਾਂ ਕਿ ਦੀਨ ਦਿਆਲ ਜੀ ਇਕ ਗੁਸਲਖਾਨਿਓਂ ਬਾਹਰ ਆਏ। ਮੈਂ ਨਮਸਕਾਰ ਕੀਤੀ ਤੇ ਕਿਹਾ: ਆਪ ਜੀ ਨੇ ਤਾਂ ਆਸਾ ਦੀ ਵਾਰ ਸਮੇਂ ਦੀਵਾਨ ਵਿਚ ਦਰਸ਼ਨ ਦੇਣ ਦੀ ਕਿਰਪਾ ਕੀਤੀ, ਪਰ ਮੈਂ ਤਾਂ ਕਣੀਆਂ ਪੈਣ ਕਾਰਨ ਦੀਵਾਨ ਵਿਚ ਜਾਣੋਂ ਸੰਕੋਚ ਹੀ ਕਰ ਗਿਆ!

"ਕੋਈ ਗੱਲ ਨਹੀਂ! ਮੇਰੇ ਮਗਰ ਹੀ ਆ ਜਾਓ!" ਆਪ ਜੀ ਦੂਜੀ ਛੱਤ ਤੇ ਸਿਖਰਲੇ ਕਮਰੇ ਵਿਚ ਲੈ ਗਏ। ਅਗੇ ਸਤਿਗੁਰੂ ਜੀ ਵਾਸਤੇ ਸੋਫਾ ਵਿਛਿਆ ਹੋਇਆ ਸੀ। ਆਪ ਜੀ ਏਥੋਂ ਹੀ ਉਠ ਕੇ ਗਏ ਲਗਦੇ ਸਨ। ਸ਼ੇਰ ਮੂਰਤ ਵਾਲਾ ਨਾਈਲੋਨ ਕੰਬਲ ਅਪਣੇ ਉਪਰ ਚੰਗੀ ਤਰ੍ਹਾਂ ਵਲ੍ਹੇਟਿਆਂ, ਆਪ ਜੀ ਆਰਾਮ ਦੀ ਮੁੱਦਰਾ ਵਿਚ ਲੇਟ ਗਏ। ਹੇਠਾਂ ਵਿਛੇ ਫ਼ਰਸ਼ ਤੇ ਆਸਣ ਉਤੇ ਬੈਠੇ ਮਹਾਰਾਜ ਬੀਰ ਸਿੰਘ ਜੀ

ਥਾਈਲੈਂਡ ਜਾਣ ਵਾਸਤੇ, ਇੰਡੀਅਨ ਏਅਰ ਲਾਈਨ ਦਾ ਨਕਸ਼ਾ ਖਿਲਾਰੀ ਕੋਈ ਪ੍ਰੋਗਰਾਮ ਬਣਾ ਰਹੇ ਸਨ। ਮਾਤਾ ਜੀ ਅਤੇ ਬੇਬੇ ਜੀ ਇਕ ਪਾਸੇ ਬੈਠੇ ਪ੍ਰਸ਼ਾਦ ਛਕ ਰਹੇ ਸਨ। ਸੰਤ ਜਸਵੰਤ ਸਿੰਘ ਕੱਲ੍ਹਾ, ਉਸਤਾਦ ਨੱਥਾ ਸਿੰਘ, ਬੀਬੀ ਨਰਿੰਦਰ, ਠਾਕੁਰ ਜੀ ਛੋਟੇ, ਸਕੱਤਰ ਤਰਸੇਮ ਸਿੰਘ ਸਾਹਮਣੇ ਪਾਸੇ ਨਜ਼ਦੀਕ ਹੀ ਸਨ। ਅੱਜ ਵੀ ਸਤਿਗੁਰੂ ਜੀ ਨੂੰ ਖੁਸ਼ਕ ਖਾਂਸੀ ਝੱਟੇ ਬਿੰਦੇ ਤੰਗ ਕਰਨ ਦੀ ਕੋਸ਼ਸ਼ ਕਰ ਰਹੀ ਸੀ। ਆਪ ਜੀ ਕਈ ਵਾਰ ਖਾਂਸੀ ਕਰਨ ਉਠ ਬੈਠੇ। ਪਰ ਚਿਹਰੇ ਦੀ ਛਬੀ ਦੇਖਿਆਂ ਆਪ ਜੀ ਅਸਲੋਂ ਅਰੋਗ ਲਗਦੇ ਸਨ।

ਸੋਫੇ ਦੇ ਦੂਜੇ ਕਿਨਾਰੇ ਬੀਬਾ ਜੀ ਅਪਣੇ ਕਾਕੇ ਨੂੰ ਧਿਆਨੇ ਲਾ ਰਹੇ ਸਨ। ਏਧਰ ਸੰਤ ਜਗਤਾਰ ਸਿੰਘ ਵੀ ਬੱਚੇ ਨਾਲ ਅੱਖੀਆਂ ਮਿਲਾ ਕੇ, ਨਿੱਕਾ ਨਿਕਾ ਲਾਡ ਕਰਵਾ ਰਹੇ ਸਨ। ਇਕ ਵਾਰ ਸਤਿਗੁਰੂ ਜੀ ਨੇ ਵੀ ਕਾਕਾ ਜੀ ਵਲ ਬਾਜ਼ੂ ਵਧਾਏ ਅਤੇ ਪਿਆਰ ਨਾਲ ਪੁਚਕਾਰਿਆ।

ਕੱਲ੍ਹ ਮੈਂ ਧਿਆਨ ਨਾਲ ਡਿੱਠਾ ਬੀਬਾ ਜੀ ਦਾ ਇਹ ਕਾਕਾ ਰੰਗੋਂ ਦੁੱਧ ਚਿਟਾ, ਸਰੀਰੋਂ ਪਤਲਾ ਪਤੰਗ ਅਤੇ ਖੇਡਣ ਮੱਲ੍ਹਣ ਲਈ ਚੁਸਤ ਹੈ। 4-6 ਦੰਦੀਆਂ ਵੀ ਨਿਕਲੀਆਂ ਹੋਈਆਂ ਹਨ।

ਜਦੋਂ ਮੈਂ ਬੀਬਾ ਜੀ ਨਾਲ ਉਨ੍ਹਾਂ ਦੇ ਕਾਕਾ ਜੀ ਦੀ ਗੱਲ ਸਾਂਝੀ ਕੀਤੀ ਤਾਂ ਉਨ੍ਹਾਂ ਕਿਹਾ: ਕਵੀ ਜੀ, ਤੁਸਾਂ ਕਾਕੇ ਨੂੰ ਕੱਲ੍ਹ ਤਬਲਾ ਵਜਾਂਦਿਆਂ ਵੇਖਿਆ? ਅਵਤਾਰ ਭਾ ਜੀ (ਅਵਤਾਰ ਸਿੰਘ ਅੰਮ੍ਰਿਤਸਰੀ) ਵਾਂਗ ਗੋਦ ਵਿਚ ਬੈਠਾ ਇੰਜ-ਇੰਜ ਕਰਕੇ ਉਸ ਬੜਾ ਤਬਲਾ ਵਜਾਇਆ। ਬੀਬਾ ਜੀ ਅੰਦਰੋਂ ਬੜੇ ਪ੍ਰਸੰਨ ਨਜ਼ਰ ਆ ਰਹੇ ਸਨ।

ਸ੍ਰੀ ਸਤਿਗੁਰੂ ਜੀ ਦਾ ਥਾਈਲੈਂਡ ਜਾਣਾ ਨਿਸਚਿਤ ਹੋ ਰਿਹਾ ਹੈ ਪਰ ਇਸ ਤੋਂ ਪਹਿਲਾਂ ਸਤਿਗੁਰੂ ਜੀ ਔਰੰਗਾਬਾਦ ਵਿਚ ਹੋ ਰਹੇ ਸੰਗੀਤ ਸਮਾਗਮ ਦਾ 10.2.82 ਨੂੰ ਉਦਘਾਟਨ ਕਰਨ ਜਾਣਗੇ। ਇਸ ਸੰਬੰਧ ਵਿਚ ਸ. ਹਰਭਜਨ ਸਿੰਘ ਅਤੇ ਸੂਬਾ ਹਰਬੰਸ ਸਿੰਘ ਜੀ ਨੇ ਮੈਨੂੰ ਵੀ

ਔਰੰਗਾਬਾਦ ਜਾਣ ਲਈ ਕੱਲ੍ਹ ਪੱਕੀ ਕੀਤੀ ਸੀ।

## ਮਿ: ਮੈਕਲਿਊਡ ਬਾਰੇ

ਸਤਿਗੁਰੂ ਜੀ ਨੇ ਲਾਂਘੇ ਵਿਚ ਖਲੋਤਿਆਂ ਦੱਸਿਆ ਸੀ ਕਿ ਕੋਈ ਸਿਆਣਾ ਅੰਗਰੇਜ਼ ਲੇਖਕ ਮਿ: ਮੈੱਕਲਿਊਡ ਜੁ ਅੱਜ ਕੱਲ੍ਹ ਨਿਊਜ਼ੀਲੈਂਡ ਰਹਿੰਦਾ ਹੈ ਅਤੇ ਸਾਡੇ ਗੁਟਕੇ ਦੀ ਭੂਮਿਕਾ ਦੀ ਇੰਗਲਿਸ਼ ਕੀਤੀ ਏ। ਮਹਾਰਾਜ ਜੀ ਨੇ ਉਹਦੀਆਂ ਕ੍ਰਿਤਾਂ ਪਹਿਲੀਆਂ ਲਿਖਤਾਂ, ਜੁ ਸਿਖੀ ਨਾਲ ਸੰਬੰਧਤ ਸਨ ਤੋਂ ਪ੍ਰਭਾਵਤ ਹੋ ਕੇ ਉਸ ਨਾਲ ਪੱਤਰ-ਵਿਵਹਾਰ ਕੀਤਾ, ਜਿਸ ਤੋਂ ਉਤਸ਼ਾਹਤ ਹੋ ਕੇ ਉਸਨੇ ਸਨੇਹੀ ਲਿਖਤ ਭੂਮਿਕਾ ਦੀ ਅੰਗਰੇਜ਼ੀ ਕਰ ਭੇਜੀ ਏ। ਉਸਨੇ ਇਹਨਾਂ (ਵਰਤਮਾਨ ਸਤਿਗੁਰੂ ਜੀ) ਬਾਰੇ ਵੀ ਕੁਝ ਲਿਖਣਾ ਚਾਹਿਆ ਤੇ ਤੱਥ ਮੰਗੇ ਹਨ। ਸਤਿਗੁਰੂ ਜੀ ਨੇ ਫ਼ਰਮਾਇਆ: ਮੈਂ ਮਹਾਰਾਜ ਜੀ ਨੂੰ ਕਿਹਾ ਹੈ ਕਿ ਉਹ (ਲੇਖਕ ਮਿ: ਮੈਕਲਿਊਡ) ਜੋ ਕੁਝ ਚਾਂਹਦਾ ਹੈ, ਲਿਖ ਭੇਜਣ।

ਪਤਾ ਲਗਾ ਕਿ ਮਹਾਰਾਜ ਜੀ ਸਤਿਗੁਰੂ ਜੀ ਦਾ ਕੋਠੀ ਆਉਣ ਵਾਲਿਆਂ ਨੂੰ ਦਰਸ਼ਨ, ਇਕੋ ਮੌਕੇ ਕਰਵਾਣਾ ਚਾਂਹਦੇ ਹਨ, ਆਪ ਜੀ ਦੀ ਸਿਹਤ ਨੂੰ ਮੁਖ ਰਖ ਕੇ, ਪਰ ਵੇਲੇ ਕੁਵੇਲੇ ਆਉਣ ਵਾਲੇ ਗੁਰੂ-ਦਰਸ਼ਨ-ਭੌਰਿਆਂ ਨੂੰ ਕੌਣ ਰੋਕੇ? ਇਹ ਆਵਾਜਾਈ ਰਹਿੰਦੀ ਹੀ ਹੈ।

## ਮੇਰਾ ਦਿੱਲੀ ਜਾਣਾ

ਥੋੜ੍ਹੇ ਸਮੇਂ ਦੇ ਦਰਸ਼ਨ ਮੇਲੇ ਬਾਅਦ ਸਤਿਗੁਰੂ ਜੀ ਨੇ ਮੈਨੂੰ ਬਚਨ ਕੀਤਾ: ਚੰਗਾ ਫਿਰ ਤੁਸੀਂ ਦਿੱਲੀ ਚਲੇ ਹੀ ਜਾਓ ਅਤੇ ਸਕੱਤਰ ਤਰਸੇਮ ਸਿੰਘ ਨੂੰ ਆਗਿਆ ਹੋਈ ਕੋਈ ਮੈਨੂੰ ਸਾਹਨੇਵਾਲੋਂ ਜਾਂ ਲੁਧਿਆਣਿਓਂ ਗੱਡੀ ਚੜ੍ਹਾ ਆਵੇ।

ਮੈਨੂੰ ਇਸ ਖੇਚਲ ਦੀ ਲੋੜ ਨਹੀਂ ਸੀ। ਮੈਂ ਚਾਂਹਦਾ ਸਾਂ ਖੰਨੇ ਤਕ ਸੰਤ ਬਲਵੰਤ ਸਿੰਘ-ਮਹਿੰਦਰ ਸਿੰਘ ਬਾਲੀ ਨਗਰ ਵਾਲਿਆਂ ਨਾਲ ਚਲਾ ਜਾਵਾਂ। ਉਠ ਕੇ ਨਮਸਕਾਰ ਕਰਕੇ ਜਾਂ ਆਪਣੇ ਕਮਰੇ ਵਿਚ ਆ

ਕੇ ਤਿਆਰੀ ਕਰਨ ਲਗਾ ਤਾਂ ਸੁਨੇਹਾ ਮਿਲਿਆ: ਅਜੇ ਨ ਜਾਓ। ਕੁਝ ਮਿੰਟਾਂ ਬਾਅਦ ਸਕੱਤਰ ਤਰਸੇਮ ਸਿੰਘ ਨੇ ਸ੍ਰੀ ਸਤਿਗੁਰੂ ਜੀ ਦਾ ਆਦੇਸ਼ ਦਿਤਾ: ਡਾ: ਹਰਿਭਜਨ ਸਿੰਘ, ਅਪਣੇ ਸਾਥੀਆਂ ਨਾਲ, ਸਤਿਗੁਰੂ ਜੀ ਦੀ ਸੇਵਾ ਵਿਚ ਆਏ ਸਨ ਕਿ ਆਪ ਜੀ ਉਨ੍ਹਾਂ ਦੇ ਵਿਸ਼ਵ ਏਕਤਾ ਸੰਮੇਲਨ ਵਿਚ ਅੰਮ੍ਰਿਤਸਰ ਜ਼ਰੂਰ ਦਰਸ਼ਨ ਦੇਣ। ਆਪ ਜੀ ਤੇ ਸ. ਅਵਤਾਰ ਸਿੰਘ ਨੂੰ ਹੁਕਮ ਹੋਇਆ ਹੈ ਕਿ 5-6 ਫਰਵਰੀ ਨੂੰ ਅੰਮ੍ਰਿਤਸਰ ਉਨ੍ਹਾਂ ਦੀ ਕਾਨਫ੍ਰੰਸ ਵਿਚ ਨਾਮਧਾਰੀਆਂ ਵਲੋਂ ਨੁਮਾਇੰਦਗੀ ਕਰੋ।

ਤੇ ਮੈਂ ਯੂ.ਪੀ. ਹੋਲੇ ਦੇ ਇਸ਼ਤਹਾਰ ਦੀ ਤਿਆਰੀ ਵਿਚ ਜੁਟ ਗਿਆ। ਸੰਤ ਤਰਸੇਮ ਸਿੰਘ ਨੇ ਮੇਰੇ ਲਈ ਇਕ ਕੋਟੀ ਮੰਗਵਾਈ ਹੋਈ ਸੀ, ਉਹ ਮੈਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਗਈ।

ਅੱਜ ਦਿਨ ਕਾਫ਼ੀ ਠੰਢਾ ਤੇ ਕਿਣਮਿਣ ਵਾਲਾ ਸੀ। ਬੱਦਲ ਨੀਵੇਂ ਹੋ, ਹਟ ਹਟ ਵਰ੍ਹਦੇ ਰਹੇ। ਸਾਰੇ ਪੰਜਾਬ ਅਤੇ ਹਰਿਆਣੇ ਦੇ ਖੇਤਰ ਵਿਚ ਕਣਕ ਦੀ ਫਸਲ ਜ਼ੋਰਦਾਰ ਹੈ। ਸੰਭਾਵਨਾ ਪਹਿਲਾਂ ਨਾਲੋਂ ਵੱਧ ਅਨਾਜ ਦੀ ਹੈ। ਪਰ ਮੇਰੇ ਦਾਦਾ ਬਾਪੂ ਬੁਲਾਕਾ ਸਿੰਘ ਜੀ ਕਿਹਾ ਕਰਦੇ ਸਨ:

**ਪੱਕੀ ਖੇਤੀ ਵੇਖ ਕੇ, ਗਰਬ ਕੀਆ ਕਿਰਸਾਣ**
**ਵਾ, ਹਨੇਰੀ, ਝਖੜੋਂ, ਘਰ ਆਈ ਤਾਂ ਜਾਣ।**

## ਉਸਤਾਦ ਅਮਜਦ ਦੇ ਪਿਤਾ ਦੀ ਯਾਦ

ਸੰਤ ਹਰਭਜਨ ਸਿੰਘ ਸਿਤਾਰ ਨੇ ਅਪਣੇ ਕਮਰੇ ਵਿਚ ਬੈਠਾਅ ਮੈਨੂੰ ਦਸਿਆ ਕਿ 29 ਜਨਵਰੀ 1982 ਨੂੰ, ਨਵੀਂ ਦਿੱਲੀ (ਦੱਖਣੀ) ਕੁਤਬ ਹੋਟਲ ਦੇ ਨੇੜੇ, ਉਸਤਾਦ ਅਮਜਦ ਅਲੀ ਖਾਂ ਨੇ, ਜੁ ਅਪਣੇ ਪਿਤਾ ਉਸਤਾਦ ਹਾਫ਼ਿਜ਼ ਅਲੀ ਖਾਂ ਦੀ ਯਾਦ ਉਸਾਰਨ ਹਿਤ ਜਗਹ ਖਰੀਦੀ ਹੋਈ ਸੀ, ਉਸਦਾ ਨੀਂਹ ਪੱਥਰ ਉਨ੍ਹਾਂ ਦੀ ਮਾਤਾ ਜੀ ਨੇ ਹੀ ਰੱਖਿਆ ਉਸ ਦਿਨ, ਨੀਂਹ ਪੱਥਰ ਦੀ ਰਸਮ ਸਮੇਂ ਖਾਂ ਸਾਹਿਬ ਨੇ ਬ੍ਰਾਹਮਣ, ਮੌਲਵੀ, ਪਾਦਰੀ ਅਤੇ ਸਿਖ ਗ੍ਰੰਥੀਆਂ ਨੂੰ ਵੀ ਪ੍ਰਾਰਥਨਾ

ਕਰਨ ਹਿਤ ਬੁਲਾਇਆ ਹੋਇਆ ਸੀ। ਕਿਉਂਕਿ ਉਸਤਾਦ ਦੇ ਚਹੇਤੇ ਸ਼ਾਗਿਰਦ ਗੁਰਦੇਵ ਸਿੰਘ-ਹਰਭਜਨ ਸਿੰਘ ਨਾਮਧਾਰੀ ਸਨ, ਇਸ ਲਈ ਇਹਨਾਂ ਨੇ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਦੇ ਗ੍ਰੰਥੀ ਸੰਤ ਜਸਵਿੰਦਰ ਨੂੰ ਬੁਲਾਇਆ ਅਤੇ ਨੀਂਹ ਪੱਥਰ ਸਮੇਂ ਬਾਰਾਂ ਪਾਤਸ਼ਾਹੀਆਂ ਦੀ ਅਰਦਾਸ ਕਰਵਾ ਕੇ ਕਾਰਜ ਦੀ ਸੰਪੰਨਤਾ ਮੰਗੀ।

## ਮੰਡੀ ਦੇ ਸਿੰਘ ਆਏ

ਅੱਜ ਸਵੇਰ ਦੇ ਆਏ ਹੋਏ, ਸੰਤ ਹਰਭਜਨ ਸਿੰਘ ਪ੍ਰਧਾਨ ਮੰਡੀ (ਹਿਮਾਚਲ) ਸੰਤ ਤਰਲੋਕ ਸਿੰਘ ਮੰਡੀ ਅਤੇ ਸ੍ਰੀ ਵਾਸੂਦੇਵ ਸਿੰਘ ਮੰਡੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਅਭਿਲਾਸ਼ੀਆਂ ਵਿਚ ਸਨ। ਪ੍ਰਧਾਨ ਜੀ ਨੂੰ ਆਗਿਆ ਹੋਈ ਕਿ ਉਹ ਲੁਧਿਆਣੇ ਜਾ ਕੇ ਹਵਾਈ ਟਾਈਮ ਟੇਬਲ ਤੇ ਆਵਾਜਾਈ ਬਾਰੇ ਸਭ ਕੁਝ ਜਾਣ ਕੇ ਆਉਣ ਤਾਕਿ ਔਰੰਗਾਬਾਦ ਸਮਾਗਮ ਦੇ ਉਦਘਾਟਨ ਸਮੇਂ ਆਸਾਨੀ ਨਾਲ ਪਹੁੰਚਿਆ ਜਾਇ।

## ਚੰਗਾ ਕਾਂ ਕਿ ਕੋਇਲ!

ਕੱਲ੍ਹ ਗੁਰਸਿਖ ਇਤਿਹਾਸ ਦਾ ਦੁਹਰਾਉ ਵੇਖਣ ਦਾ ਅਵਸਰ ਮਿਲਿਆ। ਪ੍ਰਸ਼ਾਦ ਛਕਦਿਆਂ ਮੇਰੇ ਪਾਸ ਸੰਤ ਰਾਜਿੰਦਰ ਸਿੰਘ ਨਿਰਾਲਾ, ਨਿਰਮਲਾ ਵਿਦਵਾਨ ਬੈਠਾ ਸੀ। ਉਸਨੇ ਸਤਿਗੁਰੂ ਜੀ ਦੇ ਇਕ ਅਲਬੇਲੇ ਸਿੱਖ ਨੂੰ ਪੁਛਿਆ: ਦੱਸੋ ਖਾਂ ਭਲਾ ਸੰਤ ਜੀ ਕਾਂ ਚੰਗਾ ਹੈ ਜਾਂ ਕੋਇਲ?

"ਅਕਾਲਪੁਰਖ ਦੇ ਬਣਾਏ ਹੋਏ ਦੋਵੇਂ ਹੀ ਚੰਗੇ ਹਨ।"

"ਕਾਂ ਦੀ ਕੀ ਚੰਗਿਆਈ ਹੈ? ਕਾਂ-ਕਾਂ ਕਰਕੇ ਰੌਲਾ ਹੀ ਪਾਉਂਦਾ ਹੈ!"

"ਜੇ ਕਾਂਵਾਂ ਵਿਚ ਕੋਈ ਚੰਗਿਆਈ ਨ ਹੁੰਦੀ ਤਾਂ 'ਕਾਗਭਸੁੰਡ' ਪਾਸ ਗਰੜ ਨੂੰ ਜਾਣ ਦੀ ਕੀ ਲੋੜ ਸੀ ਤੇ ਉਸ ਨਾਲ ਵਿਚਾਰ ਚਰਚਾ ਦੇ ਕੀ ਮਤਲਬ?"

ਸਤਿਗੁਰੂ ਜੀ ਦੇ ਬਾਗ਼ ਦੇ ਇਕ ਰਖਵਾਲੇ ਤੋਂ ਏਨੀ ਪਤੇ ਦੀ ਗੱਲ ਸੁਣ ਕੇ ਪੁਰਾਣੇ ਇਤਿਹਾਸ ਦੀ ਉਹ ਘਟਨਾ ਅੱਖਾਂ ਅੱਗੋਂ ਲੰਘ ਗਈ ਜਿਸ ਵਿਚ ਇਕ ਸਾਧਾਰਨ ਸਿਖ ਨੇ ਪੰਡਿਤ ਨੂੰ ਸਕਤੇ ਵਿਚ ਪਾ ਦਿਤਾ ਸੀ। ਏਥੇ ਵੀ ਇਕ ਵਿਦਵਾਨ ਨੂੰ ਇਕ ਘਾਹ ਖੋਤਣ ਵਾਲੇ ਦਾ ਉਤਰ ਵਿਸਮੈਕਾਰੀ ਸੀ।

ਪ੍ਰਸਾਦ ਛਕਣ ਉਪਰੰਤ ਮੈਂ ਇਸ ਸੱਜਣ ਨਾਲ ਉਠ ਕੇ ਤੁਰ ਪਿਆ। ਇਸਦੀ ਸ਼ਰਧਾ ਭਾਵਨਾ ਦਾ ਕੋਈ ਅੰਤ ਨਹੀਂ ਸੀ। ਕਹਿਣ ਲਗਾ: ਤਨ ਅਤੇ ਮਨ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਪਿਤ ਹੈ। ਧਨ ਦੀ ਅਸੀਂ ਗੱਲ ਹੀ ਨਹੀਂ ਕਰਦੇ। ਸਤਿਗੁਰੂ ਜੀ ਜਿਵੇਂ ਮੇਰਾ ਇਮਤਿਹਾਨ ਲੈ ਰਹੇ ਹਨ। ਪਹਿਲਾਂ ਮੇਰੀ ਮੰਗ ਜ਼ਮੀਨ ਲੈਣ ਦੀ ਸੀ। ਸਤਿਗੁਰੂ ਜੀ ਨੇ ਕਿਰਪਾ ਕੀਤੀ, ਬੀੜ ਮਠਾਰੜੂ (ਪੁਰਾਣੀ ਰਿਆਸਤ ਨਾਭਾ) ਵਿਚ 10 ਕਿਲੇ ਜ਼ਮੀਨ ਦੇ ਦਿਤੀ। ਹੁਣ ਉਸੇ ਜ਼ਮੀਨ ਤੋਂ ਸਾਡੀ ਗਰੀਬੀ ਵਧਣੀ ਸ਼ੁਰੂ ਹੋ ਗਈ ਹੈ। ਮੈਂ ਤਾਂ ਘਰਵਾਲੀ ਅਤੇ ਬੱਚਿਆਂ ਦੇ ਜ਼ਮੀਨ ਹਵਾਲੇ ਕਰਕੇ ਆਪ ਭੈਣੀ ਸਾਹਿਬ ਸੇਵਾ ਵਿਚ ਆ ਗਿਆ ਹਾਂ। ਮੈਨੂੰ ਏਥੇ ਹੀ ਆਨੰਦ ਆਉਂਦਾ ਹੈ। ਪਰ ਓਧਰ ਮੇਰੇ ਪੁਤਰ ਦੇ ਖਿਲਾਫ਼ ਕਿਸੇ ਨੇ ਕੇਸ ਕਰਕੇ ਜੇਲ ਦਿਵਾ ਦਿਤਾ ਹੈ। ਜਦੋਂ ਮੈਂ ਸਤਿਗੁਰੂ ਜੀ ਨੂੰ ਉਸ ਬਾਰੇ ਅਰਜ਼ ਕੀਤੀ ਤਾਂ ਸਤਿਗੁਰੂ ਜੀ ਨੇ ਬਚਨ ਕੀਤਾ: ਸਤਿਗੁਰੂ ਕਿਰਪਾ ਕਰਨਗੇ।

ਸੰਤ ਕਿਸ਼ਨ ਸਿੰਘ ਨੇ ਮੈਨੂੰ ਦੱਸਿਆ: ਸਾਡੇ ਪਾਸ ਪੈਸਾ ਧੇਲਾ ਨਹੀਂ। ਅੱਠੋ ਪਹਿਰ ਦੀ ਬੇਬਸੀ ਹੈ ਪਰ ਮੈਨੂੰ ਹੁਕਮ ਹੋਇਆ ਹੈ ਕਿ ਮੈਂ 8 ਮਹੀਨੇ ਲਈ ਬੈਂਗਲੌਰ ਫਾਰਮ ਤੇ ਸੇਵਾ ਲਈ ਚਲਾ ਜਾਵਾਂ। ਮੈਂ 'ਸਤਿਬਚਨ ਜੀ' ਕੀਤਾ। ਕੰਮ ਤਾਂ ਅਪਣਾ ਹੀ ਕਰਨਾ ਸੀ ਕਿਹੜਾ ਕਿਸੇ ਦਾ ਕਰਨਾ ਸੀ, ਜਦੋਂ ਗੁਰੂ ਕਾ ਤੇ ਮੇਰਾ ਕੁਛ ਵੰਡਿਆ ਈ ਨਹੀਂ।

ਸੰਤ ਕਿਸ਼ਨ ਸਿੰਘ ਨੇ ਬੀਤੇ ਸਮੇਂ ਤੇ ਝਾਤ ਪੁਆਈ: ਜੀਵਨ ਨਗਰ ਰਹਿੰਦਿਆਂ ਮੈਨੂੰ ਭਾਵੇਂ ਘੋੜਿਆਂ ਲਈ ਘਾਹ ਦੀ ਸੇਵਾ ਮਿਲੀ.

ਸੀ, ਫਿਰ ਬਾਗ ਦੀ ਸੇਵਾ ਮੇਰੇ ਹਵਾਲੇ ਹੋ ਗਈ। ਫਿਰ ਬੈਂਗਲੌਰ ਜਾ ਕੇ ਵੀ ਬਾਗ ਸੰਭਾਲਿਆ। ਹੁਣ ਭੈਣੀ ਸਾਹਿਬ ਵੀ ਬਾਗ ਦੇ ਵੱਟਾਂ ਬੰਨੇ ਸਾਫ਼ ਕਰਨ ਦਾ ਕੰਮ ਹੈ। ਕਵੀ ਜੀ, ਤੁਸੀਂ ਵੇਖੋ, ਸਤਿਗੁਰੂ ਜੀ ਦੀ ਲੀਲ੍ਹਾ, ਮੇਰੇ ਵਰਗੇ ਜੱਟ ਬੂਟ ਨੂੰ ਇਸ ਨਵੀ ਕੋਠੀ ਵਿਚ ਵਿਛੇ ਵਿਛਾਏ ਬਿਸਤਰ ਮਿਲਦੇ ਰਹੇ। ਚਾਰ ਮਹੀਨੇ ਮੈਂ ਇਸ ਕੋਠੀ ਦਾ ਠਾਠ ਲਿਆ ਤਾਂ ਮੂੰਹੋਂ ਬਾਰ ਬਾਰ ਨਿਕਲੇ: ਧੰਨ ਸਤਿਗੁਰੂ ਜਗਜੀਤ ਸਿੰਘ ਜਿਹੜਾ ਨੀਚ ਕੀਟ ਤੋਂ ਰਾਜੇ ਥਾਪਣ ਵਾਲੀ ਗੱਲ ਕਰਦਾ ਹੈ। ਅਜੇ ਪਤਾ ਨਹੀਂ ਮੇਰੇ ਪਰਵਾਰ ਦੇ ਮੌਜੂਦਾਂ ਕਸ਼ਟਾਂ ਦੀ ਨਵਿਰਤੀ ਨੂੰ ਕਿੰਨਾ ਕੁ ਸਮਾਂ ਲਗਦਾ ਹੈ। ਪਰ, ਮੇਰਾ ਮਨ ਸਤਿਗੁਰੂ ਜੀ ਦੇ ਚਰਨਾਂ ਪ੍ਰਤੀ ਪ੍ਰੇਮ ਵਿਚ ਇੰਨਾ ਰੰਗਿਆ ਹੋਇਆ ਹੈ ਕਿ ਇਹ ਦੁਖ ਤਕਲੀਫ਼ਾਂ ਵੀ ਖਿੜੇ ਮੱਥੇ ਝਲਦਿਆਂ ਉਹਦੀ ਦਰਗਾਹੋਂ ਖਿੜੇ ਮੱਥੇ ਸੁਰਖਰੂ ਹੋਣ ਦੀ ਅਰਦਾਸ ਰਹਿੰਦੀ ਹੈ।

ਮੈਂ ਇਸ ਸੰਤ ਕਿਸ਼ਨ ਸਿੰਘ ਨਾਲ ਜਿੰਨਾ ਕੁ ਸਮਾਂ ਰਿਹਾ, ਸ਼ਰਧਾ ਅਤੇ ਸੇਵਾ ਦੇ ਸੁਮੇਲ ਦੀ ਚਰਚਾ ਰਹੀ। ਅੱਜ ਕੱਲ੍ਹ ਇਹ ਸੰਤ ਅਪਣੀ ਸੁਪਤਨੀ ਨਾਲ ਖਰਾਸ ਵਾਲੇ ਹਾਤੇ ਵਿਚ ਰਿਹਾਇਸ਼ ਰਖਦਾ ਹੈ।

## ਹਰਜਾਨੇ ਦਾ ਕੇਸ

ਦਿੱਲੀ ਬਸੰਤ ਦੇ ਮੇਲੇ (25.1.82) ਤੇ ਇਕ ਸਰਦਾਰ ਜੀ ਦੇ ਸਪੁਤਰ ਦੀ ਸ਼ਾਦੀ ਸਮੇਂ ਡੰਨ ਲਾ ਕੇ ਹੀ ਉਸਨੂੰ ਸ਼ਾਦੀ ਕਰਵਾਣ ਦੀ ਆਗਿਆ ਹੋਈ। ਇਹ ਜਰਮਾਨਾ ਉਹਦੇ ਬੱਚੇ ਦੀ ਦਾੜੀ ਕੱਟੀ ਹੋਣ ਦੀ ਸ਼ਕਾਇਤ ਕਰਕੇ ਸੀ।

ਅਜਿਹਾ ਇਕ ਦੂਜਾ ਕੇਸ ਵੀ ਸੀ। ਇਕ ਸੱਜਣ ਜਿਸਨੇ ਲੜਕੀ ਦੀ ਸ਼ਾਦੀ ਕਰਨੀ ਸੀ, ਉਸ ਦੀਆਂ ਤ੍ਰੈਵਾਂ ਲੜਕੀਆਂ ਦੀਆਂ ਭੌਹਾਂ ਬਣਾਈਆਂ ਸਵਾਰੀਆਂ ਸਨ ਕਟ-ਕਟਾਕੇ। ਮਾਤਾ ਪਿਤਾ ਸ੍ਰੀ ਸਤਿਗੁਰੂ

ਜੀ ਦੀ ਹਜ਼ੂਰੀ ਵਿਚ ਆਏ ਤਾਂ ਉਨ੍ਹਾਂ ਨੂੰ ਵੀ ਡੰਨ (ਜੁਰਮਾਨਾਂ) ਲਾਇਆ ਗਿਆ। ਤਾਂ ਹੀ ਵਿਆਹ ਕਰਨ ਦੀ ਆਗਿਆ ਹੋਈ। ਸਤਿਗੁਰੂ ਜੀ ਨੇ ਇਹ ਵਿਆਹ ਕਰਕੇ ਦੂੰਹ ਮੁਤਜ਼ਾਦ ਭਾਈਚਾਰਿਆਂ ਨੂੰ ਜੋੜਿਆ ਹੈ।

ਲਉਢੇ ਪਹਿਰ, ਚਾਰ ਕੁ ਵਜੇ, ਭਾਵੇਂ ਬੂੰਦਾ ਬਾਂਦੀ ਜਾਰੀ ਹੀ ਸੀ, ਮੈਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਕੋਸ਼ਿਸ਼ ਕੀਤੀ। ਮਨੋਰਥ ਸੀ ਪਿਛਲੇ ਮਹੀਨੇ ਦੀਆਂ ਖਿਚੀਆਂ ਕੁਝ ਫੋਟੋਵਾਂ ਦਾ ਸਤਿਗੁਰੂ ਜੀ ਨੂੰ ਅਵਿਲੋਕਨ ਕਰਵਾਣਾ। ਕੋਠੀ ਗਿਆਂ ਬੀਬਾ ਜੀ ਵਲੋਂ ਮੈਨੂੰ ਦਰਸ਼ਨ ਕਰਨ ਦੀ ਹਰੀ ਝੰਡੀ ਮਿਲ ਗਈ। ਤੇ ਬੀਬੀ ਨਰਿੰਦਰ ਕਾਕਾ ਜੀ ਨੂੰ ਕੁਛੜ ਚੁਕੀ ਮੇਰੇ ਅਗੇ ਅਗੇ ਹੋ ਤੁਰੀ। ਸ੍ਰੀ ਸਤਿਗੁਰੂ ਜੀ ਪਾਸ ਅੰਦਰ ਸੰਤ ਜਗਤਾਰ ਸਿੰਘ, ਮਾਤਾ ਚੰਦ ਕੌਰ ਜੀ, ਬੇਬੇ ਦਲੀਪ ਕੌਰ ਜੀ ਅਤੇ ਸੰਤ ਬਲਕਾਰ ਸਿੰਘ ਬੈਠੇ ਸਨ।

## ਮਿ: ਮੈਕਲਿਊਡ ਬਾਰੇ ਹੋਰ

ਸਤਿਗੁਰੂ ਜੀ ਉਠੇ, ਬਾਹਰ ਤੱਕਿਆ ਤੇ ਫਿਰ ਮੈਨੂੰ ਵੀ ਨਾਲ ਲੈ ਤੁਰੇ। ਬੀਬੀਆਂ ਨੇ ਦੂਜੇ ਅੰਦਰ ਬਿਸਤਰ ਸਾਫ਼ ਕਰਕੇ ਵਿਛਾਇਆ ਤਾਂ ਸੱਚੇ ਪਾਤਸ਼ਾਹ ਜੀ ਨੇ ਆ ਕੇ, ਬਿਸਤਰ ਤੇ ਬੈਠ, ਬੱਤੀ ਨੇੜੇ (ਟਾਰਚ) ਜਗਾ ਕੇ ਮੇਰੇ 5-7 ਫੋਟੋ ਪੈਕਟ ਨਿਹਾਰੇ। ਮਾਤਾ ਜੀ ਵੀ ਦੁਹਤਾ ਦੁਲਾਰਦੇ ਆ ਗਏ। ਥੋੜ੍ਹੇ ਚਿਰ ਪਿਛੋਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਵੀ ਕੇਸ ਖਿਲਾਰੀ, ਚੋਗਾ ਕੱਸੀ ਆ ਪਹੁੰਚੇ। ਨਮਸਕਾਰ ਕਰਕੇ ਭੁੰਜੇ ਵਿਛੇ ਵਸਤਰ ਤੇ ਬੈਠ ਗਏ। ਮਹਾਰਾਜ ਜੀ ਪਾਸ ਇਕ ਅੰਗਰੇਜ਼ੀ ਟਾਈਪ ਕੀਤੇ ਪਤਰਿਆਂ ਦਾ ਸਮੂਹ ਸੀ ਜਿਸ ਉਤੇ ਇਕ ਪੰਜਾਬੀ ਦਾ ਨੋਟ ਕਲਿਪ ਨਾਲ ਨੱਥੀ ਸੀ।

ਇਹ ਮਿ: ਮੈਕਲਿਊਡ ਦੀ ਅੰਗਰੇਜ਼ੀ ਕੀਤੀ ਨਾਮਧਾਰੀ ਨਿਤਨੇਮ (ਗੁਟਕੇ) ਦੀ ਭੂਮਿਕਾ ਸੀ। ਸਤਿਗੁਰੂ ਜੀ ਪੂਰਵ ਗੁਰੂਆਂ ਨਾਲ ਸੰਬੰਧਤ

ਸਮਗਰੀ ਅਤੇ ਵਾਰਤਾਲਾਪ ਨੂੰ ਜਾਣ, ਮਾਤਾ ਜੀ ਨੂੰ ਇਸ਼ਾਰਾ ਕਰ, ਹੇਠ ਆਸਣ ਵਿਛਵਾ, ਫਰਸ਼ ਉਤੇ ਹੀ ਆ ਬੈਠੇ। ਮਹਾਰਾਜ ਜੀ ਨੇ ਕੁਝ ਸਵਾਲ ਲਿਖੇ ਹੋਏ ਸਨ ਜੁ ਸ੍ਰੀ ਮੈਕਲਿਊਡ ਤੋਂ ਪੁਛੇ ਗਏ ਸਨ। ਮਹਾਰਾਜ ਜੀ ਨੇ ਦੱਸਿਆ ਕਿ ਮਿ: ਮੈਕਲਿਊਡ ਪੰਜਾਬੀ ਵੀ ਜਾਣਦਾ ਹੈ ਤੇ ਉਸਨੇ ਡੂੰਘੇ ਅਧਿਐਨ ਬਾਅਦ ਇਕ ਪੁਸਤਕ ਵੀ ਲਿਖੀ ਹੈ, ਜਿਸਦਾ ਨਾਮ ਹੈ, 'ਐਵੋਲਿਊਸ਼ਨ ਆਫ਼ ਦੀ ਸਿਖ ਕਮਿਊਨਿਟੀ: ਫਾਈਵ ਐਸੇਜ਼"।

ਇਸ ਆਦਮੀ ਦੀ ਪੁਸਤਕ ਦੀ ਪ੍ਰਸੰਸਾ ਵਿਚ ਮਹਾਰਾਜ ਜੀ ਨੇ ਇਸ ਨਾਲ ਖ਼ਤ ਪੱਤਰ ਜਾਰੀ ਕੀਤਾ ਤੇ ਕੁਝ ਵਿਰੋਧ ਵੀ ਪ੍ਰਗਟ ਕੀਤੇ। ਪ੍ਰੰਤੂ ਮਹਾਰਾਜ ਜੀ ਨੇ ਉਸ (ਮੈਕਲਿਊਡ) ਨਾਲ ਚੰਗੇ ਸੰਬੰਧ ਸਥਾਪਤ ਕਰਕੇ ਹੀ ਉਸ ਨੂੰ ਗੁਟਕੇ ਦੀ ਸਨੇਹੀ ਲਿਖਤ ਭੂਮਿਕਾ ਦੀ ਅੰਗਰੇਜ਼ੀ ਕਰਨ ਲਈ ਦਿਤੀ।

ਮਹਾਰਾਜ ਜੀ ਕਈ ਤਰ੍ਹਾਂ ਦੀਆਂ ਗੰਭੀਰ ਗੱਲਾਂ ਬਾਤਾਂ ਕਰ ਰਹੇ ਸਨ ਕਿ ਮੈਂ ਵਿਘਨ ਪਾਇਆ: ਮਹਾਰਾਜ ਜੀ, ਡਾ: ਮਾਨ ਸਿੰਘ ਨਿਰੰਕਾਰੀ ਦੀ ਸਿੱਖੀ ਬਾਰੇ ਲਿਖੀ ਪੁਸਤਕ ਵਿਚ ਅੰਕਿਤ ਕੀਤਾ ਹੈ ਕਿ ਅਨੰਦ ਕਾਰਜ ਦੀ ਪ੍ਰੇਰਨਾ ਸਤਿਗੁਰੂ ਰਾਮ ਸਿੰਘ ਜੀ ਨੇ ਬਾਬਾ ਦਰਬਾਰਾ ਸਿੰਘ ਜੀ ਨਿਰੰਕਾਰੀ ਤੋਂ ਰਾਵਲਪਿੰਡੀ ਵਿਖੇ ਲਈ, ਇਸ ਬਾਰੇ ਆਪ ਜੀ ਦੀ ਕੀ ਰਾਇ ਹੈ? ਤਾਂ ਮਹਾਰਾਜ ਜੀ ਨੇ ਬਹੁਤ ਪੁਰਾਤਨ ਪੁਸਤਕਾਂ ਦੇ ਹਵਾਲੇ ਦੇ ਕੇ ਦੱਸਿਆ ਕਿ ਉਹ ਵਿਆਹ ਦੀ ਰਸਮ ਗ੍ਰੰਥ ਸਾਹਿਬ ਜੀ ਦੁਆਲੇ ਫੇਰਿਆਂ ਨਾਲ ਤਾਂ ਚਰੋਕਣੀ ਕਰਦੇ ਹੋਣਗੇ ਪਰ ਗੁਰੂ ਰਾਮ ਸਿੰਘ ਜੀ ਦੇ ਬਾਬਾ ਦਰਬਾਰਾ ਸਿੰਘ ਜੀ ਤੋਂ ਪ੍ਰੇਰਨਾ ਲੈਣਾ ਨਿਰੋਲ ਘਾੜਤ ਹੈ। ਅਨੰਦਕਾਰਜ ਐਕਟ ਜੋ 1909 ਵਿਚ ਪਾਸ ਕੀਤਾ ਗਿਆ। ਜਿਸ ਦੀਆਂ ਗਵਾਹੀਆਂ ਬਹੁਤ ਸਾਰੀਆਂ ਸੰਸਥਾਵਾਂ, ਸਿੰਘ ਸਭਾਵਾਂ ਤੇ ਨਿਰੰਕਾਰੀਆਂ ਵਲੋਂ ਕਲਮਬੰਦ ਕੀਤੀਆਂ ਗਈਆਂ, ਪਰ ਉਨ੍ਹਾਂ ਵਿਚ ਇਕ ਬੁਨਿਆਦੀ ਫਰਕ ਹੈ, ਜਿਥੇ

ਨਾਮਧਾਰੀਆਂ ਨੇ ਗਵਾਹੀਆਂ ਦਿਤੀਆਂ ਹਨ ਕਿ 'ਅਸੀਂ ਅਨੰਦ ਕਾਰਜ ਕਰਦੇ ਚਲੇ ਆ ਰਹੇ ਹਾਂ 1863 ਤੋਂ, ਓਥੇ ਦੂਜੇ ਸਿੱਖਾਂ ਨੇ ਇਹ ਕਿਹਾ ਹੈ ਕਿ ਇਸ ਤਰ੍ਹਾਂ ਅਨੰਦ ਕਾਰਜ ਹੋਣ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੋਵੇਗਾ। ਮਹਾਰਾਜ ਜੀ ਨੇ ਕਿਹਾ ਕਿ ਡਾ: ਮਾਨ ਸਿੰਘ ਦੀ ਗੱਲ ਤਾਂ ਇਸ ਪੱਖੋਂ ਵੀ ਗ਼ਲਤ ਹੈ ਕਿ ਉਹ (ਨਿਰੰਕਾਰੀ) ਜੇ ਗ੍ਰੰਥ ਸਾਹਿਬ ਜੀ ਦੀਆਂ ਪਰਕਰਮਾਂ ਕਰਕੇ ਅਨੰਦ ਕਰਦੇ ਹਨ ਤਾਂ ਗੁਰੂ ਰਾਮ ਸਿੰਘ ਜੀ ਹਵਨ ਕਰਕੇ, ਇਸਦੇ ਕੁੰਡ ਦੁਆਲੇ ਵੇਦੀ ਗੱਡ ਕੇ ਇਸਦੇ ਅੰਦਰ ਲਾਵਾਂ ਫੇਰੇ ਲੈਣੇ ਕਿਉਂ ਰਾਇਸ ਕਰਦੇ।

ਮਹਾਰਾਜ ਜੀ ਨੇ ਬਹੁਤ ਸਾਰੀਆਂ ਪੁਸਤਕਾਂ ਦੇ ਹਵਾਲੇ ਦੇ ਕੇ ਗੰਭੀਰ ਅਧਿਐਨ ਮੁਖੀ ਪ੍ਰਤਿਭਾ ਦਾ ਸਬੂਤ ਦਿਤਾ।

ਮੈਂ ਘੰਟਾ ਭਰ ਇਸ ਸੁਸੰਗਤ ਵਿਚ ਬੈਠ ਕੇ ਤੇ ਮਹਾਰਾਜ ਜੀ ਨੂੰ ਬੇਨਤੀ ਕਰਕੇ ਕਿ ਉਹ ਇਸ ਮਸਲੇ ਤੇ ਇਕ ਲੇਖ ਜ਼ਰੂਰ ਲਿਖਣ ਤਾਕਿ ਡਾ: ਮਾਨ ਸਿੰਘ ਦੀ ਘਾੜਤ ਪਰਵਾਨ ਨ ਚੜ ਸਕੇ, ਉੱਠ ਆਇਆ।

ਮੀਂਹ ਰਾਤ ਦੇ 9 ਵਜੇ ਤਕ ਵੀ ਪੈਂਦਾ ਰਿਹਾ। ਜਦੋਂ ਮੈਂ 9.45 ਤੇ ਅੱਖਾਂ ਮੀਟ ਰਿਹਾ ਸਾਂ, ਬਾਹਰ ਬਰਸਾਤ ਹੁੰਦੀ ਦੀ ਆਵਾਜ਼ ਸੁਣਾਈ ਦੇ ਰਹੀ ਸੀ।

## 4 ਫਰਵਰੀ 1982, ਵੀਰਵਾਰ
## ਸ੍ਰੀ ਭੈਣੀ ਸਾਹਿਬ

ਸ਼ਬਦ ਕੀਰਤਨ

6.45 ਹੀ ਹੋ ਗਏ ਤਿਆਰ ਹੁੰਦਿਆਂ। ਜਦੋਂ ਮੈਂ ਅਤੇ ਹਰਭਜਨ ਸਿੰਘ ਸਿਤਾਰ ਹਰੀਮੰਦਰ ਵਿਖੇ ਪੁਹੰਚੇ। ਸੰਤ ਹਰਬੰਸ ਸਿੰਘ ਘੁੱਲਾ-ਸ਼ੇਰ ਸਿੰਘ ਤਬਲਾ, ਤਾਰ ਸ਼ਹਿਨਾਈ ਨਾਲ ਬਲਜੀਤ ਸਿੰਘ, ਮੋਹਨ ਸਿੰਘ-ਸੁਖਦੇਵ ਸਿੰਘ "ਤਿਨ ਕਉ ਕ੍ਰਿਪਾ ਭਈ ਹੈ ਅਪਾਰ" ਸ਼ਬਦ ਗਾਇਨ ਕਰ ਰਹੇ ਸਨ। ਆਸਾ ਦੀ ਵਾਰ ਜਾਰੀ ਸੀ। ਸ੍ਰੀ ਸਤਿਗੁਰੂ ਜੀ ਸਿੱਧੇ ਲੱਕ ਬੈਠੇ ਵਾਰ ਸੁਣ ਤੇ ਮਾਲਾ ਫੇਰ ਰਹੇ ਸਨ। ਮਹਾਰਾਜ ਬੀਰ ਸਿੰਘ ਜੀ, ਠਾਕੁਰ ਉਦੈ ਸਿੰਘ ਜੀ, ਸੰਤ ਜਗਤਾਰ ਸਿੰਘ, ਪੂਰਬਾ ਮਹਿੰਦਰ ਸਿੰਘ, ਸਕੱਤਰ ਤਰਸੇਮ ਸਿੰਘ ਆਦਿ ਹੋਰ ਅਨੇਕਾਂ ਸਿੰਘਾਂ ਨਾਲ ਸਤਿਗੁਰੂ ਜੀ ਘਿਰੇ ਬੈਠੇ ਸਨ। ਇਸ ਵੇਲੇ ਇਸਤਰੀ ਪੁਰਸ਼ਾਂ ਦੀ ਗੋਦਵੀਂ ਗਿਣਤੀ 300 ਤੋਂ ਥੋੜ੍ਹੀ ਕੁ ਵੱਧ ਸੀ। ਕਿੰਨੇ ਸਾਰੇ ਹੋਰ ਸਿੰਘ ਜੁ ਮੇਰੀ ਪਛਾਣ ਦੇ ਨਹੀਂ ਰਾਤੋ ਰਾਤ ਆਏ ਹਨ। ਦਿੱਲੀਓਂ ਸੁਖਬੀਰ ਸਿੰਘ ਖੁਰਾਣਾ ਪਰਵਾਰ ਵੀ ਦਰਸ਼ਨਾਂ ਲਈ ਉਚੇਚ ਨਾਲ ਆਏ ਹਨ।

ਇਕ ਬੱਤੀ ਦੇ ਚਾਨਣ ਵਿਚ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਅਤੇ ਭਜਨ ਕਰਦੇ ਇਸਤਰੀ ਪੁਰਸ਼ ਦੈਵੀ ਦ੍ਰਿਸ਼ ਪੇਸ਼ ਕਰਦੇ ਕੀਰਤਨ ਲਾਭ ਲੈ ਰਹੇ ਸਨ। ਨੇਤਰਾਂ ਨੂੰ ਗੁਰੂ ਦੇ ਦਰਸ਼ਨਾਂ ਨਾਲ ਪੁਰ ਨੂਰ ਕਰ ਰਹੇ ਹਨ। 7.30 ਵਜੇ ਇਸ ਸੁਖ ਦੀ ਸਮਾਪਤੀ ਹੋਈ।

## ਗੁਰਦੇਵ ਸਿੰਘ ਨਹੀਂ ਪਰਤਿਆ

ਫਿਰ ਮੈਂ 8.30 ਵਜੇ ਸ. ਅਵਤਾਰ ਸਿੰਘ ਅੰਮ੍ਰਿਤਸਰੀਏ ਨਾਲ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਪ ਜੀ ਦੇ ਕਮਰੇ ਵਿਚ ਗਿਆ। ਆਪ ਫ਼ਰਸ਼ ਤੇ ਵਿਛੇ ਆਸਣ ਉਤੇ ਬੈਠੇ ਸਨ ਅਤੇ ਕੋਲ ਸਨ ਡਾ: ਹਰਿਦਾਸ ਮੱਲ ਕਟਾਣੀ। ਸਾਨੂੰ ਦੋਹਾਂ ਨੂੰ ਅੰਮ੍ਰਿਤਸਰ ਸਮਾਗਮ ਤੇ ਜਾਣ ਦੀ ਆਗਿਆ ਹੋ ਗਈ। ਮੈਂ ਉਚੇਚਿਆਂ ਪੁੱਛਿਆ "ਖਾਂਸੀ ਵਲੋਂ ਕੀ ਹਾਲ ਹੈ, ਦੀਨ ਦਿਆਲ"?

## "ਅਜੇ ਉਵੇਂ ਹੀ ਹੈ!"

ਜ਼ਰਾ ਕੁ ਰੁਕਣ ਪਿਛੋਂ ਮੈਂ ਅਪਣੇ ਮਿਤਰ ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ, ਦਿੱਲੀ, ਦੇ ਲੜਕੇ ਗੁਰਦੇਵ ਸਿੰਘ ਦਾ ਕਾਲਿਜ ਜਾ ਕੇ ਨ ਪਰਤਣ ਬਾਰੇ ਦਸਦਿਆਂ ਲੜਕੇ ਦੇ ਪਿਤਾ ਅਤੇ ਮਾਤਾ ਮਨਜੀਤ ਕੌਰ ਦੀ ਫਿਕਰਮੰਦੀ ਵਿਚ ਸਤਿਗੁਰੂ ਜੀ ਦੇ ਆਸਰੇ ਦੀ ਗੱਲ ਕੀਤੀ। ਸੱਚੇ ਪਾਤਸ਼ਾਹ ਜੀ ਨੇ ਫਰਮਾਇਆ: ਉਸਦੀ ਮਾਂ ਤੇ ਬਾਪ ਨੂੰ ਕਹੋ ਕਿ ਇਕ ਮਾਲਾ ਭਜਨ ਤੇ ਇਕ ਭਗਉਤੀਆਂ ਦੀ ਫੇਰ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਦਾਸ ਕਰਨ, ਭਲੀ ਹੋਵੇਗੀ।

ਅਤੇ ਅਸੀਂ ਛੇਤੀ ਅੰਮ੍ਰਿਤਸਰ ਜਾਣ ਲਈ ਤਿਆਰੀ ਹਿਤ ਅਪਣੇ ਕਮਰੇ ਵਿਚ ਆ ਗਏ। ਸਤਿਗੁਰੂ ਜੀ ਦੇ ਕਮਰੇ ਵਿਚੋਂ ਸਾਡੇ ਨਿਕਲਦਿਆਂ ਮਹਾਰਾਜ ਬੀਰ ਸਿੰਘ ਜੀ ਨੰਬਰਦਾਰ ਅਮਰ ਸਿੰਘ ਨਾਲ ਦਾਖ਼ਲ ਹੋ ਗਏ। ਅਮਰ ਸਿੰਘ ਰਾਤੀਂ ਹੀ ਭੈਣੀ ਸਾਹਿਬ ਆਇਆ ਸੀ।

## ਸ. ਅਵਤਾਰ ਸਿੰਘ ਅੰਮ੍ਰਿਤਸਰੀ

9.30 ਸਵੇਰੇ ਦੀ ਬਸ ਤੇ ਮੈਂ ਅਤੇ ਸ. ਅਵਤਾਰ ਸਿੰਘ ਤਬਲਾ ਨਿਵਾਜ਼ ਅੰਮ੍ਰਿਤਸਰ ਨੂੰ ਚਲੇ ਜਿਥੇ ਅਸਾਂ ਕੱਲ੍ਹ ਤੇ ਪਰਸੋਂ 'ਵਿਸ਼ਵ ਮਾਨਵ ਏਕਤਾ ਸੰਮੇਲਨ' ਵਿਚ ਭਾਗ ਲੈਣਾ ਸੀ। ਮੈਨੂੰ ਪਤਾ ਸੀ ਕਿ

ਸ. ਸੂਰਤ ਸਿੰਘ ਅੰਮ੍ਰਿਤਸਰੀ ਦਾ ਸਾਰਾ ਕੁਨਬਾ ਹੀ ਸਤਿਗੁਰੂ ਜੀ ਤੋਂ ਸਦਕੇ ਜਾਣ ਵਾਲਾ ਹੈ। ਜਦੋਂ ਅਸਾਂ ਲੁਧਿਆਣਿਓਂ ਬਸ ਬਦਲੀ ਤਾਂ ਲੰਮਾ ਸਫ਼ਰ ਤੇ ਇਕਾਂਤ ਜਾਣ ਮੈਂ ਅਵਤਾਰ ਸਿੰਘ ਨੂੰ ਪੁੱਛਿਆ। ਇਸ ਵੇਰ ਦੀ ਯੂ.ਕੇ. ਦੀ ਯਾਤਰਾ ਜੁ ਤੁਸਾਂ ਉਸਤਾਦ ਵਲਾਇਤ ਖਾਂ ਨਾਲ ਕੀਤੀ, ਉਸ ਬਾਰੇ ਮੈਨੂੰ ਪਤਾ ਲਗਾ ਹੈ ਕਿ ਤੁਸਾਂ ਵਲਾਇਤ ਖਾਂ ਸਾਹਿਬ ਨੂੰ ਨਾਰਾਜ਼ ਕਰ ਲਿਆ, ਕੀ ਗੱਲ ਸੀ ਭਲਾ! ਅਵਤਾਰ ਸਿੰਘ ਹੁਰੀਂ ਬੋਲੇ: ਉਸਤਾਦ ਜੀ ਨੂੰ ਮੈਂ ਨਾਰਾਜ਼ ਨਹੀਂ ਕੀਤਾ ਸਗੋਂ ਉਨ੍ਹਾਂ ਨੂੰ ਭੁਲੇਖਾ ਹੀ ਲਗ ਗਿਆ। ਵੈਸੇ ਸਾਡੀ ਗੱਲ ਬਾਤ ਯੂ.ਕੇ. ਵਿਚ ਠੀਕ ਮਾਹੌਲ ਵਾਲੀ ਹੋ ਗਈ ਸੀ।

"ਲੰਮਾ ਸਮਾਂ ਵਲਾਇਤ ਵਿਚ ਲਾ ਕੇ ਆਏ?"

"ਕੁਲ ਚਾਰ ਮਹੀਨੇ ਕੁਝ ਦਿਨ!"

"ਕਿੰਨੇ ਪ੍ਰੋਗਰਾਮ ਕੀਤੇ ਇਸ ਅਰਸੇ ਵਿਚ?"

"ਕੇਵਲ ਤਿੰਨ!"

"ਫਿਰ ਤਾਂ ਬੜੇ ਪੈਸੇ ਕਮਾ ਕੇ ਲਿਆਏ ਹੋਵੋਗੇ!"

"ਕੋਈ ਪੈਸਾ ਨਹੀਂ! ਪਰ ਇਹ ਗੱਲ ਮੇਰੇ ਵਾਸਤੇ ਹੀ ਹੈ। ਮੈਂ ਸਗੋਂ ਲੰਡਨ ਤੋਂ ਕੋਲੋਨ (ਜਰਮਨੀ) ਜਾਣ ਆਉਣ ਦਾ ਟਿਕਟ ਅਪਣੇ ਪੱਲਿਓਂ ਖਰੀਦਿਆ ਅਤੇ ਇਕ ਟਿਕਟ ਮੇਰਾ ਲੰਡਨ ਤੋਂ ਦਿੱਲੀ ਦਾ ਵੀ ਅਪਣਾ ਹੀ ਲਗਿਆ।"

ਉਸਦੀ ਗੱਲ ਬਾਤ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਉਸਤਾਦ ਵਲਾਇਤ ਖਾਂ ਤੇ ਭਰਪੂਰ ਦਿਆਲੂ ਹਨ।

ਪਹਿਲੀ ਵਾਰ 1977 ਵਿਚ ਖਾਂ ਸਾਹਿਬ ਦੇ ਛੋਟੇ ਭਾਈ ਉਸਤਾਦ ਇਮਰਤ ਖਾਂ ਦੀ ਅਰਜ਼ ਤੇ ਸਤਿਗੁਰੂ ਜੀ ਨੇ ਸ. ਅਵਤਾਰ ਸਿੰਘ ਨੂੰ ਤਬਲਾ ਵਾਦਕ ਦੇ ਤੌਰ ਤੇ ਨਾਲ ਭੇਜਦਿਆਂ ਆਗਿਆ ਕੀਤੀ: ਇਹਨਾਂ ਤੋਂ ਕੋਈ ਮੁਆਵਜ਼ਾ ਨਹੀਂ ਕਬੂਲਣਾ। ਅਤੇ ਜਦੋਂ 7-8 ਮਹੀਨੇ ਦੇ

ਯੂਰੋਪੀਅਨ ਟੂਰ ਤੇ ਸੰਗੀਤ ਕਾਨਫਰੰਸਾਂ ਵਿਚ ਮਸ਼ਗੂਲ ਸਨ ਤਾਂ ਉਸਤਾਦ ਵਲਾਇਤ ਖਾਂ ਨੇ 'ਹੁਕਮ ਲੁਆਕੇ' ਜਰਮਨੀ ਚੋਂ ਹੀ ਅਵਤਾਰ ਸਿੰਘ ਨੂੰ ਬੁਲਵਾ ਲਿਆ ਅਤੇ ਅਪਣੇ ਨਾਲ ਅਮਰੀਕਾ ਜਾਣ ਦਾ 'ਹੁਕਮ ਲੁਆ ਲਿਆ।'

ਉਸਤਾਦ ਇਮਰਤ ਖਾਂ ਨੇ ਅਪਣਾ ਪਿਆਰ ਅਤੇ ਵੇਲੇ ਕੁਵੇਲੇ ਹਰ ਪਰਕਾਰ ਦਾ ਧਿਆਨ ਰਖ ਕੇ, ਜਾਂਦੀ ਵਾਰੀ, ਜ਼ਬਰਦਸਤੀ 10,000/- ਦੀ ਸ਼ਾਪਿੰਗ ਬੱਚਿਆਂ ਲਈ ਕਰਵਾ ਦਿਤੀ ਤੇ ਵਿਦਾਇਗੀ ਸਮੇਂ ਆਖਿਆ: ਅਵਤਾਰ, ਹੁਣ ਅਸੀਂ ਫਿਰ ਜ਼ਿੰਦਗੀ ਵਿਚ ਇਕੱਠੇ ਨਹੀਂ ਹੋ ਸਕਾਂਗੇ, ਬੋਲਿਆ ਚਲਿਆ ਖਿਮਾ ਕਰੀਂ।

ਅਤੇ ਅਵਤਾਰ ਤੇ ਖਾਂ ਸਾਹਿਬ ਇਮਰਤ ਖਾਂ ਦੀਆਂ ਅੱਖਾਂ ਵਿਚ ਹੰਝੂ ਆ ਗਏ।

ਦੇਸ ਪਰਤਣ ਤੇ ਸਤਿਗੁਰੂ ਜੀ ਨੇ ਅਵਤਾਰ ਸਿੰਘ ਨੂੰ ਬਹੁਤ ਖੁਸ਼ੀਆਂ ਬਖ਼ਸ਼ੀਆਂ ਅਤੇ ਨਾਲ 15 ਦਿਨਾਂ ਪਿਛੋਂ ਫਿਰ ਖਾਂ ਸਾਹਿਬ ਵਲਾਇਤ ਖਾਂ ਨਾਲ ਅਮਰੀਕਾ-ਕੈਨੇਡਾ ਜਾਣ ਦੀ ਆਗਿਆ ਕਰ ਦਿੱਤੀ। ਬਲਿਹਾਰੇ ਇਸ ਜੁਆਨ ਦੇ ਜੋ ਪਹਿਲੀ 8 ਮਹੀਨੇ ਦੀ ਘਰੋਂ ਗ਼ੈਰ ਹਾਜ਼ਰੀ ਬਾਅਦ, ਜੁਆਨ ਪਤਨੀ ਅਤੇ ਬੱਚਿਆਂ ਦੇ ਮੋਹ ਪਿਆਰ ਨੂੰ ਇਕ ਪਾਸੇ ਰਖ ਕੇ ਫਿਰ ਪ੍ਰਦੇਸ਼ ਨੂੰ ਚਲ ਪਿਆ ਅਤੇ ਕਨਸਰਟਾਂ ਵਿਚ ਤਬਲਾਵਾਦਨ ਕਰਕੇ ਉਸਤਾਦ ਜੀ, ਪਬਲਿਕ ਅਤੇ ਏਧਰ ਸਤਿਗੁਰੂ ਜੀਨੂੰ ਆਨੰਦਿਤ ਕੀਤਾ।

ਸਤਿਗੁਰੂ ਜੀ ਦੇ ਪਿਆਰੇ ਸੇਵਕ ਦੇ ਮੂੰਹੋਂ ਹੁੱਤ ਨਹੀਂ ਨਿਕਲੀ। ਨਾ ਪੈਸੇ ਵਲ ਧਿਆਨ ਕੀਤਾ ਨਾ ਹੀ ਅਪਣੇ ਕਾਰੋਬਾਰ ਵਲ ਖਿਆਲ ਕੀਤਾ ਅਤੇ ਨਾ ਹੀ ਪਰਵਾਰ ਦੇ ਮੋਹ ਪਿਆਰ ਨੂੰ ਗੌਲਿਆ। ਸਤਿਗੁਰੂ ਜੀ ਦੀ ਖੁਸ਼ੀ ਅੱਗੇ ਉਪਰੋਕਤ ਸਭ ਚੀਜ਼ਾਂ ਹੇਚ ਸਨ।

ਪਰ ਇਕ ਗੱਲ ਇਸ ਦੌਰੇ ਸਮੇਂ ਹੋਰ ਵਧੀਆ ਹੋ ਗਈ ਕਿ

ਅਵਤਾਰ ਨੇ ਅਪਣੀ ਪਤਨੀ ਸ਼੍ਰੀਮਤੀ ਹਰਦੀਪ ਕੌਰ ਅਤੇ ਬੇਟੀ ਸ਼ਿਵਰੰਜਨੀ ਨੂੰ ਨਾਲ ਲੈ ਲਿਆ। ਇਹਨਾਂ ਦੀਆਂ ਟਿਕਟਾਂ ਵੀ ਅਵਤਾਰ ਨੇ ਹੀ ਖਰਚੀਆਂ: ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਲੈਣ ਖ਼ਾਤਰ!

ਇਕ ਗੱਲ ਦਾ ਸ. ਅਵਤਾਰ ਸਿੰਘ ਤੋਂ ਹੋਰ ਪਤਾ ਲਗਿਆ ਕਿ ਸ੍ਰੀ ਸਤਿਗੁਰੂ ਜੀ ਨੇ ਉਸਨੂੰ ਇਸ ਗੱਲ ਲਈ ਮਨਾ ਲਿਆ ਹੈ ਕਿ ਜਨਵਰੀ 1982 ਤੋਂ ਉਹ ਮਹੀਨੇ ਵਿਚ ਦੋ ਦਿਨ ਲਈ ਭੈਣੀ ਸਾਹਿਬ ਆਇਆ ਕਰੇ ਤੇ ਸੰਗੀਤ ਸਿੱਖਦੇ ਛੋਟੇ ਬੱਚਿਆਂ ਨੂੰ ਤਬਲਾਵਾਦਨ ਦੀ ਸਿੱਖਿਆ ਦਿਆ ਕਰੇ। ਮੈਂ ਪੁੱਛਿਆ: ਕੁਛ ਮੁਲ ਮੁਆਵਜ਼ਾ? ਉਸਨੇ ਬੇਪਰਵਾਹੀ ਅਤੇ ਪਿਆਰ ਨਾਲ ਕਿਹਾ: ਸਤਿਗੁਰੂ ਜੀ ਦੀਆਂ ਖ਼ੁਸ਼ੀਆਂ ਤੋਂ ਵੱਧ ਹੋਰ ਕਿਸੇ ਮੁੱਲ ਮੁਆਵਜ਼ੇ ਦੀ ਲੋੜ ਨਹੀਂ। ਮੇਰੀ ਅਪਣੀ ਫੈਕਟਰੀ 'ਪੇਚ' ਬਣਾਣ ਦੀ ਹੈ। ਉਸ ਤੋਂ ਮੈਂ ਏਨਾ ਕੁਛ ਹੀ ਚਾਂਹਦਾ ਹਾਂ ਜਿਸ ਨਾਲ ਮੇਰੇ ਮਾਤਾ ਪਿਤਾ ਤੇ ਮੇਰੇ ਪਰਵਾਰ ਦੀਆਂ ਜ਼ਰੂਰਤਾਂ ਪੂਰੀਆਂ ਹੋ ਜਾਣ ਅਤੇ ਸਤਿਗੁਰੂ ਜੀ ਦੇ ਦਰਸ਼ਨ ਅਤੇ ਪਿਆਰ ਪ੍ਰਾਪਤ ਹੁੰਦਾ ਰਹੇ।

ਸਿਖ ਦੀ ਸਤਿਗੁਰੂ ਪ੍ਰਤੀ ਏਨੀ ਸਨੇਹੀ ਭਾਵਨਾ ਸੁਣ ਵੇਖ ਮੇਰਾ ਮਨ ਸ਼ਾਂਤ ਭਾਵ ਨਾਲ ਥਿਰਕ ਉਠਿਆ।

## ਅੰਮ੍ਰਿਤਸਰ ਪਹੁੰਚ

ਹੁਣ ਅੰਮਿਤਸਰ ਆ ਗਿਆ ਸਾਂ। ਡੇਢ ਵਜੇ ਤਕ ਅਸੀਂ ਸ. ਸੂਰਤ ਸਿੰਘ ਦੀ ਕੋਠੀ ਪਹੁੰਚ ਗਏ। ਉਸਦੇ ਮਾਤਾ ਪਿਤਾ ਵਿਸ਼ਵ ਮਾਨਵ ਏਕਤਾ ਸੰਮੇਲਨ ਸਮੇਂ ਸਤਿਗੁਰੂ ਜੀ ਦਾ ਨਾ ਆਉਣਾ ਸੁਣ ਕੇ ਸਤਿਗੁਰੂ ਜੀ ਦੀ ਸੇਹਤ ਦੇ ਫਿਕਰ ਵਿਚ ਮੁਬਤਲਾ ਹੋ ਗਏ।

ਮੈਂ ਸੰਤ ਸੂਰਤ ਸਿੰਘ ਨੂੰ ਪੁਛਿਆ: ਤੁਹਾਡਾ ਦਿਨ ਕਿਵੇਂ ਬੀਤਦਾ ਹੈ?

"ਕਾਹਦਾ ਬੀਤਣਾ ਹੈ। ਸੱਤਰੇ ਬਹੱਤਰੇ ਹੋ ਗਏ ਹਾਂ। ਨਜ਼ਰ ਜਵਾਬ ਦੇ ਰਹੀ ਏ। ਸਰੀਰ ਕੋਈ ਵੀ ਕੰਮ ਕਰਨਾ ਮੰਨਦਾ ਨਹੀਂ।

ਅਵਤਾਰ ਤੁਰ ਜਾਂਦਾ ਹੈ ਤਾਂ ਅਉਖਿਆਈ ਤਾਂ ਹੁੰਦੀ ਹੈ। ਮੇਰੇ ਪਾਸੋਂ ਜਿੰਨਾ ਕੁ ਹੁੰਦਾ ਹੈ, ਸਤਿਗੁਰੂ ਦਾ ਕੰਮ ਸਮਝ ਕੇ ਕਰੀ ਜਾਨਾਂ।

ਇਸ ਭਾਵਨਾ ਅੱਗੇ ਹੋਰ ਬੋਲਣ ਦੀ ਗੁੰਜਾਇਸ਼ ਨਹੀਂ ਸੀ।

ਸਤਿਗੁਰੂ ਜੀ ਨੇ ਮੈਨੂੰ ਕੱਲ੍ਹ ਆਗਿਆ ਕੀਤੀ ਸੀ ਕਿ ਕਾਮਰੇਡ ਜਗਜੀਤ ਸਿੰਘ ਅਨੰਦ ਬਾਰੇ ਕਿਸੇ ਨੂੰ ਸੁਨੇਹਾ ਭੇਜਾਂ, ਕਿ ਜੇ ਉਸਨੂੰ ਸਮਾਂ ਆਗਿਆ ਦੇਵੇ ਤਾਂ 8 ਤਾਰੀਖ਼ ਤਕ ਭੈਣੀ ਸਾਹਿਬ ਆ ਕੇ ਮਿਲੇ ਪਰ ਮੈਂ ਭੁਲ ਗਿਆ ਸਾਂ। ਅੱਜ ਅਵਤਾਰ ਦੇ ਘਰ ਆਇਆਂ ਹੀ ਚੇਤਾ ਆਇਆ ਤਾਂ ਅਵਤਾਰ ਸਿੰਘ ਦਿੱਲੀ ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਨੂੰ ਇਹ ਸੁਨੇਹਾ ਦੇਣ ਲਈ ਤਿਆਰ ਹੋ ਪਿਆ।

ਅਸੀਂ ਹੰਸਪਾਲ ਪਤਨੀ ਬੀਬੀ ਚਰਨਜੀਤ ਨੂੰ ਫੋਨ ਕਰਕੇ ਹੀ ਮੁੜੇ।

## ਮਾਵਾਂ ਧੀਆਂ ਕਿ ਗੁਰ ਭੈਣਾਂ

ਲਉਢੇ ਪਹਿਰ ਮੈਂ ਇਹਨਾਂ ਦੇ ਚੁਬਾਰਾ ਨੁਮਾ ਕਮਰੇ ਪਾਸ ਬੈਠਾ ਧੁਪ ਸੇਕ ਰਿਹਾ ਸਾਂ ਕਿ ਹੇਠੋਂ, ਹਰਮੋਨੀਅਮ ਦੀਆਂ ਸੁਰਾਂ ਨਾਲ ਉਠਦੀ ਇਸਤਰੀ ਕੰਠਾਂ ਦੀ ਆਵਾਜ਼ ਵੀ ਸੁਣਾਈ ਦਿਤੀ। ਹੇਠਾਂ ਉਤਰ ਕੇ ਵੇਖਿਆ ਤਾਂ ਮੈਨੂੰ ਇਸ ਪਰਵਾਰ ਦੀ ਸੰਗੀਤ ਜਗਿਆਸਾ ਵੇਖ ਕੇ ਖ਼ੁਸ਼ੀ ਹੋਈ ਅਤੇ ਅਚੰਭਾ ਵੀ ਹੋਇਆ ਕਿ ਅਵਤਾਰ ਪਤਨੀ ਹਰਦੀਪ ਤੇ ਇਹਨਾਂ ਦੀ ਪੁੱਤਰੀ ਸ਼ਿਵਰੰਜਨੀ ਇਕ ਸੰਗੀਤ ਉਸਤਾਦ ਕੋਲ ਰਾਗ ਸਿਖ ਰਹੀਆਂ ਸਨ। ਮਾਵਾਂ ਧੀਆਂ ਦਾ ਸੁਰਮੇਲ ਅਦਭੁਤ ਸੀ, ਦੋਵੇਂ ਗੁਰ ਭੈਣਾਂ! ਸ. ਸੂਰਤ ਸਿੰਘ ਦਾ ਖਾਨਦਾਨ ਜਿਵੇਂ ਸੰਗੀਤ ਪਰਣਾਇਆ ਹੈ। ਐਵੇਂ ਨਹੀਂ ਸਤਿਗੁਰੂ ਇਹਨਾਂ ਨੂੰ ਪਿਆਰ ਕਰਦੇ!

## ਪਰਮਿੰਦਰ ਸਿੰਘ ਦਾਰਾਸਲਾਮ

ਯਾਦ ਆਇਆ, ਪਿਛਲੇ ਮਹੀਨੀਂ ਦਾਰੂਲ ਇਸਲਾਮ

(ਤਨਜ਼ਾਨੀਆ) ਤੋਂ ਪਰਵਿੰਦਰ ਸਿੰਘ ਨਾਮ ਦਾ ਇਕ ਨੌਜਵਾਨ ਆਇਆ ਸੀ, ਜਿਸਦਾ ਵਿਆਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਦੇ ਇਕ ਸੇਵਕ ਅਤੇ ਕਾਰਿੰਦੇ ਸੰਤ ਕਪੂਰ ਸਿੰਘ (ਪਾਠੀ) ਦੀ ਸਪੁਤਰੀ ਨਾਲ ਕੀਤਾ ਸੀ। ਉਹ ਅਜੇ ਭਾਰਤ ਵਿਚ ਹੀ ਹੈ। ਪਿਛੇ ਉਨ੍ਹਾਂ ਦੀ ਮਾਤਾ ਦੇ ਭ੍ਰਾਤਾਵਾਂ ਨੂੰ ਕੋਈ ਆਰਥਿਕ ਸੰਕਟ ਆ ਖੜਾ ਹੋਇਆ। ਇਹ ਗੱਲ ਸੁਣਾਂਦਿਆਂ ਸੰਤ ਹਰਭਜਨ ਸਿੰਘ ਸਿਤਾਰ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਨੇ 10,000/- ਉਸ ਪਰਵਾਰ ਦੀ ਸਹਾਇਤਾ ਅਰਥ ਭੇਜਿਆ।

## 5 ਫਰਵਰੀ 1982, ਸ਼ੁਕਰਵਾਰ
## ਅੰਮ੍ਰਿਤਸਰ

### ਅਵਤਾਰ ਦੀ ਫੈਕਟਰੀ

ਰਾਤ ਆਰਾਮ ਨਾਲ ਬਿਤਾ, ਖ਼ੂਬ ਛਕ ਛਕਾ, ਦਿਨ ਚੜ੍ਹੇ ਮੈਂ ਸ. ਅਵਤਾਰ ਸਿੰਘ ਦੇ ਕਾਰਖਾਨੇ ਵਿਚ ਗਿਆ। ਘਰ ਮੂਹਰਲੀ ਸੜਕ ਪਾਰ ਕਰ ਉਨ੍ਹਾਂ ਦਾ ਕਾਰਖਾਨਾ ਜਾ ਦੇਖਿਆ। ਬਿਜਲੀ ਨਾਂਲ ਚਲਦੀਆਂ ਆਟੋਮੈਟਕ ਮਸ਼ੀਨਾਂ ਦੀ ਗੂੰਜ ਆ ਰਹੀ ਸੀ। ਪ੍ਰਤੀ ਮਿੰਟ, ਇਕ ਮਸ਼ੀਨ 100 ਪੇਚ ਤਿਆਰ ਕਰਦੀ ਜਾ ਰਹੀ ਸੀ। ਦੱਸਿਆ ਗਿਆ ਕਿ ਛੋਟੇ ਤੋਂ ਛੋਟੇ 3 × 2 ਮਿ:ਮੀ: ਪੇਚਾਂ ਦੀ ਬੜੀ ਮੰਗ ਹੈ ਅਤੇ ਉਹ ਇਹਨਾਂ ਜੇਹਾ ਸ਼ੁਧ ਹੋਰ ਕੋਈ ਤਿਆਰ ਨਹੀਂ ਕਰਦਾ। ਸੰਗੀਤ ਸਾਜਾਂ ਲਈ ਅਤਿ ਲੋੜੀਂਦਾ ਪੁਰਜ਼ਾ ਇਹ ਬੜੀ ਸ਼ੁਧਤਾ ਨਾਲ ਬਣਾਂਦੇ ਹਨ। ਪੇਚ 1.50 ਇੰਚ ਦੇ ਵੀ ਤਿਆਰ ਕੀਤੇ ਜਾਂਦੇ ਹਨ। 1975 ਤੋਂ ਜਾਰੀ ਇਹ ਕਾਰਖ਼ਾਨਾ ਫੈਕਟਰੀ ਐਕਟ ਦੇ ਅਧੀਨ ਨਹੀਂ। 7–8 ਵਰਕਰ ਕੰਮ ਕਰਦੇ ਹਨ। ਸਭ ਤਰ੍ਹਾਂ ਦਾ ਲੈਣ ਦੇਣ ਕਰਕੇ ਅਵਤਾਰ ਸਿੰਘ ਪਰਵਾਰ ਨੂੰ ਇਹ ਕਾਰੋਬਾਰ 5–6 ਹਜ਼ਾਰ ਮਹੀਨਾ ਦੇ ਜਾਂਦਾ ਹੈ। ਥੋੜ੍ਹਾ ਜਤਨ ਜੇ ਹੋਰ ਕਰਨ ਤਾਂ ਆਮਦਨੀ ਵਿਚ ਇਜ਼ਾਫਾ ਹੋ ਸਕਦਾ ਹੈ।

ਮਸ਼ੀਨਾਂ ਸਾਰੀਆਂ ਦੇਸੀ ਹਨ ਅਤੇ ਦੋ ਤਿੰਨ ਮਸ਼ੀਨਾਂ ਤਾਂ ਇਹਨਾਂ ਨੇ ਆਪੇ ਬਣਾਕੇ ਚਾਲੂ ਕੀਤੀਆਂ ਹਨ। ਪਹਿਲਾਂ ਦੋ ਹੈਂਡੂਰ ਮਸ਼ੀਨਾਂ ਆਉਂਦੀਆਂ ਹਨ, ਜਿਨ੍ਹਾਂ ਦਾ ਕੰਮ ਹੈ ਤਾਰ ਕੱਟ ਕੱਟ ਕੇ ਉਹਦੇ ਸਿਰੇ ਬਣਾਈ ਜਾਣਾ। ਹਰ ਮਸ਼ੀਨ ਇਕ ਮਿੰਟ ਵਿਚ 100 ਪੇਚ ਤਿਆਰ

ਕਰਦੀ ਹੈ, ਪਰ ਇਸਨੂੰ ਪੇਚ ਨਹੀਂ ਹੁੰਦੇ। ਇਸ ਕਾਰਖਾਨੇ ਵਿਚ ਦੋ ਹੀ ਸਕਾਟਰ ਮਸ਼ੀਨਾਂ ਹਨ ਜਿਹੜੀਆਂ ਇਨ੍ਹਾਂ ਮੇਖਾਂ ਦੇ ਸਿਰ ਉਤੇ ਝਰੀ ਪਾਈ ਜਾਂਦੀਆਂ ਹਨ। ਤਿੰਨ ਮਸ਼ੀਨਾਂ ਵੱਡੀਆਂ ਮੇਖਾਂ ਲਈ ਹਨ ਜਿਨ੍ਹਾਂ ਨੂੰ ਸ਼ੇਵਰ ਸਕਾਟਰ ਕਿਹਾ ਜਾਂਦਾ ਹੈ। ਏਥੇ ਅੱਜ ਕੱਲ੍ਹ 10 ਥ੍ਰੈਡਿੰਗ ਮਸ਼ੀਨਾਂ ਹਨ ਜੋ ਇਕ ਮਿੰਟ ਵਿਚ 15 ਤੋਂ 20 ਗਾਂਦੁਮ ਕਰਕੇ, ਪੇਚ ਪਾ ਕੇ, ਸ਼ੁਧ ਰੂਪ ਵਿਚ ਤਿਆਰ ਕਰਕੇ ਦਿਤੀਆਂ ਜਾਂਦੀਆਂ ਹਨ। ਵੱਖ ਵੱਖ ਬੈਲਟਾਂ ਨਾਲ ਚਲਦੀਆਂ ਤੇ ਕੰਮ ਕਰਦੀਆਂ ਹਨ। ਇਹਨਾਂ ਮਸ਼ੀਨਾਂ ਨੂੰ ਵੇਖਣ ਦਾ ਵੀ ਇਕ ਸੁਆਦ ਹੈ, ਅਨੰਦ ਹੈ। ਮਨੁੱਖੀ ਅਕਲ ਨੂੰ ਬਾਰ ਬਾਰ ਸਲਾਮ ਹੁੰਦੀ ਹੈ। ਜਿਵੇਂ ਇਕ ਚੁੰਝ ਆਪ ਇਕ ਛੇਕ ਵਿਚ ਸਿਰ ਵਾਲੀ ਮੇਖ ਫਿਟ ਕਰਦੀ ਹੈ, ਦੂਜੀ ਚੁੰਝ ਉਸਨੂੰ ਗਾਂਦੁਮ ਕਰਦੀ ਤੇ ਤੀਜੀ ਪੇਚ ਪਾਕੇ ਅਹੁ ਮਾਰਦੀ ਹੈ। ਸਭਨਾਂ ਚੁੰਝਾਂ ਦੀ ਐਸੀ ਟਾਈਮ ਫਿਟਿੰਗ ਹੈ ਕਿ ਮਸ਼ੀਨ ਤੇ ਤੁਹਾਡੇ ਖਲੋਣ, ਨਾ ਖਲੋਣ ਦਾ ਕੋਈ ਫ਼ਰਕ ਨਹੀਂ ਪੈਂਦਾ। ਇਹ ਸਾਰਾ ਕੰਮ ਅਪਣੇ ਆਪ ਹੋਈ ਜਾਂਦਾ ਹੈ। ਕਿਵੇਂ ਚੁੰਝਾਂ ਅਪਣੀ ਡਿਊਟੀ ਭੁਗਤਾ ਰਹੀਆਂ ਹਨ ਤੇ ਚਲਦੇ ਚੱਕੇ ਤੋਂ ਫਾਇਦਾ ਉਠਾਇਆ ਜਾਂਦਾ ਹੈ- ਸਭ ਕੁਝ ਵੇਖ ਕੇ ਚਕ੍ਰਿਤ ਰਹਿ ਜਾਈਦਾ ਹੈ।

ਅਵਤਾਰ ਸਿੰਘ ਦਾ ਕਹਿਣ ਹੈ ਕਿ ਭਾਵੇਂ ਉਸਦਾ ਲੁਧਿਆਣੇ ਵੀ ਘਰ ਬਣਾਣ ਦਾ ਪਲਾਨ ਹੈ ਪਰ ਇਹਨਾਂ ਪੇਚਾਂ ਦੀ ਮੰਡੀ ਅੰਮ੍ਰਿਤਸਰ (ਤੇ ਜਾਂ ਫਿਰ ਦਿੱਲੀ) ਹੋਣ ਸਦਕਾ ਏਥੋਂ ਜਾਣ ਤੇ ਜੀਅ ਨਹੀਂ ਕਰਦਾ।

## ਪ੍ਰਭਾਵ ਗੁਲਾਬਾਂ ਦਾ

ਥੋੜ੍ਹਾ ਸਮਾਂ ਅੰਮ੍ਰਿਤਸਰ ਦੇ ਰੋਜ਼ ਗਾਰਡਨ ਦਾ ਵੀ ਨਜ਼ਾਰਾ ਲਿਆ ਅਤੇ ਧੁੱਪ ਸੇਕੀ। ਤਾਰਾ ਚੰਦ ਮਾਲੀ ਜੁ ਤੁੰਗ ਬਾਲਾ ਪਿੰਡ ਦੇ ਰਹਿਣ ਵਾਲਾ ਹੈ, ਨੇ ਦੱਸਿਆ ਕਿ ਇਸ ਰੋਜ਼ ਗਾਰਡਨ ਵਿਚ 634 ਕਿਸਮਾਂ ਦੇ ਗੁਲਾਬ ਹਨ ਪਰ ਇਹਨਾਂ ਦੀ ਖਿੜਨ ਬਹਾਰ ਨਵੰਬਰ ਜਾਂ ਮਾਰਚ ਦੇ ਮਹੀਨਿਆਂ ਵਿਚ ਵੇਖਣ ਵਾਲੀ ਹੁੰਦੀ ਹੈ। ਪਰ ਮੈਨੂੰ ਤਾਂ

ਇਹਨਾਂ ਸਰਦੀ-ਮਾਰਿਆਂ ਤੇ ਕਈ ਸਰੀਦਓਂ ਬਚਿਆਂ, ਨਵ ਖੁਲ੍ਹਦੀਆਂ ਗੁਲਾਬ ਪੱਤੀਆਂ ਨੇ ਕੀਲੀ ਰਖਿਆ। ਬਦੋ ਬਦੀ ਕਵਿਤਾ ਸੁਝਦੀ ਸੀ, ਪਰ ਮੈਂ ਕਵਿਤਾ ਦੇ ਫੁਲ ਸੰਭਾਲਣ ਲਈ ਇਕਾਂਤ ਨਹੀਂ ਹੋਇਆ। ਏਥੇ ਗੁਲਾਬ ਨਾਲ ਸੰਬੰਧਤ ਕਵਿਤਾਵਾਂ ਦਾ ਜ਼ਿਕਰ ਕਰਦਾ ਹਾਂ ਜੁ ਮੇਰੀ ਰੁਬਾਈਆਂ ਦੀ ਪੁਸਤਕ 'ਸਿਮਰਨ' ਵਿਚ ਅੰਕਤ ਹਨ।

(1) ਦਿੱਲੀ ਵਿਚ ਮਾਤਾ ਸੁੰਦਰੀ ਜੀ ਦੇ ਗੁਰਦੁਆਰੇ ਗਿਆਂ, ਮੈਨੂੰ ਇਕ ਗੁਲਾਬ ਨੇ ਲੋਹੜੇ ਦਾ ਵੇਖਿਆ ਤਾਂ ਮੈ ਦ੍ਰਵ ਉਠਿਆ। ਰੁਬਾਈ ਉਤਰੀ:

**ਖਿੜਿਆ ਵੇਖ ਗੁਲਾਬ ਕਿਸੇ ਦਾ, ਤੇਰਾ ਚੇਤਾ ਆਇਆ।**
**ਕੀਕਰ ਰੂਪ, ਰੰਗ, ਰਸ, ਗੰਧ ਦਾ, ਤੂੰ ਸੰਜੋਗ ਬਣਾਇਆ।**
**ਵਿਹੰਦਿਆਂ ਵਿਹੰਦਿਆਂ ਪੁਸ਼ਪ ਅੰਦਰੋਂ ਸੂਰਤ ਤੇਰੀ ਡਿੱਠੀ।**
**'ਸਦਾ ਗੁਲਾਬ ਵਾਂਗ ਰਹੁ ਪ੍ਰੀਤਮ ! ਤੂੰ ਮੁਖ ਤੋਂ ਫ਼ਰਮਾਇਆ।**

(2) ਇਕ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਦਾ ਖੇੜਾ ਵੇਖ ਗੁਲਾਬ ਅੱਖਾਂ ਅੱਗੇ ਝੂਮ ਪਏ। ਓਦੋਂ ਇਹ ਰੁਬਾਈ ਉਤਰੀ:

**ਫੁਲ ਗੁਲਾਬਾਂ ਨੇ ਕੀ ਖਿੜਨਾ, ਕਲੀਆਂ ਕੀ ਮੁਸਕਾਣਾ**
**ਕੀ ਸਰਘੀ ਦਾ ਹੁਸਨ ਅਣੋਖਾ, ਕੋਇਲਾਂ ਦਾ ਕੀ ਗਾਣਾ**
**ਨਦੀਆਂ ਦੀ ਕੀ ਚਾਲ ਮਟਕਵੀਂ, ਪਰਬਤ ਦੀ ਕੀ ਦ੍ਰਿੜਤਾ:**
**ਇਕੋ ਤੈਨੂੰ ਤਕ ਲਏ ਜਿਸਨੇ ਪਰਮ ਅਨੰਦ ਹੈ ਪਾਣਾ।**

(3) ਇਕ ਗੁਲਾਬ ਹੋਰ ਮਾਨਸ ਪਟਲ ਤੇ ਉਘੜ ਆਇਆ ਜੁ ਮੈਂ ਕਮਿਊਨਿਸਟ ਪਾਰਟੀ ਦੇ ਅਖਬਾਰ 'ਨਵਾਂ ਜ਼ਮਾਨਾ' ਰੋਜ਼ਾਨਾ ਦੇ ਪ੍ਰੈਸ ਵਿਚ ਮੈਨੇਜਰ ਦੇ ਤੌਰ ਤੇ ਕੰਮ ਕਰਦਿਆਂ ਉਪਰਲੀ ਛੱਤੇ ਸੰਪਾਦਨ ਸੁਰਜਨ ਜ਼ੀਰਵੀ ਦੇ ਗਮਲੇ ਵਿਚ ਫੁੱਲ-ਖਿੜਿਆ ਵੇਖਿਆ ਸੀ। ਉਸਨੂੰ ਤਕ ਮੇਰਾ ਬਿਰਹਾ ਕਸਕ ਉਠਿਆ। ਲਿਖਿਆ ਗਿਆ:

**ਨਾ, ਗੁਲਾਬ ! ਨ, ਵੇਖ ਨ ਮੈਨੂੰ, ਜੀ ਨੂੰ ਕੁਝ ਕੁਝ ਹੋਵੇ**

**ਮੇਰੇ ਵਾਂਗ ਜੁ ਸਾਹਵੇਂ ਮੇਰੇ, ਹੱਸ ਹੱਸ ਆਣ ਖਲੋਵੇ**
**ਅੱਜ ਉਹ ਤੇ ਮੈਂ ਲਖੀਂ-ਕੋਹੀਂ, ਤੂੰ ਇਕ ਟਿਚਰ ਜਾਪੇਂ:**
**ਦੁਖੀਆਂ ਨੂੰ ਜੋ ਜਾਣ ਦੁਖਾਵੇ, ਪਛਤਾਵੇ ਤੇ ਰੋਵੇ।**

– ਅਤੇ ਜਦੋਂ ਪੌਣੇ ਦਸ ਵਜੇ ਮੈਨੂੰ ਅਵਤਾਰ ਸਿੰਘ ਸਕੂਟਰ ਤੇ ਲੈਣ ਆ ਗਿਆ। ਉਹਨਾਂ ਦੇ ਘਰ ਜਾ ਕੇ ਸੰਤ ਸੂਰਤ ਸਿੰਘ ਦੇ ਸਤਿਗੁਰੂ ਪ੍ਰੇਮ ਵਿਚ ਐਸਾ ਡੁੱਬ ਗਿਆ ਕਿ ਪਤਾ ਨਾ ਲਗਾ ਕਦੋਂ ਤਿੰਨ ਵਜ ਗਏ। ਅਵਤਾਰ ਸਿੰਘ ਉਠ ਕੇ ਸ੍ਰੀ ਸਤਿਗੁਰੂ ਜੀ ਦੀ ਪੀ.ਜੇ.ਕਿਊ. 1 ਗੱਡੀ ਬਾਰੇ ਸੰਬੰਧਤ ਕਸਟਮ ਅਫਸਰ ਨੂੰ ਮਿਲਣ ਚਲਾ ਗਿਆ।

## 6 ਫਰਵਰੀ 1982, ਸ਼ਨੀਵਾਰ
## ਅੰਮ੍ਰਿਤਸਰ

<u>ਵਿਸ਼ਵ ਮਾਨਵ ਏਕਤਾ ਸੰਮੇਲਨ</u>

10 ਵਜੇ ਸਾਨੂੰ, ਨਾਮਧਾਰੀ ਪ੍ਰਤੀਨਿਧਾਂ, ਸ. ਅਵਤਾਰ ਸਿੰਘ ਅਤੇ ਮੈਨੂੰ, ਵਿਸ਼ਵ ਮਾਨਵ ਏਕਤਾ ਸੰਮੇਲਨ ਵਾਲਿਆਂ ਦੀ ਕਾਰ ਲੈਣ ਆਈ। ਸਾਵਨ ਆਸ਼ਰਮ, ਮਾਲ ਰੋਡ, ਅੰਮ੍ਰਿਤਸਰ ਵਿਖੇ ਪਹੁੰਚੇ। ਸਾਵਨ ਆਸ਼ਰਮ ਵਾਲਿਆਂ ਇਸਦੀ ਖ਼ੂਬ ਸਜਾਵਟ ਕੀਤੀ ਹੋਈ ਸੀ। ਇਕ ਵਡ ਆਕਾਰੀ ਫੋਟੋ ਸੰਤ ਕਿਰਪਾਲ ਸਿੰਘ ਮਹਾਰਾਜ ਜੀ ਦੀ ਸੈਂਟਰ ਵਿਚ, ਬਿਲਡਿੰਗ ਦੇ ਵਿਚਾਲੇ ਫਿਟ ਕੀਤੀ ਹੋਈ ਸੀ। ਇਸ ਤੋਂ ਅੱਗੇ ਸੰਗਤ ਅਤੇ ਬਾਹਰੋਂ ਆਏ ਡੈਲੀਗੇਟ ਕੁਰਸੀਆਂ ਤੇ ਬੈਠੇ ਅੰਨ-ਜਲ ਛਕ ਕੇ ਧੁਪ ਸੇਕ ਰਹੇ ਸਨ। ਇਕ ਹੋਰ ਫੋਟੋ ਸੰਤ ਕਿਰਪਾਲ ਸਿੰਘ ਮਹਾਰਾਜ ਜੀ ਦੀ ਚੱਲਦਿਆਂ, ਹੱਥ ਜੋੜ ਸੁਆਗਤ ਕਰਨ ਦੀ ਮੁਦਰਾ ਵਿਚ ਸੀ। ਸਭ ਕੁਝ ਬਣਦਾ ਫਬਦਾ। ਆਸ਼ਰਮ ਦੇ ਮੁਖੀ ਡਾ: ਭਜਨ ਸਿੰਘ ਬੜੇ ਤਪਾਕ ਨਾਲ ਮਿਲੇ।

ਇਥੇ ਹੀ ਸ੍ਰੀ ਬੈਰਨ ਫਰੇਰੀ ਵਾੱਨ ਬਲਾਮਬਰਗ, ਸਪਿਰਿਚਿਊਲ ਐਡਵਾਈਜ਼ਰ ਵੀ ਆ ਕੇ ਮਿਲੇ ਜੋ ਧਾਰਮਿਕ ਮਿਸ਼ਨਾਂ ਦੇ ਆਗੂ ਅਤੇ ਬਿਰਧ ਸਨ। ਕਾਦਿਆਨੀ ਮਿਸ਼ਨ ਦੇ ਸ੍ਰੀ ਅਨੀਨੀ ਅਤੇ ਗਿਆਨੀ ਅਬਦੁਲਾ ਆਦਿ ਕੁਛ ਹੋਰ ਸਜਣ ਵੀ ਮਿਲੇ।

ਅਤੇ ਛੇਤੀ ਹੀ ਅਸੀਂ ਕੰਪਨੀ ਬਾਗ ਵਿਚ ਇਕ ਵਡੇ ਓਪਨ ਏਅਰ ਅਰਥਾਤ ਆਕਾਸ਼ੀ ਪਿੰਡਾਲ ਵਿਚ ਚਲੇ ਗਏ ਜਿਸਦਾ ਅਸਮਾਨ

ਚਮਕਦਾਰ ਕਾਗਜ਼ਾਂ ਦੀਆਂ ਲਟਕਣੀਆਂ ਦੇ ਜਾਲ ਨਾਲ ਢਕਿਆ, ਚੌਕੋਰ ਵਿਚ ਸਫ਼ੈਦ ਨੀਲੀਆਂ ਚਦਰਾਂ ਕਨਾਤ ਰੂਪ ਵਿਚ ਜਚਦੀਆਂ ਅਤੇ ਇਕ ਪਾਸੇ ਉੱਚੇ ਮੰਚ ਉਤੇ ਚਾਨਣੀ ਹੇਠ ਬੋਧੀ ਲਾਮਾ, ਮੁਫ਼ਤੀ, ਮੌਲਵੀ, ਪਾਦਰੀ, ਸੰਤ, ਹਿੰਦੂ, ਸਿਖ ਆਦਿ ਪ੍ਰਤੀਨਿਧਤਾ ਕਰ ਰਹੇ ਸਨ। ਸਾਹਮਣੇ ਦਿਹਾਤੀ ਜਨਤਾ ਇਕ ਪਾਸੇ ਦਰੀਆਂ ਉਤੇ ਭੱਦਰ ਪੁਰਸ਼ ਕੁਰਸੀਆਂ ਤੇ ਸਨ। ਡਾਃ ਭਜਨ ਸਿੰਘ ਦਾ ਪ੍ਰਬੰਧ ਉਤਮ ਸੀ। 11.30 ਵਜੇ ਤੋਂ ਤਕਰੀਰਾਂ ਦਾ ਸਿਲਸਿਲਾ ਜਾਰੀ ਹੋਇਆ ਤਾਂ ਸਭਨਾਂ ਦੇ ਬੋਲਣ ਦਾ ਵਿਸ਼ਾ ਸ੍ਰੀਮਾਨ ਸੰਤ ਕਿਰਪਾਲ ਸਿੰਘ ਜੀ ਮਹਾਰਾਜ ਦੇ 89ਵੇਂ ਜਨਮ ਦਿਨ ਤੇ ਉਨ੍ਹਾਂ ਦੇ ਵਿਸ਼ਵ ਮਾਨਵ ਏਕਤਾ ਦੇ ਜਤਨਾਂ ਦੀ ਸਲਾਹੁਣਾ ਸੀ।

ਸਾਡੇ ਵਿਚ 12 ਵਜਦੇ ਨੂੰ ਸ. ਜਗਦੀਸ਼ ਸਿੰਘ ਸੰਪਾਦਕ 'ਵਰਿਆਮ' ਵੀ ਆ ਮਿਲੇ। 12.15 ਤੇ 10 ਮਿੰਟ ਮੈਨੂੰ ਵੀ ਨਾਮਧਾਰੀਆਂ ਦੀ ਪ੍ਰਤੀਨਿਧਤਾ ਵਜੋਂ ਮਿਲੇ ਅਤੇ ਮੈਂ ਕਿਹਾ, ਮਨੁਖ ਅਪਣੀ ਰਚਨਾਂ ਵਿਚ ਆਪ ਹੀ ਫਸ ਗਿਆ ਹੈ। ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ? ਰਾਮ!

ਅਤੇ ਵਿਦਿਆ ਮੰਤਰੀ ਅਜਨਾਲਾ ਦੇ ਆਉਣ ਤਕ ਅਸਾਂ ਜਾਣ ਦੀ ਡਾ. ਭਜਨ ਸਿੰਘ ਜੀ ਤੋਂ ਆਗਿਆ ਲੈ ਲਈ।

## ਅਸੀਂ ਭੈਣੀ ਸਾਹਿਬ ਨੂੰ

ਮੰਚ ਤੋਂ ਉਤਰੇ ਤਾਂ ਅਥਰੂ ਭਿਜੀਆਂ ਅੱਖਾਂ ਨਾਲ ਸ. ਸਵਰਨ ਸਿੰਘ ਭੁੱਲਰ ਨੂੰ ਜੰਡੂ ਨੰਗਲ ਵਾਲੇ ਮਿਲੇ। ਕਹਿਣ ਲਗੇਃ ਪਤਾ ਨਹੀਂ ਕਿਉਂ ਸਤਿਗੁਰੂ ਜੀ ਸਾਡੇ ਪਿੰਡ, ਤੇ ਫਿਰ ਸਾਡੇ ਘਰ ਚਰਨ ਕਿਉਂ ਨਹੀਂ ਪਾ ਰਹੇ। ਅਤੇ ਗੱਲਾਂ-ਬਾਤਾਂ ਕਰਦਿਆਂ, ਸਾਡੇ ਨਾਲ ਹੀ ਅਵਤਾਰ ਸਿੰਘ ਦੇ ਘਰ ਆ ਗਏ। ਕੁਛ ਛਕ-ਛਕਾ ਮੈਂ ਅਤੇ ਜਗਦੀਸ਼ ਸਿੰਘ ਵਰਿਆਮ ਜਲੰਧਰ ਨੂੰ ਆ ਗਏ। ਏਥੇ ਸਤਿਗੁਰੂ ਜੀ ਦਾ ਸੁਨੇਹਾ ਕਾਃ

ਅਨੰਦ ਨੂੰ ਦੇਣਾ ਸੀ। ਪਰ ਸੁਨੇਹਾ ਪੁਚਾਣ ਦੀ ਜਿਮੇਵਾਰੀ ਕਾ: ਕ੍ਰਿਸ਼ਨ ਭਾਰਦਵਾਜ ਦੇ ਜ਼ਿਮੇ ਲਾ ਅਸੀਂ 9 ਵਜਦੇ ਨੂੰ ਭੈਣੀ ਸਾਹਿਬ ਪਹੁੰਚ ਗਏ।

ਪ੍ਰਸਾਦ ਪਾਣੀ ਛਕਦਿਆਂ ਸੰਤ ਬਲਦੇਵ ਸਿੰਘ ਘਰਜਖੀਆ ਡਰਾਈਵਰ ਨੇ ਦੱਸਿਆ ਕਿ ਉਹ ਭੀ ਹੁਣੇ ਹੀ ਸਤਿਗੁਰੂ ਜੀ ਨੂੰ ਲੁਧਿਆਨਿਓਂ ਲੈ ਕੇ ਆਇਆ ਹੈ। ਸ੍ਰੀ ਸਤਿਗੁਰੂ ਜੀ ਨੂੰ ਕੱਲ੍ਹ ਦੇ ਫਿਰ ਉੱਵਤ ਅਤੇ ਉਲਟੀਆਂ ਆ ਰਹੀਆਂ ਹਨ ਅਤੇ ਕੋਮਲ ਸਰੀਰ ਨਾਲ ਭੰਨ ਤੋੜ ਕਰ ਰਹੀਆਂ ਹਨ।

## ਸਤਿਗੁਰੂ ਜੀ ਅਸਵੱਸਥ

ਡਾ: ਹਰਿਦਾਸ ਮੱਲ ਨੇ ਹੀ ਬੇਨਤੀ ਕੀਤੀ ਸੀ ਕਿ ਅਪਣੇ ਵਲੋਂ ਤਾਂ ਉਹ ਠੀਕ ਇਲਾਜ ਕਰ ਰਿਹਾ ਹੈ ਪਰ ਹੁਣ ਹੋਰ ਡਾਕਟਰਾਂ ਦੀ ਰਾਇ ਭੀ ਲੈ ਲਈ ਜਾਇ। ਸੋ ਸਤਿਗੁਰੂ ਜੀ ਲਉਢੇ ਵੇਲੇ ਦੇ ਲੁਧਿਆਣੇ ਪਧਾਰੇ। ਖ਼ੂਨ, ਯੂਰਿਨ ਟੈਸਟ ਅਤੇ ਐਕਸਰੇ ਵਗੈਰਾ ਚੈੱਕ ਕਰਨੇ ਚਹੁੰ ਡਾਕਟਰਾਂ ਨੇ ਮਿਲਵੀਂ ਤਜਵੀਜ਼ ਕਰਕੇ ਕਿਹਾ ਹੈ ਕਿ ਦਵਾਈ ਠੀਕ ਹੀ ਚੱਲ ਰਹੀ ਹੈ। ਹੋਰ ਕਿਸੇ ਪਰਕਾਰ ਦਾ ਕੋਈ ਨੁਕਸ ਨਹੀਂ।

ਸਰੀਰ ਦੀ ਕਮਜ਼ੋਰੀ ਵਧੇਰੇ ਹੋਣ ਕਰਕੇ ਅਗਲੇ 10 ਦਿਨਾਂ ਦੇ ਸਾਰੇ ਪ੍ਰੋਗਰਾਮ ਛੱਡ ਦਿੱਤੇ ਗਏ ਹਨ। ਉਲਟੀਆਂ ਤੇ ਉੱਵਤਾਂ ਦਾ ਜ਼ੋਰ ਹੋਣ ਕਰਕੇ ਨਾ ਔਰੰਗਾਬਾਦ ਅਤੇ ਨਾ ਹੀ ਥਾਈਲੈਂਡ ਜਾਇਆ ਜਾ ਸਕੇਗਾ।

ਅੱਜ ਰਾਤ ਤਕ ਦਿੱਲੀ ਵਿਚੋਂ ਬਹੁਤ ਸਾਰੇ ਸਰੀਰ ਸਤਿਗੁਰੂ ਜੀ ਦੀ ਸਿਹਤ ਬਾਰੇ ਜਾਣਕਾਰੀ ਹਾਸਲ ਕਰਨ ਲਈ ਏਥੇ ਆਏ। ਸੇਠ ਤਰਲੋਕ ਸਿੰਘ ਅਪਣੇ ਪਰਵਾਰ ਨਾਲ, ਸ. ਸੁਰਿੰਦਰ ਸਿੰਘ ਮਨਚੰਦਾ, ਸ. ਹਰਵਿੰਦਰ ਸਿੰਘ ਹੰਸਪਾਲ, ਸ. ਬਲਦੇਵ ਸਿੰਘ ਚਾਨਾ, ਸੰਤ ਮੋਹਨ ਸਿੰਘ ਨਾਰਾਇਣ, ਸ. ਭਗਵੰਤ ਸਿੰਘ, ਸ. ਸੱਤਪਾਲ ਸਿੰਘ ਆਦਿ

ਦਿੱਲੀ ਤੋਂ, ਸੰਤ ਇੰਦਰ ਸਿੰਘ ਅਤੇ 4-5 ਸਰੀਰ ਹੋਰ ਮੰਡੀ ਹਿਮਾਚਲ ਤੋਂ ਸੰਤ ਗੁਰਬਖ਼ਸ਼ ਸਿੰਘ ਹਰਸ਼ੈ ਆਦਿ ਸੰਤ ਨਗਰ, ਵਡਾਣੀਆਂ ਦੇ ਥੇੜ੍ਹ ਤੋਂ ਹਰੀ ਸਿੰਘ ਨੰਬਰਦਾਰ, ਅੰਬਰਸਰੀਆਂ ਦੇ ਖ਼ੂਹ ਤੋਂ ਸ. ਹਰਭਜਨ ਸਿੰਘ ਚੀਮਾ ਆਦਿ ਦਰਸ਼ਨਾਂ ਤੇ ਖਬਰ ਸੁਰਤ ਜਾਣਨ ਲਈ ਆਏ ਹੋਏ ਹਨ।

## 7 ਫਰਵਰੀ 1982, ਐਤਵਾਰ
## ਸ੍ਰੀ ਭੈਣੀ ਸਾਹਿਬ

ਜਗਦੀਸ਼ ਸਿੰਘ ਵਰਿਆਮ, ਹਰਬੰਸ ਸਿੰਘ ਘੁੱਲੇ ਤੇ ਮੈਂ ਹਰਭਜਨ ਸਿੰਘ ਸਿਤਾਰ ਪਾਸ ਰਾਤ ਕੱਟ ਸਵੇਰੇ ਆਸਾ ਦੀ ਵਾਰ ਵਿਚ ਜਾ ਦਰਸ਼ਨ ਕੀਤੇ। ਸਤਿਗੁਰੂ ਜੀ ਭਾਵੇਂ ਸਿੱਧੇ ਲੱਕ ਦਰਸ਼ਨ ਦੇ ਰਹੇ ਸਨ ਪਰ ਵਾਰ ਦੀ ਸਮਾਪਤੀ (7.20) ਤੇ ਜਦੋਂ ਸੰਤ ਤਰਸੇਮ ਸਿੰਘ ਸਕੱਤਰ ਨੇ ਐਲਾਨ ਕੀਤਾ ਕਿ ਸਾਧ ਸੰਗਤ ਫਿਰ ਦਰਸ਼ਨਾਂ ਲਈ ਡੇਰੇ ਨ ਆਣ ਹੁਣ ਹੀ ਜਿਸ ਕੋਈ ਜ਼ਰੂਰੀ ਅਰਜ਼ ਕਰਨੀ ਹੈ ਕਰ ਲਵੇ, ਤੋਂ ਸਥਿਤੀ ਸਪੱਸ਼ਟ ਹੋ ਗਈ।

ਦਿੱਲੀ ਦੇ ਨੌਜਵਾਨਾਂ ਨਾਲ ਮੈਂ ਵੀ ਗੁਰੂ ਕੇ ਜਾ ਹਾਜ਼ਰ ਹੋਇਆ ਤੇ ਦੱਸਿਆ ਕਿ ਅੰਮ੍ਰਿਤਸਰ ਦੇ ਵਿਸ਼ਵ ਮਾਨਵ ਏਕਤਾ ਵਿਚ ਅਸੀਂ ਨੁਮਾਇੰਦਗੀ ਕਰ ਮੁੜੇ ਹਾਂ ਤੇ ਹੁਣ ਮੈਂ ਔਰੰਗਾਬਾਦ ਪਹੁੰਚਣ ਲਈ ਦਿੱਲੀ ਵਾਸਤੇ ਜਾਣਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਫ਼ਰਮਾਇਆ: ਠੀਕ ਹੈ। ਤੁਸੀਂ ਜਾਓ। ਮੈਂ ਤਾਂ ਹੁਣ ਨਹੀਂ ਜਾ ਸਕਾਂਗਾ। ਸਰੀਰ ਅਜੇ ਸਵੱਸਥ ਨਹੀਂ।

ਮੈਂ ਦਿੱਲੀ ਵਾਲਿਆਂ ਨਾਲ ਹੀ ਕਾਰਾਂ ਦੁਆਰਾ ਵਾਪਸੀ ਦਾ ਪ੍ਰੋਗਰਾਮ ਬਣਾ ਲਿਆ।

**ਸ. ਬਚਿਤਰ ਸਿੰਘ ਯੂ.ਕੇ.**

ਸਾਮਾਨ ਦੇ ਇਕਤ੍ਰੀਕਰਣ ਸਮੇ ਕੋਠੀ ਦੇ ਬਾਹਰਲੇ ਗੇਟ ਤੇ

ਪਿੱਪਲਾਂ ਪਾਸ ਖਲੋਤਿਆਂ ਇਕ ਲੰਮੇ ਝੰਮੇ, ਕਾਲੀ ਪਗੜੀ ਤੇ ਕੋਟ ਪੈਂਟ ਧਾਰੀ ਸਰਦਾਰ ਜੀ ਨੂੰ ਵੇਖ ਮੇਰੀ ਉਤਸੁਕਤਾ ਜਾਗੀ: ਇਹ ਕੌਣ ਹੋਵੇਗਾ? ਤਾਂ ਸਬੱਬ ਬਣ ਗਿਆ ਕਿ ਉਹ ਸੰਤ ਮਹਿੰਦਰ ਸਿੰਘ ਪੂਰਬਾ ਨੂੰ ਮਿਲਣ ਸਮੇਂ, ਉਹ ਵੀ ਅੰਦਰ ਆ ਗਿਆ। ਉਸ ਤੋਂ ਜਾਣਕਾਰੀ ਲਈ ਤਾਂ ਮਾਲੂਮ ਹੋਇਆ ਕਿ ਇਹ ਸ. ਬਚਿੱਤਰ ਸਿੰਘ ਮਹੀਨੇ ਕੁ ਭਰ ਦਾ ਵਲਾਇਤੋਂ ਆਇਆ ਹੈ। 5-7 ਮੀਲ ਦੇ ਫਾਸਲੇ ਤੇ ਇਹਦਾ ਜਨਮ ਨਗਰ ਹੈ। (ਨਾਂ ਯਾਦ ਨਹੀਂ ਰਿਹਾ।) 9, TALBUT ROAD, SOUTHALL (Middex) ਯੂ.ਕੇ. ਦਾ ਰਿਹਾਇਸ਼ੀ ਹੈ। ਅਕਾਲੀ ਦਲ ਯੂ.ਕੇ. ਦਾ ਜਨਰਲ ਸਕੱਤਰ ਹੈ। ਸ੍ਰੀ ਗੁਰੂ ਸਿੰਘ ਸਭਾ ਸਾਊਥਾਲ ਦਾ ਪ੍ਰੈਜ਼ੀਡੈਂਟ ਹੈ। ਇਸਦਾ ਫੋਨ ਨੰ: 01-571-2842 ਹੈ। ਮਿੱਠ ਬੋਲੜੇ ਸੱਜਣ ਨੂੰ ਮਿਲਣ ਦਾ ਸਮਾ ਉੱਕਾ ਹੀ ਘੱਟ ਮਿਲਿਆ, ਮੈਂ ਹੀ ਅਪਣੀ ਦੁੜਕੀ ਵਿਚ ਸਾਂ।

## ਬਾਵਜੇ ਦੀ ਰਿਹਾਈ

ਸੰਤ ਕਪੂਰ ਸਿੰਘ ਜੁ ਭੈਣੀ ਸਾਹਿਬ ਦੇ, ਕੋਰਟ ਕਚਹਿਰੀਆਂ ਦੇ ਕੰਮਾਂ ਦੀ ਜ਼ਿੰਮੇਵੇਰੀ ਰਖਦੇ ਹਨ, ਇਹ ਮਿਲਿਆ ਤਾਂ ਇਸਨੇ ਦੱਸਿਆ: ਬਾਜਵਾ ਫੋਟੋਗ੍ਰਾਫਰ ਦੀ ਰਿਹਾਈ ਸਮੇਂ ਬੜੀਆਂ ਮੁਸ਼ਕਲਾਂ ਪੇਸ਼ ਆਈਆਂ। ਚੰਡੀਗੜ੍ਹੋਂ ਆਰਡਰਾਂ ਦੀਆਂ ਕਾਪੀਆਂ, ਗ਼ਲਤੀ ਨਾਲ ਸੰਬੰਧਤ ਅਧਿਕਾਰੀਆਂ ਨਾਲ ਵਟ ਗਈਆਂ ਤੇ ਕੇਵਲ ਏਸੇ ਗੱਲ ਨੇ ਬਾਜਵਾ ਨੂੰ ਤਿੰਨ ਦਿਨ ਹੋਰ ਜੇਲ ਵਿਚ ਰਹਿਣ ਲਈ ਮਜਬੂਰ ਕੀਤਾ। ਸਬੱਬ ਨਾਲ 15.1.82 ਨੂੰ ਗੁਰਦਾਸਪੁਰ ਵਿਖੇ, ਸ੍ਰੀ ਜਗਤ ਰਾਮ ਪੰਜਾਬ ਦੇ ਇਕ ਮਨਿਸਟਰ ਮਿਲ ਪਏ, ਉਨ੍ਹਾਂ ਦੇ ਸਹਿਯੋਗ ਨੇ ਕੇਸ ਨਿਪਟਾਣ ਵਿਚ ਮਦਦ ਕੀਤੀ ਤੇ ਸ੍ਰੀ ਜਗਤ ਰਾਮ ਨੇ ਸੰਤ ਕਪੂਰ ਸਿੰਘ ਨੂੰ ਪੁੱਛਿਆ: ਬਾਜਵਾ ਸਾਹਿਬ ਅਜੇ ਸਤਿਗੁਰੂ ਜੀ ਨੂੰ ਮਿਲੇ ਨਹੀਂ? ਕਪੂਰ ਸਿੰਘ ਨੇ ਦੱਸਿਆ: ਉਸਨੂੰ ਕਲ੍ਹ ਸਾਡੇ ਨਾਲ ਭੈਣੀ ਸਾਹਿਬ ਆਉਣਾ ਚਾਹੀਦਾ ਸੀ, ਪਰ ਉਹ ਤਾਂ ਅੱਜ ਵੀ ਅਜੇ ਨਹੀਂ ਆਇਆ। ਸਕੱਤਰ

ਤਰਸੇਮ ਸਿੰਘ ਨੂੰ ਵਿਸ਼ਵਾਸ ਸੀ: ਉਸਨੂੰ ਅਜੇ ਪਤਾ ਨਹੀਂ ਲਗਾ ਹੋਣਾ ਕਿ ਸਤਿਗੁਰੂ ਜੀ ਭੈਣੀ ਸਾਹਿਬ ਹਨ, ਨਹੀਂ ਤਾਂ ਜ਼ਰੂਰ ਆਉਂਦਾ, ਘਰੋਂ ਬਾਹਰ ਹੋਵੇਗਾ!

## ਦਿੱਲੀ ਨੂੰ ਪਹੁੰਚ ਅਸਾਡੀ

ਅਤੇ 10 ਵਜੇ ਬਰਸਾਤ ਦੀ ਕਿਣਮਿਣ ਜਾਰੀ ਰਹਿੰਦਿਆਂ ਅਸੀਂ ਲੁਧਿਆਣੇ ਨੂੰ ਦਿੱਲੀ ਦੇ ਜਵਾਨਾਂ ਦੀ ਲਿਆਂਦੀ ਟੈਕਸੀ ਵਿਚ ਬੈਠ ਕੇ ਤੁਰ ਪਏ। ਏਥੇ ਸੰਤ ਮੋਹਣ ਸਿੰਘ ਨੇ ਇਕ ਰੋਲ ਕੈਡਰ ਮਸ਼ੀਨ ਖਰੀਦਣੀ ਸੀ ਤੇ ਫਿਰ ਅਸਾਂ ਦਿੱਲੀ ਦੀ ਰੇਲ ਪਕੜਨੀ ਸੀ।

ਕੋਈ ਇੱਕ ਵਜੇ ਅਸੀਂ ਲੁਧਿਆਣਾ ਛੱਡ ਤੁਰੇ। ਰਾਹ ਵਿਚ ਸੰਤ ਮੋਹਣ ਸਿੰਘ ਨੇ ਦੱਸਿਆ ਕਿ ਇਕ ਵਾਰ ਸਤਿਗੁਰੂ ਜੀ ਨੇ ਉਹਨਾਂ ਦੇ ਪਿੰਡ ਵਡੇ ਭਾਈ ਦੀ ਅੰਦਰਲੀ ਆਵਾਜ਼ ਸੁਣ ਕੇ ਅਰਥਾਤ ਬੁਝ ਕੇ ਸਾਡੇ ਸਾਰੇ ਟੱਬਰ ਦਾ ਨਾਮਧਾਰੀਆਂ ਨੂੰ ਪਿੱਠ ਦੇਣ ਦਾ ਮੁਹਾਣ ਰੋਕ ਦਿਤਾ। ਸੰਤ ਮੋਹਣ ਸਿੰਘ ਦੇ ਸ਼ਬਦਾਂ ਵਿਚ:

"ਸਾਡੇ ਪਿਤਾ ਸੰਤ ਅਮਰ ਸਿੰਘ ਜੀ (85) ਬੜੇ ਧਰਮ ਭਾਵੀ ਅਤੇ ਸਦਾਚਾਰੀ ਸਨ। ਉਹ ਸਵਰਗਵਾਸ ਕਰ ਗਏ। ਉਸ ਵੇਲੇ ਤਕ ਅਪਣੇ ਭਰਾਵਾਂ ਚੋਂ ਕੇਵਲ ਮੈਂ ਹੀ ਵੇਸ਼ ਭੂਸ਼ਾ ਤਕ ਦਾ ਨਾਮਧਾਰੀ ਸਾਂ। ਦੂਜੇ ਭਰਾ ਮੇਰੇ ਨਾਮਧਾਰੀ ਸਮਾਜ ਵਲੋਂ ਬੇਮੁਖ ਹੋ ਚੁਕੇ ਸਨ। ਪਰਵਾਰ ਵਿਚੋਂ ਥੋੜ੍ਹਿਆਂ ਦਾ ਜੀ ਕਰਦਾ ਸੀ ਕਿ ਪਿਤਾ ਜੀ ਦਾ ਭੋਗ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਾਇਆ ਜਾਇ। ਪਰ ਅਸੀਂ ਸਤਿਗੁਰੂ ਜੀ ਦੀ ਇਛਾ ਅਨੁਸਾਰ ਨਾ ਤੇ ਦਿਨ ਨਿਯੁਕਤ ਕਰ ਸਕੇ ਅਤੇ ਨਾ ਹੀ ਫਿਰ ਕੋਈ ਪਹੁੰਚ ਹੀ ਰਖੀ। ਵਡਾ ਭਰਾ ਨਿਰਮਲ ਸਿੰਘ ਕਹਿੰਦਾ ਸੀ: ਆਪੇ ਜੇ ਸਤਿਗੁਰ ਹੋਏ, ਤਾਂ ਸਾਡੇ ਪਿਤਾ ਦੇ ਭੋਗ ਸਮੇਂ ਪਹੁੰਚ ਜਾਣਗੇ। ਨਾਲੇ ਉਹ ਉਹਨਾਂ ਦਾ ਹੀ ਸਿੱਖ ਸੀ। ਨਾਲੇ ਜੇ ਸਾਨੂੰ ਵੀ, ਸਾਡੇ ਘਰਾਣੇ ਨੂੰ ਨਾਮਧਾਰੀ ਬਣਾਈ ਰਖਣਾ ਹੋਇਆ ਤਾਂ ਵੀ ਦਰਸ਼ਨ ਦੇਣਗੇ।

ਸਤਿਗੁਰੂ ਜੀ ਦਾ ਦਿੱਲੀ ਆਉਣ ਦਾ ਕੋਈ ਪ੍ਰੋਗਰਾਮ ਵੀ ਨਹੀਂ ਸੀ।

"ਪਰ ਸਤਿਗੁਰੂ ਜੀ ਨੇ ਤਾਂ ਸਾਰੇ ਵਡੇ ਛੋਟੇ ਭਰਾਵਾਂ ਦੇ ਹਿਰਦਿਆਂ ਵਿਚ ਇਕ ਅਜਿਹੀ ਖੁਸ਼ੀ ਪੈਦਾ ਕਰ ਦਿਤੀ ਜਿਹੋ ਜਿਹੀ ਅਸਾਂ ਕਦੇ ਵੀ ਮਹਿਸੂਸ ਨਹੀਂ ਸੀ ਕੀਤੀ। ਸਾਡੇ ਪ੍ਰੋਗਰਾਮ ਅਨੁਸਾਰ ਭੋਗ ਦੇ ਸਮੇਂ ਤੇ, ਬਿਨਾਂ ਸਾਡੇ ਕਹਿਣ ਤੋਂ ਦੀਨ ਦਿਆਲ ਜੀ ਨੇ ਅਚਾਨਕ ਦਰਸ਼ਨ ਦੇ ਦਿਤੇ। ਰੌਣਕਾਂ ਵੀ ਬਹੁਤ ਹੋਈਆਂ ਤੇ ਖੁਸ਼ੀਆਂ ਵੀ ਖੂਬ ਲਈਆਂ ਦਿੱਤੀਆਂ। ਆਸ ਨਾਲੋਂ ਵੱਧ ਖ਼ਲਕਤ ਜੁੜ ਗਈ। ਸਾਰੇ ਭਰਾ ਮੰਨਣ ਲਗ ਪਏ। ਸਤਿਗੁਰੂ ਜੀ ਨੇ ਸਾਡੇ ਸਾਰੇ ਖਾਨਦਾਨ ਨੂੰ ਨਰਕੀ ਜੀਵਨ ਵਲ ਤਿਲਕਣੋਂ ਬਚਾਅ ਲਿਆ। ਅੰਦਰ ਦੀ ਭਾਵਨਾ ਜਾਣ ਕੇ ਹੀ ਦਰਸ਼ਨ ਦਿਤੇ। ਮੇਰੇ ਅਤੇ ਮੇਰੇ ਪਰਵਾਰ ਦੀ ਵੀ ਖ਼ੂਬ ਰਹਿ ਆਈ। ਹੁਣ ਭਾਵੇਂ ਮੇਰੇ ਭਰਾਵਾਂ ਬਸਤਰ ਤਾਂ ਨਾਮਧਾਰੀਆਂ ਵਾਲੇ ਨਹੀਂ ਪਾਏ ਹੋਏ ਪਰ ਉਨ੍ਹਾਂ ਦੀ ਸ਼ਰਧਾ ਭਾਵਨਾ ਤੇ ਮਾਨਤਾ ਨਾਮਧਾਰੀਆਂ ਵਾਲੀ ਹੀ ਹੈ।"

ਸ. ਤੀਰਥ ਸਿੰਘ ਡਰਾਈਵਰ ਦੁਆਰਾ ਚਲਾਈ ਜਾ ਰਹੀ ਟੈਕਸੀ ਵਿਚ ਸ. ਮੋਹਣ ਸਿੰਘ, ਸ. ਸੱਤਪਾਲ ਸਿੰਘ, ਸ. ਭਗਵੰਤ ਸਿੰਘ ਤੇ ਸ. ਬਲਦੇਵ ਸਿੰਘ ਚਾਨਾ ਰਮੇਸ਼ ਨਗਰ ਵਾਲਿਆਂ ਨਾਲ ਗੱਲਾਂ ਬਾਤਾਂ ਕਰਦਿਆਂ 6.30 ਵਜਦੇ ਨੂੰ ਦਿੱਲੀ ਆ ਗਏ। ਸਫ਼ਰ ਵਿਚ ਮੈਨੂੰ ਵੀ ਸਾਥੀਆਂ ਨੂੰ ਵਿਦੇਸ਼ਾਂ ਦੀਆਂ ਕਹਾਣੀਆਂ ਸੁਣਾਨ ਦਾ ਅਵਸਰ ਮਿਲਿਆ।

ਅੱਜ ਰਮੇਸ਼ ਨਗਰ ਵਿਖੇ ਸੰਤ ਦੀਵਾਨ ਸਿੰਘ ਝੰਗੀ ਵਾਲਿਆਂ ਨਮਿਤ ਭੋਗ ਵੀ ਪੈ ਗਿਆ ਹੈ। ਮੈਂ ਰਾਜਾ ਗਾਰਡਨ ਦੇ ਚੌਕ ਵਿਚੋਂ ਹੀ ਟੈਕਸੀਓਂ ਉਤਰ ਸ. ਦੀਵਾਨ ਸਿੰਘ ਝਾਂਸੀ ਦੇ ਘਰ ਜਾਣ ਲਈ ਦੌੜ ਪਿਆ।

## 9 ਫਰਵਰੀ 1982, ਮੰਗਲਵਾਰ
## ਨਵੀਂ ਦਿੱਲੀ

ਸ੍ਰੀ ਮਤੀ ਗੁਰਬਚਨ ਕੌਰ ਨੂੰ ਨਾਲ ਲੈ ਕੇ ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ ਵਾਲਿਆਂ ਦੇ ਗਿਆ। ਉਹਨਾਂ ਦਾ ਛੋਟਾ ਲੜਕਾ ਗੁਰਦੇਵ ਸਿੰਘ ਪਿਛਲੇ ਮਹੀਨੇ ਤੋਂ ਲਾ ਪਤਾ ਸੀ। ਉਹਨਾਂ ਅਖਬਾਰਾਂ ਵਿਚ ਇਸ਼ਤਹਾਰ ਆਦਿ ਵੀ ਦਿਤੇ। ਅੱਜ ਮਿਲਣ ਤੇ ਉਹਨਾਂ ਕੁਛ ਖ਼ਬਰਾਂ ਸੁਣਾਈਆਂ!

-ਖੁਰਜਾ, ਯੂ.ਪੀ. ਵਿਚੋਂ ਗੁਰਦੇਵ ਸਿੰਘ ਦੀ ਚਿੱਠੀ 31.1.82 ਨੂੰ ਆਈ, ਇਸ ਅਨੁਸਾਰ ਸਾਨੂੰ ਉਹਦੀ ਢੂੰਢ ਨਹੀਂ ਕਰਨੀ ਚਾਹੀਦੀ। ਨਾ ਪੁਲਿਸ ਨੂੰ ਨਾਲ ਲੈ ਕੇ ਭੱਜ ਨੱਸ। ਆਪੇ ਹੀ ਜਦੋਂ ਕਿਤੇ ਮੌਕਿਆ ਮਿਲਿਆ ਆ ਜਾਵੇਗਾ। ਦੂਜੀ ਚਿੱਠੀ ਦੀ ਇੰਤਜ਼ਾਰ ਕਰਨ। ਇਸਨੂੰ ਚਿੱਠੀ ਨ ਲਿਖੀ ਜਾਇ।

ਪ੍ਰਤੀਤ ਹੁੰਦਾ ਹੈ ਗੁਰਦੇਵ ਸਿੰਘ ਕਿਸੇ ਖ਼ਤਰਨਾਕ ਗ੍ਰੋਹ ਦੇ ਚੁੰਗਲ ਵਿਚ ਹੈ। ਇਸ ਖ਼ਬਰ ਨਾਲ ਮੇਰੇ ਮਿਤਰ ਅਵਤਾਰ ਸਿੰਘ ਦਾ ਕੁਛ ਬੋਝ ਹਲਕਾ ਹੋਇਆ।

-ਸੰਤ ਅਵਤਾਰ ਸਿੰਘ ਦੇ ਤੀਸਰੇ ਲੜਕੇ ਰਾਜਿੰਦਰ ਸਿੰਘ ਦੇ ਘਰ ਕੁੜੀ ਤੋਂ ਪਿਛੋਂ 3.2.82 ਨੂੰ ਸਵੇਰੇ ਪੁੱਤਰ ਨੂੰ ਜਨਮ ਦਿੱਤਾ ਹੈ।

-ਅਵਤਾਰ ਸਿੰਘ ਜੀ ਦੀ ਪਤਨੀ ਮਨਜੀਤ ਕੌਰ ਦੀ ਮਾਂ ਬੀਬੀ ਪ੍ਰਕਾਸ਼ ਕੌਰ (82) ਸੁਪਤਨੀ ਸੰਤ ਅਮਰ ਸਿੰਘ 3.2.82 ਨੂੰ ਸਵੇਰੇ

ਤਿੰਨ ਵਜੇ ਸਰੀਰ ਛਡ ਗਈ। ਇਸਦੇ ਨਮਿਤ 14.2.82 ਵਾਲੇ ਦਿਨ ਭੋਗ ਪਵੇਗਾ।

–ਅਵਤਾਰ ਸਿੰਘ ਹੁਰਾਂ ਦੱਸਿਆ ਕਿ ਸਾਡੇ ਮਿਤਰ ਚੰਡੀਗੜ੍ਹ ਵਾਲੇ ਸੰਤ ਮੰਗਲ ਸਿੰਘ ਦੀ ਲੜਕੀ ਅਤੇ ਸ. ਇੰਦਰਜੀਤ ਪਾਲ ਸਿੰਘ ਭੋਪਾਲ ਵਾਲਿਆਂ ਦੇ ਘਰ ਵੀ 9.2.82 ਨੂੰ ਦਿੱਲੀ ਵਿਚ ਲੜਕੀ ਹੋਈ ਹੈ।

ਵਾਪਸੀ ਉਤੇ ਅਸੀਂ ਕੁਇਕ ਟ੍ਰੈਵਲਜ਼ ਵਾਲਿਆਂ ਦੇ ਗਏ ਤੇ ਓਥੋਂ ਹੀ ਵਾਪਸ ਆ ਗਏ।

## 10 ਫਰਵਰੀ 1982, ਬੁੱਧਵਾਰ
## ਨਵੀਂ ਦਿੱਲੀ

### ਕਸੈਲੀ ਗੱਲ

ਰਾਜਿੰਦਰ ਸਿੰਘ ਸਪੁਤਰ ਸ. ਗੁਰਦਿਆਲ ਸਿੰਘ ਦੇਉ, (ਸਰਸਾ) ਦਿੱਲੀ ਵਿਖੇ ਏਅਰ ਫੋਰਸ ਵਿਚ ਕੰਮ ਕਰਦਾ, 1500/- ਤਨਖਾਹ ਲੈਂਦਾ, ਨਿਤ ਸ਼ਰਬੀ ਰਹਿੰਦਾ ਸੀ ਅਤੇ ਘਰ ਵਾਲਿਆਂ ਨੂੰ ਤੰਗ ਕਰਦਾ ਸੀ। ਇਸ ਪਰਵਾਰ ਦੇ ਵਡੇਰੇ ਨਾਮਧਾਰੀ ਸਨ ਪਰ ਅੱਜ ਇਹ ਸੰਬੰਧਾਂ ਵਲੋਂ ਹੋਰ ਲੋਕਾਂ ਨਾਲ ਮਿਕਸ ਹੋ ਗਏ ਹਨ ਤੇ ਬਿਪਤਾ ਦੇ ਮੂੰਹ ਆਏ ਹੋਏ ਹਨ। ਰਾਜਿੰਦਰ ਸਿੰਘ ਸ਼ਰਾਬ ਵਿਚ ਅੰਨ੍ਹਾ ਹੋਇਆ ਕਦੇ ਮਾਂ ਨੂੰ ਬੈਠਕਾਂ ਕਢਾਂਦਾ, ਕਦੇ ਛੋਟੇ ਵਡੇ ਭਰਾਵਾਂ ਨੂੰ ਡਰਾਂਦਾ ਅਤੇ ਵਹੁਟੀ ਨੂੰ ਸਤਾਂਦਾ ਰਹਿੰਦਾ। ਕਦੇ ਕਦੇ ਸਭ ਨੂੰ ਹੀ ਮਾਰ ਧਰਨ ਦਾ ਐਲਾਨ ਕਰਦਾ, ਦੁਖੀ ਭਰਾ ਹਥੋਂ ਹੀ 26.1.82 ਨੂੰ ਦਿੱਲੀ ਵਿਖੇ ਹੀ ਮਾਰਿਆ ਗਿਆ। ਇਸ ਵੇਲੇ ਉਹਦੇ ਤਿੰਨ ਭਣਵਈਏ ਕੇਸ ਦੀ ਪੈਰਵੀ ਕਰ ਰਹੇ ਹਨ। ਸਤਿਗੁਰੂ ਭਲਾ ਕਰੇ।

### ਸਤਿਗੁਰੂ ਜੀ ਠੀਕ ਠਾਕ ਹਨ

ਦੁਪਹਿਰੇ 12 ਵਜੇ ਹੰਸਪਾਲ ਦੇ ਦਫ਼ਤਰ, 'ਕੂਕਾ ਐਂਟਰਪ੍ਰਾਈਜ਼ਜ਼' ਝੰਡੇ ਵਾਲਾ ਪਹੁੰਚੇ। ਗੱਲ ਬਾਤ ਚੱਲਦਿਆਂ ਸਤਿਗੁਰੂ ਜੀ ਦੀ ਸਿਹਤ ਬਾਰੇ ਜਾਣਿਆ। ਦੱਸਿਓ ਨੇ: ਤਬੀਅਤ ਤਾਂ ਠੀਕ ਹੈ, ਕਮਜ਼ੋਰੀ ਬਹੁਤ ਹੈ! ਅਰਜ਼ ਕੀਤੀ ਹੈ ਕਿ 10-15 ਦਿਨ ਭੈਣੀ ਸਾਹਿਬ ਵਿਖੇ ਰਹਿ ਕੇ ਆਰਾਮ ਕਰੋ। ਸਰੀਰ ਸੁਰ ਤਾਂ ਹੀ ਹੋਵੇਗਾ, ਅਗੇ ਉਹਨਾਂ ਦੀ ਰਜ਼ਾ।

ਹੰਸਪਾਲ ਜੀ ਦੀ ਇਹ ਗੱਲ ਤਾਂ ਠੀਕ ਹੀ ਹੈ, ਕਮਜ਼ੋਰ ਸਰੀਰ ਨੂੰ ਧ੍ਰੂੰਹਦਿਆਂ ਘਸੀਟਦਿਆਂ ਕਮਜ਼ੋਰੀ ਤਾਂ ਨਿਕਲੇਗੀ ਨਹੀਂ। ਸਰੀਰ ਨੂੰ ਆਰਾਮ ਦਰਕਾਰ ਹੈ।

ਸ਼ਾਮੀ ਮੈਂ ਅਤੇ ਨਰਿੰਦਰ ਸਿੰਘ ਬਾਜਵਾ ਗੁਰਦੇਵ ਸਿੰਘ ਸਰੋਦ ਪਾਸ ਰਮੇਸ਼ ਨਗਰ ਗਏ। ਉਹ ਸਤਿਗੁਰੂ ਜੀ ਦੇ ਦਰਸ਼ਨਾਂ ਅਤੇ ਬਚਨਾਂ ਦਾ ਅਨੰਦ ਮਾਣ ਕੇ ਅੱਜ ਸਵੇਰੇ ਹੀ ਦਿੱਲੀ ਪਹੁੰਚਿਆ ਸੀ। ਉਸਨੇ ਦੱਸਿਆ: ਸਤਿਗੁਰੂ ਜੀ ਓਦੋਂ ਬਿਰਧਸ਼ਾਲਾ ਵਿਚ ਬਿਰਧਾਂ ਨੂੰ ਦਰਸ਼ਨ ਦੇਣ ਗਏ ਹੋਏ ਸਨ, ਜਦੋਂ ਨੂੰ ਅਸੀਂ ਭੈਣੀ ਸਾਹਿਬ ਪਹੁੰਚੇ। ਸਤਿਗੁਰੂ ਜੀ ਨੇ ਮੈਨੂੰ ਕਾਰ ਵਿਚ ਅਪਣੇ ਕੋਲ ਬੈਠਾਣ ਦਾ ਸੁਖ ਦਿਤਾ। ਕਮਜ਼ੋਰ ਤਾਂ ਆਪ ਦਿਖਦੇ ਹੀ ਸਨ ਪਰ ਉਨ੍ਹਾਂ ਦੀ ਆਵਾਜ਼ ਵਿਚ ਉਹੋ ਟੁਣਕ ਸੀ, ਜਿਸਨੂੰ ਸੁਣਨ ਦੇ ਅਸੀਂ ਆਦੀ ਸਾਂ। ਗੁਰਦੇਵ ਸਿੰਘ ਨੇ ਸਤਿਗੁਰੂ ਜੀ ਨੂੰ 12 ਤੇ 13 ਫਰਵਰੀ ਦੇ ਸੰਗੀਤਕਾਰ ਦੀ ਹੋਣ ਅਤੇ ਉਨ੍ਹਾਂ ਦੇ ਲੈਣ-ਦੇਣ ਦੀ ਤਿਆਰੀ ਕਰਕੇ ਆਇਆ ਹੈ।

## 11 ਫਰਵਰੀ 1982, ਵੀਰਵਾਰ

### ਸਫਰ, ਰੇਲਵੇ ਟ੍ਰੇਨ ਮਨਮਾਡ ਨੂੰ

ਸ. ਹਰਮੀਤ ਸਿੰਘ ਢੋਡਾ ਦੇ ਉਦਮ ਨਾਲ 7 ਸੀਟਾਂ ਔਰੰਗਾਬਾਦ ਲਈ ਰੀਜ਼ਰਵ ਹੋ ਗਈਆਂ। ਅਸੀਂ ਹਰਭਜਨ ਸਿੰਘ ਸਿਤਾਰ, ਗੁਰਦੇਵ ਸਿੰਘ ਸਰੋਦ, ਮੋਹਣ ਸਿੰਘ, ਸੁਖਦੇਵ ਸਿੰਘ, ਬਲਜੀਤ ਸਿੰਘ ਅਤੇ ਮੇਰਾ ਸਰੀਰ ਜੇਹਲਮ ਐਕਸਪ੍ਰੈਸ ਤੇ 11.15 ਵਜੇ ਮਨਮਾਡ ਨੂੰ ਚਲ ਪਏ, ਜਿਥੇ ਅਸਾਂ ਅਗਲੇ ਭਲਕ ਸਵੇਰੇ 6-7 ਵਜੇ ਦੇ ਦਰਮਿਆਨ ਪਹੁੰਚ ਜਾਣਾ ਸੀ।

ਨਿਰਸੰਦੇਹ ਸਫਰ ਸੁਹਾਵਣਾ ਸੀ, ਸਾਡਾ ਸੰਗ ਸਾਥ ਵੀ ਸੰਗੀਤ ਮੁਸਤਾਕ ਸੀ। ਬਾਹਰ ਝਾਤ ਮਾਰਿਆਂ ਮਧ ਪ੍ਰਦੇਸ਼ ਵਿਚ ਤਾਂ ਭਰਪੂਰ ਸਿਟੇਦਾਰ ਕਣਕਾਂ, ਫਲ਼ੀਆਂ ਨਾਲ ਲਦੀਆਂ ਥਾਵਾਂ ਤੇ ਕਿਤੇ ਕਿਤੇ ਅਰਹਰ ਦੇ ਖੇਤ ਦਿਸਦੇ। ਪੰਜਾਬ ਤੇ ਹਰਿਆਣੇ ਵਿਚ ਅਜੇ ਬਹੁਤ ਹੀ ਅਗੇਤੀ ਹਾੜੀ ਹੈ। ਇਹ ਮੌਸਮ ਦਾ ਪ੍ਰਭਾਵ ਹੀ ਹੋਵੇਗਾ ਕਿ ਅਸੀਂ ਹੌਲੀ ਹੌਲੀ ਕਰਕੇ ਗਲੋਂ ਕਪੜੇ ਲਾਹ ਦਿਤੇ ਅਤੇ ਰਾਤ ਨੂੰ ਸਫ਼ਰ ਕਰਦਿਆਂ ਦਿਨੇ ਮਨਮਾਡ ਜਾ ਉਤਰੇ।

ਗੱਲ ਬਾਤ ਕਰਦਿਆਂ ਗੁਰਦੇਵ ਸਿੰਘ ਤੇ ਮੈਂ ਏਸ ਸਿੱਟੇ ਤੇ ਪੁੱਜੇ ਕਿ ਜਿਥੇ ਪ੍ਰਥਮ ਸਤਿਗੁਰੂ ਨਾਨਕ ਦੇਵ ਜੀ ਨੇ ਬਾਣੀ ਰਚਨਾ ਸੰਗੀਤ ਨਾਲ ਸੁਸੰਗਤ ਕੀਤੀ ਤੇ ਆਯੂ ਪ੍ਰਯੰਤ ਭਾਈ ਮਰਦਾਨੇ ਦੀ ਰਬਾਬ ਤੋਂ ਬਿਰਤੀ ਦਾ ਟਿਕਾਉ ਅਥਵਾ ਅਕਾਲਪੁਰਖ ਨਾਲ ਅਭੇਦ ਹੋਣ ਦਾ ਕੰਮ

ਲਿਆ ਅਤੇ ਪਿਛੋਂ ਗੁਰੂ ਅਰਜਨ ਦੇਵ ਜੀ ਨੇ ਅਪਣੇ ਹਸਤ ਕੰਵਲਾਂ ਵਿਚ ਸਰੰਦਾ ਫੜਕੇ ਸੰਗੀਤ ਪਰਿਪਾਟੀ ਜਿਉਂ ਕੀ ਤਿਉਂ ਰਖੀ ਤੇ ਇਹਨਾਂ ਸਤਿਗੁਰਾਂ ਹੀ ਵੱਖ ਵੱਖ ਰਾਗਾਂ ਵਿਚ ਬਾਣੀ ਦਾ ਸੰਪਾਦਨ ਕੀਤਾ ਓਥੇ ਫੇਰ ਤੋਂ ਸੰਗੀਤ ਦੀ ਸੁਧ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੀ ਲਈ ਅਤੇ ਗੁਰਮਤ ਸੰਗੀਤ ਸਮੇਲਨ ਕਰਕੇ ਦੂਜੇ ਸਿਖਾਂ ਨੂੰ ਵੀ ਸੰਗੀਤ ਦੀ ਜਾਗ ਲਾਈ।

ਪ੍ਰੰਤੂ ਅੱਜ ਕੱਲ੍ਹ ਦੋ ਗੁਰਦੁਆਰਿਆਂ ਵਿਚ ਕੀਰਤਨ ਪਰਸਾਰਿਤ ਹੋ ਰਿਹਾ ਹੈ ਅਤੇ ਅਗੇ ਪਣਪ ਰਿਹਾ ਹੈ। ਇਸ ਵਿਚ ਸ਼ਾਸਕੀਅਤਾ ਥੋੜ੍ਹੀ ਤੇ ਲਾਈਟ ਮਿਊਜ਼ਿਕ ਪ੍ਰਭਾਵ ਵਧੇਰੇ ਹੈ। ਸਰੋਤੇ ਗੁਰਬਾਣੀ ਦੇ ਸ਼ਬਦ ਤਾਂ ਜ਼ਰੂਰ ਸੁਣ ਲੈਂਦੇ ਹਨ ਪਰ ਪੁਰਾਤਨ ਸੁਰਬੱਧਤਾ ਦਾ ਖੇਤਰ ਸਿਖੀ ਵਿਚੋਂ ਸੁੰਗੜ ਹੀ ਗਿਆ ਹੈ। ਕੁਛ ਇਕ ਕੀਰਤਨਕਾਰ ਅਜੇ ਵੀ ਕੁਛ ਪੁਰਾਤਨ ਤੱਤ ਰਖਦੇ ਹਨ, ਪਰ ਉਹਨਾਂ ਦਾ ਗ੍ਰਾਹਕ ਵੀ ਕੋਈ ਵਿਰਲਾ ਹੋਣ ਕਰਕੇ, ਭਾਈ ਅਰਜਨ ਸਿੰਘ ਵਰਗੇ ਕਦੇ ਕਦੇ ਹੀ ਇਸਦੀ ਵਰਤੋਂ ਕਰਦੇ ਹਨ।

ਪ੍ਰੰਤੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਇਸ ਪਾਸੇ ਕੁਝ ਵਧੇਰੇ ਹੀ ਧਿਆਨ ਦੇ ਕੇ ਪੁਰਾਤਨ ਰੀਤਾਂ ਬੰਦਸ਼ਾਂ ਤਾਂ ਬਚਾਈਆਂ ਹੀ ਹਨ, ਆਪ ਦਿਲਰੁਬਾ ਨੂੰ ਦੂੰਹ ਤਰਾਂ ਵਜਾਂਦੇ। ਤੰਤੂ ਨੂੰ ਉਤਮਤਾ ਤਾਂ ਬਖ਼ਸ਼ੀ ਹੀ ਹੈ ਪਰ ਏਨਾ ਖਰਚ ਖਰਚਾ ਸੰਗੀਤ ਸਮੇਲਨਾਂ ਅਤੇ ਗੁਣੀਜਨਾਂ ਉਤੇ ਕਿਸੇ ਹੋਰ ਸਤਿਗੁਰੂ ਨੇ ਨਹੀਂ ਕੀਤਾ। ਸਤਿਗੁਰੂ ਜੀ ਨੇ ਪਿਛਲੇ ਥੋੜ੍ਹੇ ਜਿਹੇ ਅਰਸੇ ਵਿਚ ਸਾਰੇ ਭਾਰਤ ਦੇ ਸਿਰਮੌਰ ਕਲਾਕਾਰਾਂ ਨੂੰ ਅਪਣੇ ਪਿਆਰ ਕਲਾਵੇ ਵਿਚ ਲੈ ਕੇ ਬੰਨ ਲਿਆ ਹੈ। ਸਗੋਂ ਹਰ ਵਡੇ ਸੰਗੀਤ ਕਲਾਕਾਰ ਕੋਲ ਨਾਮਧਾਰੀ ਬੱਚੇ ਭੇਜ ਕੇ ਬਹੁਰੰਗੀ ਸੰਗੀਤ ਕਲਾ ਨੂੰ ਅਪਣੇ ਸਿੱਖਾਂ ਵਿਚ ਸੰਜੋਅ ਲਿਆ ਹੈ। ਸਤਿਗੁਰੂ ਜੀ ਦੀ ਸੰਗੀਤ ਕਲਾਕਾਰਾਂ ਵਲ ਪਹੁੰਚ, ਭਾਵੇਂ ਉਹ ਕਿਸੇ ਵੀ ਧਰਮ, ਜਾਤੀ ਜਾਂ ਵਰਗ ਵਿਚੋਂ ਹੋਣ, ਮਾਣ ਵਡਿਆਈ ਦੇ ਕੇ

ਉਨ੍ਹਾਂ ਨੂੰ ਅਪਣੇ ਕਰੀਬ ਲਿਆਂਦਾ ਹੈ।

ਅਤੇ ਇਸ ਤੋਂ ਬਿਨਾ ਆਪ ਉਤਮ ਕਿਸਮ ਦੀ ਸੰਗੀਤ ਸਮਝਦਾਰੀ ਦਾ ਪਰਦਰਸ਼ਨ ਕਰਕੇ ਇਹ ਵੀ ਦੱਸ ਦਿਤਾ ਹੈ ਕਿ ਇਹ ਸਾਰਾ ਧਨ ਪਦਾਰਥ ਦਾ ਖਰਚਾ ਵਿਹਲਾ ਵਖਾਵਾ ਹੀ ਨਹੀਂ, ਸਗੋਂ ਇਹਦਾ ਸੰਪੂਰਨ ਗਿਆਨ ਵੀ ਸਤਿਗੁਰੂ ਜੀ ਨੂੰ ਹੈ।

11.15 ਤਕ ਦਿਨੇ, ਸਾਨੂੰ ਮਨਮਾਡ ਤੋਂ ਔਰੰਗਾਬਾਦ ਲਈ ਮਨਮਾਡ-ਕਾਚੀਗੁਡਾ ਟ੍ਰੇਨ ਮਿਲ ਪਈ। ਚੱਲੇ ਤਾਂ ਦੁਆਲੇ ਜਿਵੇਂ ਪੱਥਰ ਤੇ ਮਿੱਟੀ। ਦੂਰ ਦੂਰ ਦਿਸਦੀਆਂ ਪਹਾੜੀਆਂ, ਕਿਤੇ ਕਿਤੇ ਹਰਿਆਲੀ ਵੀ, ਕਮਾਦ ਵੀ। ਜੁਆਰ (ਚਰ੍ਹੀ) ਵੱਡੀਆਂ ਵੱਡੀਆਂ ਦੁੰਬੀਆਂ ਪਨਾਈ ਖਲੀ। ਖੁਸ਼ਕ ਜਿਹਾ ਵਾਤਾਵਰਣ। ਗਰਮੀ ਏਨੀ ਕਿ ਪੱਖਿਆਂ ਦੀ ਲੋੜ ਪ੍ਰਤੀਤ ਹੋਵੇ? ਵਾਹ ਪਿਆਰਾ ਭਾਰਤ ਦੇਸ਼! ਕੋਟ-ਕੱਪੜ ਪਹਿਨ ਕੇ ਤੁਰੇ ਸਾਂ ਤੇ ਹੁਣ ਕੇਵਲ ਬੁਨਿਆਨ ਹੀ ਗਲ ਰਖਣ ਤੇ ਜੀ ਕਰੇ।

## 12 ਫਰਵਰੀ 1982, ਸ਼ੁਕਰਵਾਰ
## ਔਰੰਗਾਬਾਦ (ਮਹਾਂਰਾਸ਼ਟਰ)

ਅਸੀਂ, ਸਾਰਾ ਜਥਾ 1.30 ਵਜੇ ਹੀ ਔਰੰਗਾਬਾਦ ਪਹੁੰਚ ਗਏ। ਰੇਲਵੇ ਪਲੈਟਫਾਰਮ ਤੇ ਰੁਕਦਿਆਂ ਹੀ, ਸਾਡੀਆਂ ਅੱਖਾਂ, ਕਿਸੇ ਅਪਣੇ ਵਾਸਤੇ ਆਏ ਦੀ ਉਡੀਕ ਕਰਦੀਆਂ ਸਨ। ਸਟੇਸ਼ਨੋਂ ਬਾਹਰ ਆ ਕੇ ਵੀ ਕੋਈ ਅਪਣਾ ਨਾ ਮਿਲਿਆ। ਸ੍ਰੀ ਸਤਿਗੁਰੂ ਜੀ ਯਾਦ ਆਏ। ਉਹ ਹੁੰਦੇ ਤਾਂ ਕਿਵੇਂ ਨ ਆਉਣ ਵਾਲੀ ਗੱਡੀ ਤੇ ਪਿਆਰੀਆਂ ਕੂੰਜਾਂ ਵਲ ਧਿਆਨ ਨ ਰਹਿੰਦਾ। ਪਰ ਸਾਡੇ ਮਿੱਤਰ ਪਿਆਰੇ ਹਰਭਜਨ ਸਿੰਘ, ਪਤਾ ਨਹੀਂ ਇਕਲੇ ਕਿਹੜੇ ਕਿਹੜੇ ਮਸਲੇ ਵਿਚ ਉਲਝੇ ਹੋਣਾ ਅਤੇ ਅਸੀਂ ਟੈਕਸੀ ਕਰਕੇ ਆਫੀਸਰਜ਼ ਕਾਲੋਨੀ ਵਾਲੇ ਸ. ਹਰਭਜਨ ਸਿੰਘ ਦੇ ਘਰ ਪੁੱਜੇ।

ਇਹ ਪਤਾ ਟੈਕਸੀ ਵਾਲੇ ਤੋਂ ਹੀ ਲਗ ਗਿਆ ਕਿ ਸਾਡੇ ਰਹਿਣ ਦਾ ਪ੍ਰਬੰਧ ਕਿਸੇ ਹੋਟਲ ਵਿਚ ਹੈ। ਸ. ਪੂਰਨ ਸਿੰਘ ਸਨ ਜਿਨ੍ਹਾਂ ਰਿਹਾਇਸ਼ੀ ਪ੍ਰਬੰਧ ਦਾ ਜ਼ਿਮਾ ਲੈ ਕੇ, ਹੋਰ ਕੰਮਾਂ ਲਈ ਹਰਭਜਨ ਸਿੰਘ ਹੁਰਾਂ ਨੂੰ ਵਿਹਲਾ ਕੀਤਾ ਹੋਇਆ ਸੀ। ਪੂਰਨ ਸਿੰਘ ਹੁਰੀਂ ਸਾਡੇ ਨਾਲ ਹੋ ਤੁਰੇ ਅਤੇ 'ਨੰਦਨ ਬਨ' ਹੋਟਲ ਵਿਚ 15-16 ਅਤੇ 17 ਨੰ: ਕਮਰਿਆਂ ਵਿਚ ਸਾਡੇ ਡੇਰੇ ਲਗ ਗਏ। ਬਹਿੰਦਿਆਂ ਹੀ ਪੱਖੇ ਛੱਡ ਦਿਤੇ।

### ਸ੍ਰੀ ਅੰਬਾਦਾਸ ਕਰੁੰਦਕਰ ਸੁਰਗਵਾਸ

ਕੋਈ 5 ਵਜੇ ਸ਼ਾਮੀ ਸ. ਹਰਭਜਨ ਸਿੰਘ ਸਾਨੂੰ ਮਿਲਣ ਆ

ਗਏ। ਸੰਗੀਤ ਆਯੋਜਨ ਬਾਰੇ ਗੱਲ ਚੱਲੀ ਤਾਂ ਇਕ ਦੁਖਾਂਤ ਹੀ ਪਹਿਲਾਂ ਪੱਲੇ ਪਿਆ! 10 ਫਰਵਰੀ ਨੂੰ 'ਰਸ ਬੋਧ' ਵਲੋਂ ਸ਼ਾਸਤਰੀ ਸੰਗੀਤ ਸੰਮੇਲਨ ਦਾ ਉਦਘਾਟਨ ਕਰਨ ਆਏ, ਮਹਾਰਾਸ਼ਟਰ ਵਿਚ ਪ੍ਰਸਿਧ ਸਮਾਜ ਸੇਵੀ, ਵਿੱਦਿਆ ਪ੍ਰੇਮੀ ਤੇ ਲੇਖਕ ਪ੍ਰਿੰਸੀਪਲ ਨਦੇੜ ਕਾਲਿਜ ਸ੍ਰੀ ਨਰਹਰ ਅੰਬਾਦਾਸ ਕੁਰੰਦਕਰ (52) ਅਚਾਨਕ ਹੋਏ ਹਾਰਟ ਅਟੈਕ ਨਾਲ, ਦੋ ਵਾਰ ਹਮਲਾ ਹੋਣ ਕਰਕੇ ਪ੍ਰਾਣ ਤਿਆਗ ਗਏ। 40 ਰੁਪਏ ਦੀ ਟਿਕਟ ਲੈ ਕੇ ਆਏ 800 ਦੇ ਕਰੀਬ ਸਰੋਤੇ, ਸੰਗੀਤ ਸੁਰਾਂ ਤੋਂ ਰਸ ਮੁਗਧ ਹੋਣ ਆਏ, ਇਹ ਸਰੋਤੇ ਸ਼ੋਕਮਈ ਦ੍ਰਿਸ਼ ਵੇਖਦਿਆਂ ਹੀ ਉਫ਼ ਉਫ਼ ਕਰਕੇ ਘਰਾਂ ਨੂੰ ਪਰਤੇ। ਇਸ ਦੁਖਾਂਤ ਦੀ ਚਰਚਾ ਹਰ ਜ਼ਬਾਨ ਤੇ ਸੀ। ਸੰਤ ਹਰਭਜਨ ਸਿੰਘ ਜੀ ਨੇ ਕਿਹਾ: ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਪ੍ਰਧਾਨਗੀ ਥੱਲੇ ਹੀ ਇਸ ਕਾਨਫਰੰਸ ਦਾ ਉਦਘਾਟਨ ਹੋਣਾ ਸੀ। ਉਹ ਸ਼ਾਇਦ ਇਸ ਹੋਣੀ ਨੂੰ ਪਹਿਲਾਂ ਹੀ ਜਾਣਦੇ ਸਨ ਤਾਂ ਹੀ ਬਿਮਾਰੀ ਦਾ ਪੱਜ ਲਾਕੇ ਭੈਣੀ ਸਾਹਿਬ ਹੀ ਦਰਸ਼ਨ ਦਿੰਦੇ ਰਹੇ।

ਅੱਜ ਦਾ ਪ੍ਰੋਗਰਾਮ ਪਿਛਲੇ ਦਿਨ ਵਾਂਗ ਸਰਸਵਤੀ ਭਵਨ ਦੇ ਕਾਲਜ ਹਾਲ ਵਿਚ 7.15 ਵਜੇ ਸ਼ਾਮੀ ਹੋਇਆ। ਅਨਾਊਂਸਰ ਸਨ ਡਾ: ਭਗਵਾਨਦਾਸ ਵਰਮਾ, ਇਕ ਵਿਦਵਾਨ ਵਕਤਾ।

7.30 ਵਜੇ ਦੋ ਕਿਸ਼ੋਰਾਂ, ਬਲਜੀਤ ਸਿੰਘ ਤਾਰ ਸ਼ਹਿਨਾਈ ਤੇ ਤਬਲਾ ਸੰਗਤੀ ਸੁਖਵਿੰਦਰ ਸਿੰਘ ਪਿੰਕੀ ਦੇ ਦਰਸ਼ਨ ਹੋਏ। ਬਲਜੀਤ ਸਿੰਘ ਦੇ ਸ਼ੁਰੂ ਹੁੰਦੇ-ਹੁੰਦੇ 200 ਸਰੋਤਾ ਹੋ ਗਿਆ। ਬਲਜੀਤ ਸਿੰਘ ਨੇ ਬੜੇ ਸੁਰ ਵਿਚ ਰਾਗ ਖਮਾਜ ਪੇਸ਼ ਕੀਤਾ। ਸਰੋਤੇ ਮੁਗਧ ਹੋ-ਹੋ ਜਾ ਰਹੇ ਸਨ। ਬੱਚੇ ਨੇ ਅਲਾਪ ਵਿਚ ਚੰਗਾ ਪ੍ਰਭਾਵ ਪੈਦਾ ਕਰ ਲਿਆ। ਸਰੋਤੇ 'ਬਹੁਤ ਅੱਛੇ' 'ਆਹਾ'! 'ਵਾਹਵਾ' ਕਹਿ ਰਹੇ ਸਨ।

ਨਾਮਧਾਰੀਆਂ ਦੇ ਤੌਰ ਤੇ ਸ. ਹਰਭਜਨ ਸਿੰਘ ਤੇ ਸੂਬਾ ਹਰਬੰਸ ਸਿੰਘ ਅੱਜ ਦੀ ਕਾਨਫਰੰਸ ਦੇ ਆਯੋਜਕ ਸਨ।

7.50 ਤੇ ਪਿੰਕੀ ਦੇ ਹੱਥ ਵੀ ਤਬਲੇ ਤੇ ਨਚਣ ਲਗੇ। ਸੁਰ ਵਿਚ

ਵਜਦੀ ਤਾਰ ਸ਼ਹਿਨਾਈ, ਜੋ ਬੜੇ ਵਿਸ਼ਵਾਸ ਨਾਲ ਵਜਾਈ ਜਾ ਰਹੀ ਸੀ। ਇਸ ਕਿਸ਼ੋਰ ਦੀਆਂ ਵੱਡੀਆਂ ਸੰਭਾਵਨਾਵਾਂ ਵਲ ਵਿਗਤ ਕਰ ਰਹੀ ਸੀ। ਲੈਅਕਾਰੀ ਵਿਚ ਬਲਜੀਤ ਵਾਹਵਾ ਹੀ ਸੁਚੇਤ ਲਗਿਆ। ਉਸਤਾਦ ਪਿਆਰਾ ਸਿੰਘ ਦਿੱਲੀ ਦਾ ਇਹ ਸ਼ਾਗਿਰਦ ਨਾਮਣਾ ਖੱਟ ਲਵੇਗਾ।

ਦੁਹਾਂ ਬੱਚਿਆਂ ਨੇ ਇਕ ਘੰਟਾ ਭਰ ਅਤੀ ਸੁੰਦਰ ਵਾਦਨ ਕੀਤਾ। ਸਤਿਗੁਰੂ ਜੀ ਨੇ ਇਸਨੂੰ ਕੋਲ ਰਖ ਕੇ, ਰਾਤ ਦਿਨ ਇਕ ਕਰ ਮਿਹਨਤ ਕਰਵਾਈ ਹੈ। ਬਲਜੀਤ ਦੇ ਵਜਾਂਦਿਆਂ ਸਰੋਤਿਆਂ ਦੀ ਗਿਣਤੀ 400 ਹੋ ਚੁਕੀ ਸੀ।

8.50 ਤੇ ਮਿਸ਼ਰਾ ਬੰਧੂਆਂ ਦੇ ਸ਼ਾਗਿਰਦ ਨਾਮਧਾਰੀ ਬੱਚੇ ਮੋਹਣ ਸਿੰਘ-ਸੁਖਦੇਵ ਸਿੰਘ ਰਾਗਮਾਲ ਕੌਂਸ ਵਿਚ ਵੱਡਾ ਤੇ ਛੋਟਾ ਖਿਆਲ ਅਤੇ ਅੰਤ ਉਤੇ ਤਰਾਨਾ ਗਾਉਣ ਲਈ ਆਏ। ਸੁੰਦਰ ਅਤੇ ਸੁਰੀਲਾ ਪ੍ਰਭਾਵ ਦੇ ਗਏ। ਸਰੋਤੇ 500 ਹੋ ਗਏ। ਤਰਾਨੇ ਦੇ ਅੰਤ ਉਤੇ 9.30 ਹੋ ਗਏ। ਹੁਣ ਮੱਧਿਆਂਤਰ ਹੋ ਗਿਆ।

## ਪਹਿਲਵਾਨ ਕਰਤਾਰ ਸਿੰਘ

ਮੇਰੇ ਪਾਸ ਇਕ ਬਹੁਤ ਮੋਟਾ-ਤਕੜਾ, ਉਚਾ-ਲੰਮਾ, ਸੁਨਹਿਰੀ ਦੰਦ ਵਾਲਾ ਆਦਮੀ ਬੈਠਾ ਸੀ। ਹੌਲੀ ਹੌਲੀ ਪਤਾ ਲਗਾ ਕਿ ਇਹ ਬਿਨਾ ਦਾੜ੍ਹੀ, ਕੜ੍ਹਵੀਆਂ ਮੁੱਛਾਂ ਵਾਲੇ ਸਰਦਾਰ ਜੀ ਪਹਿਲਵਾਨ ਹਨ, ਸਰਦਾਰ ਕਰਤਾਰ ਸਿੰਘ (ਨੀਲੋਖੇੜੀ ਵਾਲੇ) ਪਿਛੋਂ ਮੂਲਾ ਬਧਾ (ਬਟਾਲਾ ਦੇ ਨਜ਼ਦੀਕ) ਵਾਲੇ ਅੱਜਕੱਲ੍ਹ ਬੰਬਈ ਵਿਚ ਫਿਲਮੀ ਦੁਨੀਆਂ ਨਾਲ ਸੰਬੰਧਤ ਹਨ। ਉਹ ਹਰਭਜਨ ਸਿੰਘ ਨੂੰ ਕਹਿ ਰਹੇ ਸਨः ਇਹ ਸਤਿਗੁਰਾਂ ਦੀ ਬੜੀ ਦੇਣ ਹੈ ਕਿ ਨਾਮਧਾਰੀ ਬੱਚਿਆਂ ਨੂੰ ਉਨ੍ਹਾਂ ਵੱਡੇ ਵੱਡੇ ਕਲਾਕਾਰਾਂ ਦਾ ਸ਼ਾਗਿਰਦ ਬਣਾ ਕੇ ਸੰਗੀਤ ਨੂੰ ਸਿਖਾਂ ਵਿਚ ਥਾਂ ਦਿਵਾਈ ਹੈ। ਮੈਂ ਇਹ ਸੁਣਕੇ ਪਹਿਲਵਾਨ ਸਾਹਿਬ ਨਾਲ ਨੇੜਤਾ ਵਧਾਈ ਤੇ

ਪਤਾ ਲਗਾ ਕਿ ਉਹ ਫਿਲਮਾਂ ਵਿਚ ਅੱਜ ਕੱਲ ਬਤੌਰ ਪਹਿਲਵਾਨ ਨਹੀਂ ਸਗੋਂ ਆਰਟਿਸਟ ਦੇ ਤੌਰ ਤੇ ਕੰਮ ਕਰਦੇ ਹਨ। 65 ਸਾਲਾ ਵਿਅਕਤੀ, ਚੰਗੀ ਸਿਹਤ ਤੇ ਵਧੀਆ ਡੀਲ ਡੌਲ ਦਾ ਮਾਲਿਕ ਹੈ। ਇਸ ਨੂੰ ਸ. ਹਰਭਜਨ ਸਿੰਘ ਠੇਕੇਦਾਰ ਵਿਸ਼ੇਸ਼ਕਰ ਬੰਬਈਓਂ ਇਹ ਸੰਗੀਤ ਕਾਨਫਰੰਸ ਸੁਣਵਾਨ ਲਈ ਲਿਆਏ ਸਨ। ਨਾਮਧਾਰੀ ਕਾਲੋਨੀ ਦਿੱਲੀ ਵਿਚ ਇਹਨਾਂ ਦੀ ਰਿਸ਼ਤੇਦਾਰੀ ਹੈ। ਰਾਮਗੜੀਆ ਬਰਾਦਰੀ ਚੋਂ ਹੋਣ ਕਰਕੇ ਇਹ ਸਤਿਗੁਰੂ ਜੀ ਨੂੰ ਅਪਣਾ ਅਪਣਾ ਸਮਝਦੇ ਹਨ।

## ਸਾਰੰਗੀ ਸਮਰਾਟ ਪੰ: ਰਾਮ ਨਰਾਇਣ

20 ਮਿੰਟ ਦੇ ਮਧਿਆਂਤਰ ਬਾਅਦ ਅੱਜ ਰਾਤ ਦੇ ਪ੍ਰਮੁਖ ਕਲਾਕਾਰ ਪੰ: ਰਾਮ ਨਰਾਇਣ ਜੀ ਮੰਚ ਉਤੇ ਉਪਸਥਿਤ ਹੋਏ। ਉਨ੍ਹਾਂ ਦਾ ਨਾਮਧਾਰੀ ਸ਼ਾਗਿਰਦ ਸੁਰਜੀਤ ਸਿੰਘ ਦਿੱਲੀ ਵੀ ਸਵੇਰ ਦਾ ਨਾਲ ਆਇਆ ਹੋਇਆ ਹੈ। ਪੰ: ਜੀ ਦਾ ਲੜਕਾ ਸ਼ਿਵ ਨਰਾਇਣ ਵੀ ਵਾਦਕ ਦੇ ਤੌਰ ਤੇ ਨਾਲ ਸੀ। ਗੁਰਦੇਵ ਸਿੰਘ ਸਰੋਦ ਨੇ ਮੇਰੇ ਕੰਨ ਵਿਚ ਦੱਸਿਆ ਕਿ ਪੰ: ਰਾਮ ਨਰਾਇਣ ਨੇ 2000/- ਪ੍ਰੋਗਰਾਮ ਦਾ ਕਰ ਲਿਆ ਹੈ।

ਪੰ: ਰਾਮ ਨਰਾਇਣ ਨੇ ਸਾਰੰਗੀ ਸੁਰ ਕਰਕੇ, 10 ਵਜੇ ਰਾਤੀਂ, ਅਪਣੇ ਵਾਦਨ ਤੋਂ ਪਹਿਲੋਂ ਅਪਣੀ ਨਿੱਕੀ ਜਿਹੀ ਜਾਣ ਪਛਾਣ ਦਿਤੀ ਤੇ ਮੁਢ ਵਿਚ ਕਿਹਾ: ਪਿਛਲੀ ਸੰਗੀਤ ਕਾਨਫਰੰਸ ਸਮੇਂ ਮੈਨੂੰ ਸਤਿਗੁਰੂ ਜੀ ਨੇ ਯਾਦ ਫ਼ਰਮਾਇਆ ਸੀ, ਪਰ ਵੇਲੇ ਸਿਰ ਜਹਾਜ਼ ਨ ਮਿਲ ਸਕਣ ਕਰਕੇ ਔਰੰਗਾਬਾਦ ਵਾਲਿਆਂ ਦੇ ਦਰਸ਼ਨ ਨਹੀਂ ਕਰ ਸਕਿਆ। ਅੱਜ ਹੀ ਅਵਸਰ ਮਿਲਿਆ ਹੈ ਅਤੇ ਪੰ: ਜੀ ਨੇ ਅਪਣੇ ਤਮਾਮ ਦੁਨੀਆਂ ਘੁੰਮਣ, ਸਾਰੰਗੀ ਨੂੰ ਸੁਤੰਤਰ ਵਾਦਨ ਯੋਗ ਪੇਸ਼ ਕਰਕੇ ਵਿਦੇਸ਼ਾਂ ਵਿਚ ਹੀ ਅਪਣੇ 250 ਦੇ ਕ਼ਰੀਬ ਸ਼ਿੱਸ਼ ਦੱਸੇ ਅਤੇ ਦੋਬਾਰਾ ਧੰਨਵਾਦ ਕਰਦਿਆਂ ਰਾਗ ਯਮਨ ਦਾ ਆਲਾਪ ਸ਼ੁਰੂ ਕਰ ਦਿਤਾ।

ਕੋਮਲ ਤੋਂ ਕੋਮਲ, ਜ਼ੋਰ ਤੋਂ ਜ਼ੋਰਦਾਰ, ਮਸਤੀ ਭਰੀ ਅਵਸਥਾ

ਵਿਚ ਗਜ਼ ਚਲਾਂਦਿਆਂ ਝੂਮ ਝੂਮ ਸੁਰਾਂ ਲਾਉਣ ਲਗੇ। ਕਲਾਕਾਰ ਨੂੰ ਸੁਣਨ ਲਈ 600 ਤੋਂ ਵਧ ਸਰੋਤਾ, ਸ਼ਾਂਤੀ, ਮਹਾਸ਼ਾਂਤੀ ਦੇ ਖੇਤਰ ਵਿਚ ਜਿਵੇਂ ਉਤਰ ਗਿਆ ਅਤੇ ਸਾਰੰਗੀ ਕਈ ਪਰਕਾਰ ਦੇ ਦੁਖ ਦਰਦ ਫੋਲਣ ਲਗੀ। ਹੁੰਦੇ ਹੁੰਦੇ ਸਰੋਤਾ 800 ਹੋ ਗਿਆ। ਹੁਣ ਹਾਲ ਭਰਪੂਰ ਸੀ।

10.45 ਤੇ ਰਾਤੀਂ ਪੰ: ਜੀ ਦੇ ਨਾਲ ਆਇਆ ਉਨ੍ਹਾਂ ਦਾ ਸਪੁੱਤਰ ਸ੍ਰੀ ਸ਼ਿਵ ਨਰਾਇਣ ਤਬਲੇ ਤੇ ਸੰਗਤ ਕਰਨ ਲਗਾ। ਸ਼ਿਵ ਨਰਾਇਣ ਵੀ ਘੋੜੇ-ਟਾਪ ਢੰਗ ਦਾ ਤਬਲਾ ਵਜਾਂਦਾ ਹੈ। ਸੋਹਣਾ ਜੁਆਨ ਤਬਲੇ ਦੇ ਵਜਦੇ ਬੋਲਾਂ ਨਾਲ ਅਪਣੀ ਚੁੱਪ ਵੰਡਦਾ ਜਾਂਦਾ ਹੈ। ਪਰ ਸਾਨੂੰ ਉਸਦਾ ਵਜਾਣਾ ਉਹਦੇ ਪਿਤਾ ਦੇ ਮੇਚ ਦਾ ਨਹੀਂ ਲਗਾ।

11.45 ਤਕ ਪੰ: ਰਾਮ ਨਾਰਾਇਣ ਹੁਰਾਂ ਖ਼ੂਬ ਵਾਹਵਾ ਖੱਟੀ। ਇਕ ਮਧਿਆਂਤਰ ਫਿਰ ਐਲਾਨਿਆ ਗਿਆ ਤਾਂ ਅਸੀਂ ਪੰਡਿਤ ਜੀ ਤੋਂ ਆਗਿਆ ਲੈ ਕੇ ਉਠ ਆਏ। ਸਵੇਰ ਦੇ ਥੱਕੇ ਟੁੱਟੇ ਹੀ ਚੱਲ ਰਹੇ ਸਾਂ। ਕੋਈ 12.15 ਵਜੇ ਅਧੀ ਰਾਤ ਉਪਰੰਤ ਸੰਤ ਹਰਭਜਨ ਸਿੰਘ ਠੇਕੇਦਾਰ ਦੇ ਘਰ ਪਹੁੰਚੇ। ਉਹਨਾਂ ਦੀ ਸੁਪਤਨੀ ਬੀਬੀ ਵਸਿੰਦਰ ਕੌਰ ਤੇ ਭਰਜਾਈ ਭੂਪਿੰਦਰ ਕੌਰ ਨੇ ਪ੍ਰੇਮ ਪੂਰਵਕ ਪ੍ਰਸ਼ਾਦ ਤਿਆਰ ਕਰਕੇ ਛਕਾਇਆ ਅਤੇ ਅਸੀਂ ਸੌਣ ਵਾਸਤੇ 'ਨੰਦਨ ਵਨ' ਆ ਗਏ।

## ਇਸ ਤੋਂ ਪਿਛਲੇ ਦਿਨੀਂ

ਸੂਬਾ ਹਰਬੰਸ ਸਿੰਘ ਜੀ ਦੇ ਲੜਕੇ ਸ. ਬਲਵਿੰਦਰ ਸਿੰਘ ਨੇ ਦੱਸਿਆ ਕਿ ਮਹਾਰਾਸ਼ਟਰ ਵਿਚ ਲੋਨਾਵਾਲਾ 'ਸਾਈਟ' ਤੇ 7.2.82 ਨੂੰ ਸੰਤ ਸੁੰਦਰ ਸਿੰਘ ਫਰੀਦ ਦੇ ਸੰਤ ਨਗਰ ਵਾਲੇ ਜਥੇ ਨੇ ਅਖੰਡ ਪਾਠ ਰਖਿਆ ਹੋਇਆ ਸੀ, ਏਥੇ ਹੀ ਬੰਬਈ ਵਿਖੇ ਬਸੰਤ ਮਨਾ ਕੇ ਆਏ ਜਥੇਦਾਰ ਗਿਆਨ ਸਿੰਘ-ਦਾਨ ਸਿੰਘ, ਸੰਤ ਗੁਰਮੁਖ ਸਿੰਘ, ਪੰ: ਹਰਿਭਜਨ ਸਿੰਘ ਝੱਲਾਂ ਵਾਲਿਆਂ ਨਾਲ ਆਏ ਹੋਏ ਸਨ। ਸਾਈਟ ਤੇ

ਹੀ ਕਥਾ ਕੀਰਤਨ ਦਾ ਪਰਚਾਰ ਚਲਦਾ ਰਿਹਾ ਹੈ। ਹਰਭਜਨ ਸਰਬਜੀਤ ਐਂਡ ਐਸੋਸੀਏਸ਼ਨ ਕਾਰਨ ਨਾਮਧਾਰੀਆਂ ਨੂੰ ਮਹਾਰਾਸ਼ਟਰ ਵਿਚ ਵਿਚਰਨ ਦਾ ਅਵਸਰ ਪ੍ਰਾਪਤ ਹੋਇਆ ਹੈ। ਸੰਤ ਨਗਰੀਏ ਤੇ ਦੂਜੇ ਸਿਖ 29.1.82 ਦੇ ਹੀ ਏਧਰ ਆਏ ਹੋਏ ਹਨ।

ਅੱਜ ਦੇ ਸੰਗੀਤ ਪ੍ਰੋਗਰਾਮ ਨੂੰ ਵੇਖਿਆਂ ਪਤਾ ਲਗਦਾ ਹੈ ਕਿ ਸਤਿਗੁਰੂ ਜੀ ਦੇ ਪੁੰਨ ਪਰਤਾਪ ਦੀਆਂ ਕੀ ਰੀਸਾਂ? 'ਤਾਲ ਬੋਧ' ਸੰਸਥਾ ਨੇ ਕੀਤਾ ਤਾਂ ਸੁਜਤਨ ਹੀ ਹੈ ਪਰ 40/- ਦੀ ਫੀਸ ਤੇ ਕਿੰਨੇ ਕੁ ਦਰਸ਼ਕ ਆ ਸਕਦੇ!! ਜਿਨ੍ਹਾਂ ਦਸੰਬਰ 1980 ਦੀ ਨਾਮਧਾਰੀ ਸੰਗੀਤ ਕਾਨਫਰੰਸ ਵੇਖੀ ਹੈ ਉਹਨਾਂ ਦੀ ਨਜ਼ਰ ਵਿਚ ਇਹਦਾ ਕੋਈ ਆਕਰਸ਼ਣ ਨਹੀਂ। ਉਂਜ ਇਹ ਸਮਾਗਮ ਅਪਣੀ ਮਹਾਨਤਾ ਰਖਦਾ ਹੈ। ਕੱਲ੍ਹ ਦੇ ਪ੍ਰੋਗਰਾਮ ਵਿਚ ਸ੍ਰੀ ਕਾਰਤਿਕ ਕੁਮਾਰ ਦੀ ਸਿਤਾਰ, ਸ਼ੋਭਾ ਗੁਰਦੂ ਦਾ ਗਾਇਨ, ਆਸ਼ਿਸ਼ ਖਾਨ ਦੀ ਸਰੋਦ ਤੇ ਪੰ: ਜਸਰਾਜ ਦਾ ਪ੍ਰਭਾਵਸ਼ਾਲੀ ਗਾਇਨ ਹੋਵੇਗਾ।

# 13 ਫਰਵਰੀ 1982, ਸ਼ਨੀਵਾਰ
## ਔਰੰਗਾਬਾਦ (ਮਹਾਂਰਾਸ਼ਟਰ)

**ਫਾਰਮ ਹਾਊਸ ਕਿ ਸਾਧੂ ਆਸ਼ਰਮ**

ਅੱਜ ਦੁਪਹਿਰ ਦੇ ਪ੍ਰਸਾਦ ਪਾਣੀ ਬਾਅਦ ਅਸੀਂ, ਜੁ ਸੰਗੀਤ ਸੰਬੰਧਤ ਵਿਅਕਤੀ ਏਥੇ ਆਏ ਹੋਏ ਸਾਂ ਸੰਤ ਹਰਭਜਨ ਸਿੰਘ ਠੇਕੇਦਾਰ ਦੇ, ਔਰੰਗਾਬਾਦ ਤੋਂ 15 ਕਿਲੋਮੀਟਰ ਔਰੰਗਾਬਾਦ-ਬੀੜ ਰੋਡ ਤੇ ਖਰੀਦ ਕੇ ਸੰਭਾਲੇ ਫਾਰਮ ਵੇਖਣ ਲਈ ਜੀਪ ਉਤੇ ਗਏ। ਅੱਗੇ ਇਕ ਮਕਾਨ ਵਿਚੋਂ ਗੁਰਬਾਣੀ ਦੀਆਂ ਧੁਨਾਂ ਪਰਸਾਰਤ ਹੋ ਰਹੀਆਂ ਸਨ ਸਪੀਕਰ ਦੁਆਰਾ। ਪਾਠ ਕਰ ਰਹੇ ਸਨ ਸ. ਸਰਦੂਲ ਸਿੰਘ ਜੋਤਸ਼ੀ ਸੰਤ ਨਗਰ ਵਾਲੇ, ਸਾਡੇ ਗੁਰਦੇਵ ਸਿੰਘ ਦੇ ਸਹੁਰਾ ਸਾਹਿਬ ਤੇ ਗੁਰਮੀਤ ਕੌਰ ਦੇ ਪਿਤਾ ਜੀ। ਏਥੇ ਹੀ ਸਾਨੂੰ ਪਹਿਲਵਾਨ ਕਰਤਾਰ ਸਿੰਘ, ਸੰਤ ਫਰੀਦ ਜੀ, ਸੰਤ ਗੁਰਮੁਖ ਸਿੰਘ ਖਾਰਾ, ਸੰਤ ਦਾਨ ਸਿੰਘ, ਪੰ: ਹਰਿਭਜਨ ਸਿੰਘ ਝੱਲਾਂ ਵਾਲੇ, ਸੰਤ ਅਮਰ ਸਿੰਘ ਠਾਕੁਰ, ਸੰਤ ਗੁਰਨਾਮ ਸਿੰਘ-ਨਿਸ਼ਾਨ ਸਿੰਘ ਮਿਲੇ। ਬਹੁਤ ਸਿੰਘ ਸੰਤ ਨਗਰ ਦੇ ਸਨ। ਫਾਰਮ ਹਾਊਸ ਸਾਧੂਆਂ ਦਾ ਆਸ਼ਰਮ ਬਣਿਆ ਪਿਆ ਸੀ। ਏਥੇ ਸੰਤ ਕਰਤਾਰ ਸਿੰਘ ਅਤੇ ਸੰਤ ਮੋਹਣ ਸਿੰਘ (ਸੰਤ ਹਰਿਭਜਨ ਸਿੰਘ ਠੇਕੇਦਾਰ ਦੇ ਚਾਚੇ) ਏਥੋਂ ਦੀ ਸੇਵਾ ਸੰਭਾਲ ਕਰ ਰਹੇ ਸਨ।

**ਅਸੀਂ ਇਕ ਘੰਟਾ ਠਹਿਰ ਕੇ ਵਾਪਸ ਆ ਗਏ।**

ਇਸ ਸੜਕ ਤੇ ਬੋਹੜਾਂ ਦੀ ਛਾਵੇਂ ਸਫ਼ਰ ਕਰਦਿਆਂ ਪਤਾ ਲਗਾ

ਕਿ ਪੱਥਰ ਮਿਲੀ ਕਾਲੀ ਮਿੱਟੀ ਵਿਚ ਉਪਜਾਇਕਤਾ ਵਲੋਂ ਕਿਸੇ ਪਰਕਾਰ ਦਾ ਕੋਈ ਫਰਕ ਨਹੀਂ। ਕਣਕਾਂ ਸਿੱਟੇ ਕੱਢੀ ਪੱਕਣ ਨੂੰ ਤਿਆਰ ਖੜੀਆਂ ਸਨ। ਰਜੇ ਹੋਏ ਗੰਨੇ ਦੇ ਖੇਤ, ਬਰਾਨਿਆਂ ਵਿਚ ਹੋਲਾਂ ਭੁੰਨਣ ਲਾਇਕ ਛੋਲੇ, ਅਤੇ ਨਰਮੇ ਦੇ ਖੇਤ ਵੀ ਦਿਸੇ। ਪੰਜਾਬ ਨਾਲੋਂ ਕਿਸੇ ਵੀ ਤਰ੍ਹਾਂ, ਬੀੜ ਰੋਡ ਦੇ ਅਖੀਂ ਵੇਖੇ ਇਹ 4-5 ਮੀਲ ਕਿਸੇ ਤਰ੍ਹਾਂ ਵੀ ਘੱਟ ਨਹੀਂ ਸਨ।

ਏਸੇ ਸੜਕ ਉਤੇ ਸੰਤ ਹਰਭਜਨ ਸਿੰਘ ਹੋਰਾਂ 12 ਏਕੜ ਜ਼ਮੀਨ ਖਰੀਦੀ ਹੈ, ਜਿਸ ਵਿਚ ਕਣਕ ਕਮਾਦ, ਪੱਠਾ ਦੱਥਾ, ਸਬਜ਼ੀਆਂ ਅਤੇ ਫੁਲ ਕਿਆਰੀਆਂ ਹਨ। 3000/- ਤੋਂ 5000/- ਤਕ ਖਰੀਦੀ ਇਸ ਜ਼ਮੀਨ ਤੇ 4 ਖੂਹ ਮੁਰੰਮਤ ਕੀਤੇ ਗਏ। ਕੋਲੋਂ ਦੀ ਇਕ ਨਦੀ ਲੰਘਦੀ ਹੈ ਜੁ ਥੋੜੇ ਕੁ ਖੁਲ੍ਹੇ ਪਾਟ ਵਾਲੀ ਹੈ। ਖੂਹਾਂ ਵਿਚ ਪਾਣੀ ਬਹੁਤ ਘੱਟ ਹੈ। ਮੋਟਰਾਂ ਲਾ ਕੇ ਪਾਣੀ ਨੂੰ ਖੇਤਾਂ ਜੋਗ ਕਰ ਲਿਆ ਗਿਆ ਹੈ। ਸ਼ਾਇਦ ਇਹ ਫਾਰਮ ਪਿਛਲੇਰੇ ਸਾਲ ਹੀ ਖਰੀਦਿਆ ਗਿਆ ਹੈ।

ਸੰਤ ਬਲਵਿੰਦਰ ਸਿੰਘ ਨੂੰ ਅੱਜ ਵਾਪਸ ਜਾਣ ਵਾਲੇ ਸਿੰਘਾਂ ਦੀਆਂ ਸੀਟਾਂ ਬਾਰੇ ਫਿਕਰ ਸੀ। ਅਸਾਂ ਵੀ ਹਰਭਜਨ ਸਿੰਘ ਹੁਰਾਂ ਨੂੰ ਦੱਸ ਦਿਤਾ ਕਿ ਤਿੰਨ ਜਣੇ (ਹਰਭਜਨ ਸਿੰਘ ਸਿਤਾਰ, ਗੁਰਦੇਵ ਸਿੰਘ ਸਰੋਦ ਤੇ ਮੇਰਾ ਸਰੀਰ) ਬੰਬਈ ਤੋਂ ਹੋ ਕੇ ਹੀ ਦਿੱਲੀ ਜਾਵਾਂਗੇ। ਫਾਰਮ ਤੋਂ ਵਾਪਸ ਆ ਕੇ ਸ੍ਰੀ ਤਿਲਕਰਾਜ ਕਪੂਰ ਨੂੰ ਬੰਬਈ ਦੇ ਬਹਾਨੇ ਯਾਦ ਕਰਦੇ ਰਹੇ ਸਾਂ। ਇਹ ਵੀ ਯਾਦ ਆ ਰਿਹਾ ਸੀ ਕਿ ਹਰਭਜਨ ਸਿੰਘ ਹੋਰਾਂ ਦਾ ਫਾਰਮ ਵੇਖਕੇ ਸਤਿਗੁਰੂ ਜੀ ਕਿੰਨਾ ਪਸੰਦ ਕਰਦੇ?

ਸੰਤ ਹਰਭਜਨ ਸਿੰਘ ਹੁਰਾਂ ਨੂੰ ਵੀ ਸਤਿਗੁਰੂ ਜੀ ਬਾਰ ਬਾਰ ਚੇਤੇ ਆ ਰਹੇ ਸਨ ਕਿ ਜਿਨ੍ਹਾਂ ਦੀ ਜੇ ਮੌਜੂਦਗੀ ਮਿਲ ਜਾਂਦੀ ਤਾਂ ਇਸ ਸੰਗੀਤ ਸਭਾ ਨੂੰ ਚਾਰ ਚੰਨ ਲਗ ਜਾਂਦੇ!

## ਸਰਸਵਤੀ ਭਵਨ ਵਿਚ ਦੂਜੀ ਸੰਗੀਤ ਸਭਾ

ਅੱਜ ਦੇ ਪ੍ਰਮੁਖ ਕਲਾਕਾਰ ਸ. ਗੁਰਦੇਵ ਸਿੰਘ ਸਰੋਦ ਅਤੇ ਪੰ: ਦੁਰਗਾ ਲਾਲ ਦਾ ਨ੍ਰਿਤ ਸੀ, ਜਿਸਨੂੰ ਪਿਛਲੇ ਦਿਨੀਂ ਦਿੱਲੀ ਵਿਚ ਸੰਤ ਹਰਿਭਜਨ ਸਿੰਘ ਬਹੁਤ ਪਸੰਦ ਕਰਕੇ ਆਏ ਸਨ।

ਪੰ: ਦੁਰਗਾ ਲਾਲ ਨੂੰ ਲਿਆਉਣ ਲਈ ਕੱਲ੍ਹ ਦੀ ਹੀ ਕਾਰ ਇੰਦੌਰ ਭੇਜੀ ਹੋਈ ਸੀ। ਉਹ 5 ਵਜੇ ਤਕ ਔਰੰਗਾਬਾਦ ਪਹੁੰਚ ਚੁਕੇ ਸਨ। ਪਰ ਗੁਰਦੇਵ ਸਿੰਘ 7 ਵਜੇ ਸ਼ਾਮ ਤੋਂ ਹੀ ਕਹਿ ਰਿਹਾ ਸੀ ਕਿ ਉਸਦਾ ਜੀ ਹੀ ਸਰੋਦ ਵਜਾਉਣ ਤੇ ਨਹੀਂ ਸੀ ਕਰ ਰਿਹਾ ਭਾਵ ਕਿ ਮੂਡ ਹੀ ਨਹੀਂ ਸੀ ਬਣ ਰਿਹਾ।

ਅਸੀਂ ਸੰਗੀਤ ਸੰਬੰਧਤ, ਸਣੇ ਸੰਤ ਸੰਤੋਖ ਸਿੰਘ ਭੈਣੀ ਸਾਹਿਬ ਦੇ, ਜੋ ਪਰਸੋਂ ਦੇ ਅਪਣੇ ਬੇਟੇ ਪਿੰਕੀ ਸੁਖਵਿੰਦਰ ਸਿੰਘ ਨੂੰ ਲੈ ਕੇ ਆਏ ਹੋਏ ਸਨ ਸਰਸਵਤੀ ਭਵਨ ਕਾਲਿਜ ਦੇ ਹਾਲ ਵਿਚ 7.30 ਵਜੇ ਪੁਜੇ ਤਾਂ ਸ੍ਰੀ ਭਗਵਾਨ ਦਾਸ ਵਰਮਾ ਸੰਗੀਤ ਸਭਾ ਦਾ ਆਰੰਭ ਕਰ ਰਹੇ ਸਨ।

ਸਭ ਤੋਂ ਪਹਿਲਾਂ ਸ੍ਰੀ ਉੱਤਮ ਰਾਓ (ਨਾਵੀਨਾ) ਨੇ ਅਪਣੇ ਸਾਥੀਆਂ ਨਾਲ ਰਾਗ ਯਮਨ ਪ੍ਰਸਤੁਤ ਕੀਤਾ ਅਤੇ ਫਿਰ ਇਕ ਭਜਨ ਕਬੀਰ ਜੀ ਦਾ। ਕੁੱਲ ਮਿਲਾ ਕੇ ਪੇਸ਼ਕਾਰੀ ਅੱਛੀ ਰਹੀ। ਆਰੰਭ ਵਿਚ ਸ਼ਰੋਤਾ 200 ਦੇ ਕਰੀਬ ਸੀ। ਉਨ੍ਹਾਂ ਦੀ ਸ਼ਬਦ ਸਮਾਪਤੀ ਤਕ ਸਰੋਤਾ 400 ਹੋ ਗਿਆ।

8.30 ਤਕ ਸਾਡੇ ਸਾਥੀ ਹਰਭਜਨ ਸਿੰਘ ਸਿਤਾਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੰਗੀਤ ਪੀਠ ਦਾ ਉਸਤਾਦ ਤੇ ਉਸਤਾਦ ਅਮਜਦ ਅਲੀ ਦੇ ਸ਼ਾਗਿਰਦ ਦੱਸ ਕੇ ਪੇਸ਼ ਕੀਤਾ ਗਿਆ। ਪਿੰਕੀ ਨੇ ਸੰਗਤ ਕਰਨੀ ਸੀ। ਰਾਗ ਸੀ ਸਰਸਵਤੀ। ਇਕ ਵਾਰ ਫਿਰ ਮੰਚ ਤਿੰਨ ਨਾਮਧਾਰੀਆਂ ਦੇ ਦਰਸ਼ਕਾਂ ਨੂੰ ਦਰਸ਼ਨ ਕਰਵਾ ਰਿਹਾ ਸੀ। ਤੀਜਾ ਸੀ

ਪਿੰਕੀ ਦਾ ਵਡਾ ਭਾਈ ਸੁਖਦੇਵ ਸਿੰਘ ਤਾਨਪੂਰੇ ਤੇ। ਹੌਲੀ ਹੌਲੀ ਸਿਤਾਰ ਨੇ ਰੰਗ ਬੰਨ੍ਹ ਦਿਤਾ।

ਤਬਲੇ ਤੇ ਸੰਗਤ ਸ਼ੁਰੂ ਹੋ ਗਈ ਤਾਂ ਪਿੰਕੀ ਗੁੰਨ ਗੁੰਨ ਧਾਮਾ ਵਜਾਣ ਤੇ ਪੁੜੇ ਦੀ ਕਿਨਾਰ ਖੜਕਾਣ ਲਗਾ ਤਾਂ ਸਰੋਤੇ ਇਕਦਮ ਚੌਂਕ ਉਠੇ। ਸਮ ਆਉਣ ਤੇ ਆਹਾ, ਵਾਹਵਾ, ਸ਼ਬਾਸ਼ ਦੀ ਆਵਾਜ਼ਾਂ ਆਉਣ ਲਗੀਆਂ।

9.10 ਵਜੇ ਰਾਤੀ ਤਾਲੀਆਂ ਦੀ ਕੜਕੁਟ ਵਿਚ ਸਿਤਾਰ ਵਾਦਕ ਤੇ ਤਬਲਾ ਵਾਦਕ ਮੰਚ ਤੇ ਆਏ। ਲੋਕਾਂ ਨੇ ਭਰਪੂਰ ਸੁਆਗਤ ਕੀਤਾ।

ਫੇਰ ਵਾਰੀ ਆਈ ਬਲਜੀਤ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ ਤੇ ਸੁਖਵਿੰਦਰ ਸਿੰਘ ਪਿੰਕੀ ਦੀ। ਸਤਿਗੁਰੂ ਜੀ ਦੀ ਸਿਖਾਈ ਗੀਤ 'ਕਰੁਣਾ ਨਿਧਾਨ' ਰਾਗ ਯਮਨ ਅਤੇ ਪੌਣੇ ਪੰਦਰਾਂ ਮਾਤਰਾ ਵਿਚ ਗਾਉਣ ਦੀ। ਸਤਿਗੁਰੂ ਜੀ ਨਾਲ ਹੁੰਦੇ ਤਾਂ ਤਕੜਾ ਰੀਹਰਸਲ ਹੋ ਜਾਂਦਾ, ਪਰ ਫਿਰ ਵੀ ਬੱਚਿਆਂ ਨੇ ਇਸ ਗੀਤ ਨੂੰ ਠੀਕ ਤਰ੍ਹਾਂ ਪੇਸ਼ ਕਰਕੇ ਸ਼ਰੋਤਿਆਂ ਤੋਂ ਵਾਹਵਾ ਖੱਟੀ। ਸਟੇਜ ਸਕੱਤਰ ਸ਼੍ਰੀ ਵਰਮਾ ਨੇ ਸ੍ਰੀ ਸਤਿਗੁਰੂ ਜੀ ਦੀ ਇਸ ਰਚਨਾ ਬਾਰੇ ਸਰੋਤਿਆਂ ਨੂੰ ਪਹਿਲੇ ਹੀ ਜਾਣੂੰ ਕਰਵਾ ਦਿਤਾ ਸੀ।

9.30 ਵਜੇ ਸ੍ਰੀ ਦੱਤਾ ਚੌਂਗਲੇ ਨੇ, ਸ੍ਰੀ ਗਿਰੀਸ਼ ਚੌਧਰੀ ਦੇ ਤਬਲਾ ਵਾਦਨ ਨਾਲ ਰਾਗ ਵਿਚ ਸ਼ਾਨਦਾਰ ਬਾਂਸਰੀ ਵਾਦਨ ਕੀਤਾ। ਸਾਰੇ ਕਲਾਕਾਰ ਹੀ ਜੁਆਨ ਸਨ। ਪ੍ਰਸ਼ੰਸਾ ਖ਼ੂਬ ਖੱਟੀ। ਏਸੇ ਇਲਾਕੇ ਦੇ ਜਾਣੇ ਪਛਾਣੇ ਕਲਾਕਾਰ ਸਨ।

ਅੱਜ ਇਸ ਵੇਲੇ ਤਕ ਹਾਲ ਦੀ ਕੋਈ ਕੁਰਸੀ ਖਾਲੀ ਨਹੀਂ ਸੀ। ਸ਼ਰੋਤਿਆਂ ਦੀ ਕਮੀ ਨਹੀਂ ਵਿਆਪਦੀ 8 ਤੋਂ 10 ਸੌ ਦੇ ਕਰੀਬ ਉਪਸਥਿਤੀ ਹੈ। ਬੜਾ ਪ੍ਰਭਾਵਸ਼ਾਲੀ ਸੀ ਬਾਂਸਰੀ ਵਾਦਨ! ਦੱਤਾ ਚੌਧਰੀ ਨੇ ਜਿਵੇਂ ਪੌਣਾ ਘੰਟਾ ਸਰੋਤੇ ਕੀਲੀ ਰਖੇ।

### ਅਸੀਂ ਘਰ ਵਾਪਸ

10.10 ਵਜੇ ਰਾਤ ਤਕ ਬੰਸਰੀ ਵਾਦਨ ਉਪਰੰਤ ਇਕ ਹੋਰ ਲੋਕਲ ਕਲਾਕਾਰ ਨੇ ਗਉਂਕੇ ਰੰਗ ਬੰਨਿਆ ਤਦ ਤਕ ਸਾਰਾ ਨਾਮਧਾਰੀ ਗਰੁਪ ਪ੍ਰਸ਼ਾਦ ਛਕਣ ਸੰਤ ਹਰਭਜਨ ਸਿੰਘ ਠੇਕੇਦਾਰ ਦੇ ਘਰ ਆ ਗਿਆ।

ਕੁਛ ਸਮਾਂ ਪਿਛੋਂ ਸ. ਹਰਭਜਨ ਸਿੰਘ ਇਕ ਜੱਜ ਸਾਹਿਬ (ਕੋਰਟ ਦੇ) ਤੇ ਹੋਰ ਵਿਅਕਤੀਆਂ ਨਾਲ ਘਰ ਆਏ। ਸ੍ਰੀ ਵੈਂਕਟੇਸ਼ ਸਿਹਲਵੀ ਜੋ ਸਿਵਲ ਮੈਜਿਸਟਰੇਟ ਸਨ ਨੇ ਪਿੰਕੀ ਨੂੰ ਸੱਦ ਕੇ ਉਹਦੀ ਕਲਾ ਨੂੰ ਸ਼ਾਬਾਸ਼ ਦਿੱਤੀ ਅਤੇ ਪਿਆਰ ਕੀਤਾ।

### ਹਾਲ ਵਿਚ ਦੋਬਾਰਾ

11.15 ਤਕ ਸਾਡੇ ਪ੍ਰਸ਼ਾਦ ਪਾਣੀ ਛਕ ਕੇ ਆਉਣ ਉਪਰੰਤ ਹਾਲ ਤਾਂ ਖਚਾ ਖਚ ਭਰਿਆ ਹੋਇਆ ਸੀ। ਲੋਕ ਹਾਲ ਤੋਂ ਬਾਹਰ ਵੀ ਵੱਡੀ ਗਿਣਤੀ ਵਿਚ ਖਲੋਤੇ ਹੋਏ ਸਨ।

### ਗੁਰਦੇਵ ਸਿੰਘ ਦਾ ਸਰੋਦ

ਹਾਲ ਦੇ ਸਿਹਨ ਵਿਚ ਤਾਂ ਮੋਟਰਾਂ ਕਾਰਾਂ, ਸਕੂਟਰਾਂ ਸਾਈਕਲਾਂ ਦੀ ਭਰਮਾਰ ਸੀ। ਅੰਦਰ ਮੰਚ ਉਪਰ ਸ੍ਰੀ ਗੁਰਦੇਵ ਸਿੰਘ ਸਰੋਦ ਦੁਆਰਾ ਰਾਗ ਦਰਬਾਰੀ ਦਾ ਸੁੰਦਰ ਪਰਦਰਸ਼ਨ ਹੋ ਰਿਹਾ ਸੀ। ਮੁਗਧਕਾਰੀ ਤਬਲਾ, ਸੰਗਤ ਕਰ ਰਿਹਾ ਸੀ ਸੁਭਾਸ਼ ਨਿਰਮਾਣ। ਤਾਲੀਆਂ ਦੀ ਗੜਗੜਾਹਟ ਤੇ ਦਾਦ ਦੇ ਸ਼ਬਦ ਬਹੁਤ ਵਾਰ ਸੁਣਨ ਨੂੰ ਮਿਲੇ। ਸਰੋਦ ਬਹੁਤ ਜਬਰਦਸਤ ਵਜ ਗਿਆ। 11.45 ਹੋ ਗਏ ਰਾਤ ਦੇ। ਲੋਕ ਹਰਸ਼ ਉੱਲਾਸ ਨਾਲ ਭਰਪੂਰ ਝੂਮਦੇ ਰਹੇ ਅਤੇ ਵਾਹਵਾ! ਕਿਆ ਬਾਤ ਹੈ!! ਕਹਿੰਦੇ ਰਹੇ। ਅਤੇ ਇਸ ਸਮੇਂ ਸ. ਹਰਭਜਨ ਸਿੰਘ ਠੇਕੇਦਾਰ ਹੁਰਾਂ ਨੂੰ ਪਬਲਿਕ ਵਿਚੋਂ ਆਵਾਜ਼ ਦੇ ਕੇ ਸ੍ਰੀ ਨਾਥ ਕੇਰਲਕਰ, ਮੁਖ ਆਰਗੇਨਾਈਜ਼ਰ, ਨੇ ਕਿਹਾ: ਬਸ, ਬਹੁਤ ਹੀ ਬਢੀਆ ਸਰੋਦ ਵਜੀ।

ਸ੍ਰੀ ਵਰਮਾ ਨੇ ਪਬਲਿਕ ਨੂੰ ਕਿਹਾ: ਔਰ ਕੁਛ ਨਹੀਂ ਕਹਿਨਾ ਜੋੜੀ ਕੋ, ਬਸ, ਚਸ਼ਮੇ ਬਦ ਦੂਰ। ਅਤੇ ਉਤਸਾਹਤ ਹੋ ਕੇ ਗੁਰਦੇਵ ਸਿੰਘ ਨੇ ਰਾਗਮਾਲਾ ਛੇੜ ਲਈ। ਪੂਰੇ 12 ਵਜੇ ਸਰੋਦ ਸਮਾਪਤੀ ਹੋਈ।

## ਨਿਰਤ ਪੰ: ਦੁਰਗਾਲਾਲ ਦਾ

ਅਗਲੇ ਦਿਨ ਦਾ ਆਰੰਭ ਸਮਾਂ ਆ ਚੁਕਾ 12.15 AM ਤੇ ਪੰ: ਦੁਰਗਾਲਾਲ ਦੇ ਨਿਰਤ ਦੀ ਤਿਆਰੀ ਹੋਈ। ਉਨ੍ਹਾਂ ਦੀ ਪਾਰਟੀ ਦੀਆਂ ਸੁਰਾਂ ਵਾਤਾਵਰਣ ਵਿਚ ਛਾ ਗਈਆਂ। ਤਾਂ ਬਣੇ ਸਜੇ ਦੁਰਗਾ ਲਾਲ, ਸਫੈਦ ਚੋਗੇ ਤੇ ਪਜਾਮੇ ਨਾਲ ਤੇ ਲਾਲ ਰੰਗੇ ਦੁਪਟੇ ਦਾ ਕਮਰਕਸਾ ਲਾਈ, ਮੰਚ ਉਪਰ ਚਰਨਾਂ ਦੁਆਰਾ ਛਣਕਦੇ ਸ਼ਿਵ ਵੰਦਨਾ ਕਰਨ ਹਿਤ ਆ ਪਹੁੰਚੇ। ਅਤੇ ਫਿਰ ਉਠਾਨਾਂ, ਬੜ੍ਹਤਾਂ ਚੜ੍ਹਤਾਂ ਤੇ ਪਤਾ ਨਹੀਂ ਕੀ ਕੁਝ? ਅਤੇ ਫਿਰ ਪ੍ਰਸੰਸਾ, ਹਾਸੇ ਤੇ ਦਾਦ ਦੇ ਵਖ ਵਖ ਸ਼ਬਦ! ਸਵਾ ਦੋ ਵਜੇ ਤਕ ਪੰ: ਦੁਰਗਾਲਾਲ ਦੇ ਚਰਨਾਂ, ਅੰਗ ਪ੍ਰਦਰਸ਼ਨ, ਨ੍ਰਿਤ ਬੋਲਾਂ ਅਤੇ ਮਧੁਰ ਮੁਸਕਾਨਾਂ ਨੇ ਉਹ ਰੰਗ ਬੰਨ੍ਹਿਆ ਕਿ ਔਰੰਗਾਬਾਦ ਦੇ ਲੋਕ ਜੁਗਾਂ ਤਕ ਯਾਦ ਰਖਣਗੇ।

ਸਭਾ ਸਮਾਪਤੀ ਤੇ, ਜਾਂਦੇ ਹੋਏ ਲੋਕ ਸੰਤ ਹਰਭਜਨ ਸਿੰਘ, ਸੂਬਾ ਜੀ ਅਤੇ ਐਸੋਸੀਏਸ਼ਨ ਪ੍ਰਸ਼ੰਸਾ ਦੇ ਬੋਲ ਕਹਿੰਦੇ ਸੰਤੁਸ਼ਟਾ ਦੀ ਮੋਹਰ ਲਗਾਂਦੇ ਗਏ।

## 14 ਫਰਵਰੀ 1982, ਐਤਵਾਰ
## ਔਰੰਗਾਬਾਦ (ਮਹਾਰਾਸ਼ਟਰ)

ਕੱਥਕ ਨ੍ਰਿਤ ਦੇ ਸਰਵੋਤਮ ਕਲਾਕਾਰ ਨੂੰ ਉਸਦੇ ਸਥਾਨ 'ਨੰਦਨਵਣ' ਛੱਡਣ ਤੋਂ ਪਹਿਲਾਂ, ਲਗਭਗ ਸਵੇਰੇ 9.15 ਵਜੇ, 5000/- ਨਗਦ ਭੇਟ ਕੀਤਾ ਗਿਆ। ਸ. ਬਲਜਿੰਦਰ ਸਿੰਘ ਤੋਂ ਇਹ ਰਕਮ ਗੁਰਦੇਵ ਸਿੰਘ ਸਰੋਦ ਨੇ ਪੰ: ਦੁਰਗਾਲਾਲ ਜੀ ਨੂੰ ਦਿਤੀ।

<u>ਮੌਜਾਂ ਸੰਤਾਂ ਦੇ ਫਾਰਮ ਤੇ</u>

ਰਾਤੀਂ ਐਲਾਨ ਕਰ ਦਿਤਾ ਗਿਆ ਕਿ ਸਵੇਰੇ 10 ਤੋਂ 1 ਵਜੇ ਤਕ ਸੰਤ ਹਰਭਜਨ ਸਿੰਘ ਦੇ ਫਾਰਮ ਤੇ ਅਖੰਡ ਪਾਠ ਦਾ ਭੋਗ ਤੇ ਕੀਰਤਨ ਦੇ ਪ੍ਰੋਗਰਾਮ ਨਾਲ ਲੰਗਰ ਵੀ ਏਥੇ ਹੀ ਹੋਵੇਗਾ। ਸਾਰੇ ਸੱਜਣ ਦਰਸ਼ਨ ਦੇਣ। ਡੇਰੀ ਪਾਸੋਂ ਗੱਡੀਆਂ ਚਲਣਗੀਆਂ ਅਤੇ ਅਸੀਂ ਵੀ ਨੰਦਨਵਨ ਛੱਡ ਮੈਟਾਡੋਰ ਤੇ 15 ਕਿਲੋਮੀਟਰ ਦੇ ਫਾਸਲੇ ਤੇ ਫਾਰਮ ਹਾਊਸ ਵਿਖੇ ਪਹੁੰਚ ਗਏ। ਜਿਥੇ ਔਰੰਗਾਬਾਦ ਦੇ ਕਿਸੇ ਗੁਰਦੁਆਰੇ ਦੇ ਕੀਰਤਨਕਾਰ, ਗਿਆਨੀ ਚਰਨ ਸਿੰਘ ਤੇ ਰਾਗੀ, ਉੱਚੀਆਂ ਧੀਮੀਆਂ ਸੁਰਾਂ ਨਾਲ ਗੁਰਬਾਣੀ ਸੁਣਾ ਨਿਹਾਲ ਕਰ ਰਹੇ ਸਨ। ਬਹੁਤ ਸਾਰੇ ਗ਼ੈਰ ਨਾਮਧਾਰੀ ਪ੍ਰਤਿਸਠਤ ਸੱਜਣ ਤੇ ਬੀਬੀਆਂ ਦਰੀਆਂ ਉੱਤੇ ਬੈਠੇ ਮੁਗਧ ਹੋ ਸੁਣ ਰਹੇ ਸਨ। ਦੂਜੇ ਪਾਸੇ ਸੋਧੀ ਅਤੇ ਅ-ਸੋਧੀ ਪੂਰੀਆਂ ਅਤੇ ਪ੍ਰਸ਼ਾਦੇ ਪਕਾ ਰਹੇ ਸਨ।

ਗੱਲ ਕੀ ਫਾਰਮ ਦਾ ਇਹ ਘਰ ਇਸ ਵੇਲੇ 3-400

ਵਿਅਕਤੀਆਂ ਦੇ ਹੋਣ ਨਾਲ ਸ਼ੋਭਾ ਪਾ ਰਿਹਾ ਸੀ। ਸ. ਹਰਭਜਨ ਸਿੰਘ-ਸੂਬਾ ਹਰਬੰਸ ਸਿੰਘ ਜੀ ਦੋਸ਼ੀ ਅਤੇ ਹੋਰ ਕਾਰਿੰਦੇ ਸੁਆਗਤ ਸਤਿਕਾਰ ਵਿਚ ਰੁਝੇ ਹੋਏ ਸਨ। ਸੰਤ ਹਰਭਜਨ ਸਿੰਘ ਇਸ ਇਲਾਕੇ ਵਿਚ ਕਾਫ਼ੀ ਲੋਕਪ੍ਰਿਯ ਹਨ। ਹਰ ਖੇਤਰ ਦੇ ਅਫਸਰ ਅਧਿਕਾਰੀ ਵੀ ਆਪਦੇ ਪ੍ਰਭਾਵ ਅਧੀਨ ਸਨ।

ਗਿਆਨੀ ਜੀ ਦੇ ਦੋ ਸ਼ਬਦਾਂ ਬਾਅਦ ਜਥੇਦਾਰ ਗਿਆਨ ਸਿੰਘ ਵੀਰੋ ਕੇ ਵਾਲਿਆਂ ਦਾਨ ਸਿੰਘ, ਗੁਰਮੁਖ ਸਿੰਘ ਖਾਰਾ ਆਦਿ ਨਾਲ ਹੱਲੇ ਦਾ ਦੀਵਾਨ ਸਜਾਇਆ। ਡੇਢ ਘੰਟਾ ਆਪਨੇ ਪ੍ਰਭਾਵਸ਼ਾਲੀ ਕੀਰਤਨ ਅਤੇ ਵਿਆਖਿਆ ਕੀਤੀ। ਜਥੇਦਾਰ ਜੀ ਨੇ ਇਕ ਬੜੇ ਪਤੇ ਦੀ ਗੱਲ ਦੱਸੀ ਕਿ ਅਸੀਂ ਲੋਕੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਾਨਤਾ ਤਾਂ ਕਰਦੇ ਹਾਂ ਪਰ ਸ੍ਰੀ ਗ੍ਰੰਥ ਸਾਹਿਬ ਵੀ ਬਣਨ ਲਈ ਤੇ ਕੈਸਾ ਬਣਨ ਲਈ ਪ੍ਰੇਰਦੇ ਹਨ। ਇਹਦੀ ਸਾਨੂੰ ਕੋਈ ਚਿੰਤਾ ਨਹੀਂ ਹੁੰਦੀ। ਨਾ ਇਹ ਸਮਝਣ ਦੀ ਕੋਸ਼ਿਸ਼ ਹੀ ਕਰਦੇ ਹਾਂ। 400 ਵਿਅਕਤੀਆਂ ਦੇ ਇਸ ਇਕੱਠ ਵਿਚ ਬੋਲਣ ਦਾ ਅਵਸਰ ਮੈਨੂੰ ਵੀ ਮਿਲਿਆ। ਮੇਰੇ ਕਥਨ ਦਾ ਤੱਤ ਇਹ ਸੀਃ ਬੁਲਿਆ! ਰੱਬ ਦਾ ਕੀ ਪਾਉਣਾ, ਐਧਰੋਂ ਪੁੱਟਣਾ ਤੇ ਓਧਰ ਲਾਉਣਾ।

ਮੈਨੂੰ ਸੁਣਨ ਤੋਂ ਪਿਛੋਂ, ਪੂਰੀਆਂ, ਕੜਾਹ ਪ੍ਰਸ਼ਾਦ, ਛੋਲੇ ਤੇ ਚਾਵਲਾਂ ਦਾ ਭਰਪੂਰ ਲੰਗਰ ਵਰਤਿਆ। ਵਿਦਾਇਗੀ ਸਮੇਂ ਸੰਤ ਹਰਭਜਨ ਸਿੰਘ ਨੇ 30 ਬਾਹਰੋਂ ਆਏ ਸੱਜਣਾਂ ਨੂੰ ਬੈੱਡ ਕਵਰ, ਜਾਂ ਪਹਿਨਣ ਲਈ ਵਧੀਆ ਸੂਟਾਂ ਦਾ ਕਪੜਾ ਲੈ ਦਿਤਾ ਅਤੇ ਹਰੇਕ ਨੂੰ 100/- ਤੋਂ 1000/- ਤਕ ਖਰਚ ਭੇਟ ਕੀਤਾ। ਸਾਡੇ ਚੋਂ ਗੁਰਦੇਵ ਸਿੰਘ ਸਰੋਦ ਨੂੰ 3000/- ਦੇ ਕੇ ਸਿੰਘ ਨੇ ਖੁਸ਼ੀਆਂ ਲਈਆਂ।

ਸੰਤ ਹਰਭਜਨ ਸਿੰਘ ਠੇਕੇਦਾਰ ਨਿਮਰਤਾ, ਉਦਾਰਤਾ, ਪ੍ਰਸੰਨਤਾ ਰਖਦਿਆਂ ਦੂਜਿਆਂ ਤੋਂ ਕੁਰਬਾਨ ਹੋਣ ਵਾਲੇ ਵਿਅਕਤੀ ਹਨ।

ਅੱਜ ਸੰਤ ਸੰਤੋਖ ਸਿੰਘ ਭੈਣੀ ਸਾਹਿਬ ਤਾਂ ਕਿਸ਼ੋਰ ਜਨਾਂ ਨੂੰ

ਨਾਲ ਲੈ 7.30 ਵਜੇ ਰਾਤ ਦੀ ਗੱਡੀ ਤੇ ਵਾਪਸੀ ਕੀਤੀ। ਪੰਡਿਤ ਹਰਭਜਨ ਸਿੰਘ ਵੀ ਏਸੇ ਗੱਡੀ ਤੇ ਚੜ੍ਹੇ। ਸੰਤ ਗਿਆਨ ਸਿੰਘ ਵੀਰੋਕੇ ਬਾਬਾ ਸੁੰਦਰ ਸਿੰਘ ਫਰੀਦ ਜੀ ਦਾ ਜਥਾ 23.2.82 ਨੂੰ ਚਲੇਗਾ। ਸਾਡਾ ਗਰੁੱਪ ਜਿਸ ਵਿਚ ਗੁਰਦੇਵ ਸਿੰਘ ਹਰਭਜਨ ਸਿੰਘ ਤੇ ਮੇਰਾ ਸਰੀਰ ਸ਼ਾਮਲ ਹੈ ਰਾਤੀ 2.30 ਦੀ ਗੱਡੀ ਤੇ ਮਨਮਾਡ ਲਈ ਚਲ ਪਏ ਪਰ ਅਸੀਂ ਅਜੇ ਬੰਬਈ ਜਾਣਾ ਹੈ।

ਪਹਿਲਵਾਨ ਕਰਤਾਰ ਸਿੰਘ ਨਾਲ ਗੱਲਬਾਤ ਤੋਂ ਪਤਾ ਲਗਾ ਕਿ ਉਹ ਨਾਮਧਾਰੀਆਂ ਦੇ ਵਿਸ਼ਾਲ ਖੇਤਰ ਦਾ ਵਾਕਫ਼ ਹੈ ਤੇ ਭਾਵੇਂ ਇਹ ਕੰਮ ਫਿਲਮਾਂ ਵਿਚ ਕਰਦਾ ਹੈ, ਪ੍ਰੰਤੂ ਰਿਹਾਇਸ਼ ਮਾਟੂੰਗਾ ਵਾਲੀ ਨਾਮਧਾਰੀ ਧਰਮਸ਼ਾਲਾ ਵਿਚ ਰਖੀ ਹੋਈ ਹੈ।

# 15 ਫਰਵਰੀ 1982, ਸੋਮਵਾਰ
## ਬੰਬਈ

<u>ਨਾਮਧਾਰੀ ਧਰਮਸ਼ਾਲਾ ਬੰਬਈ</u>

12 ਵਜੇ ਦੁਪਹਿਰ ਤਕ ਅਸੀਂ ਬੰਬਈ ਆਣ ਉਤਰੇ। ਡੇਰਾ ਨਾਮਧਾਰੀ ਧਰਮਸ਼ਾਲਾ ਵਿਚ ਆ ਲਾਇਆ। ਅੱਜ ਕੱਲ੍ਹ ਸੁਰਿੰਦਰ ਸਿੰਘ ਸੁਮਨ (ਗੀਤਕਾਰ) ਵੀ ਧਰਮਸ਼ਾਲਾ ਵਿਖੇ ਰਹਿੰਦਾ ਹੈ। ਏਥੇ ਹੀ ਸਾਨੂੰ ਪੰ: ਸ਼ਿਵ ਕੁਮਾਰ ਦੇ ਸੰਤੂਰ ਸ਼ਾਗਿਰਦ ਕਿਰਨਪਾਲ ਸਿੰਘ ਤੇ ਹਰਜਿੰਦਰ ਸਿੰਘ ਮਿਲੇ। ਸੰਤ ਹਜ਼ੂਰ ਸਿੰਘ ਗੁਲਾਟੀ, ਸੰਤ ਦਲੀਪ ਸਿੰਘ, ਸੰਤ ਕਰਤਾਰ ਸਿੰਘ ਪ੍ਰਧਾਨ, ਸ. ਅਜੀਤ ਸਿੰਘ ਠੇਕੇਦਾਰ, ਸ. ਬਚਨ ਸਿੰਘ ਠੇਕੇਦਾਰ ਆਦਿ ਸਜਣਾਂ ਦੇ ਦੀਦਾਰੇ ਏਥੇ ਹੀ ਹੋ ਗਏ।

ਅਸੀਂ ਸ. ਵਰਿੰਦਰ ਸਿੰਘ ਖੁਰਾਣਾ ਨੂੰ ਮਿਲਣ ਗਏ। ਉਹ 3-4 ਦਿਨ ਨਜ਼ਲੇ ਦੇ ਕਾਬੂ ਆਇਆ ਢਿੱਲਾ ਮੱਠਾ ਰਹਿ ਕੇ ਅੱਜ ਹੀ ਘਰੋਂ ਨਿਕਲਿਆ ਸੀ। ਸਾਨੂੰ ਬੀਬੀ ਹਰਭਜਨ ਕੌਰ, ਨਰਿੰਦਰ ਪਤਨੀ ਮਿਲੀ। ਉਸਨੇ ਜਲ ਪਾਣੀ ਦੀ ਸੇਵਾ ਕਰਦਿਆਂ ਦੱਸਿਆ: ਭੈਣ ਜੀ ਦਾ ਬੈਂਕੋਕ ਤੋਂ ਫੋਨ ਆਇਆ ਹੈ ਕਿ ਸਤਿਗੁਰੂ ਜੀ 18 ਫਰਵਰੀ ਨੂੰ ਬੈਂਕੋਕ ਦਰਸ਼ਨ ਦੇ ਰਹੇ ਹਨ। ਬੀਬੀ ਨੇ ਸ. ਸੁਰਿੰਦਰ ਸਿੰਘ ਮਨਚੰਦਾ ਦਾ ਫੋਨ ਵੀ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਸਿਹਤ ਵਲੋਂ ਅਸਲੋਂ ਤੰਦਰੁਸਤ ਹਨ ਤੇ ਸੁਰਿੰਦਰ ਸਿੰਘ ਇਹਨਾਂ ਨਾਲ ਸੰਬੰਧਤ ਕੰਮ ਕਾਜ ਕਾਰਨ ਏਅਰਪੋਰਟ ਤਕ ਹੀ ਨਾਲ ਆਏਗਾ।

ਅਸੀਂ ਰਾਤ ਦਾ ਲੰਗਰ ਸੰਤ ਹਜ਼ੂਰ ਸਿੰਘ ਗੁਲ਼ਾਟੀ ਵਲ ਹੀ ਕੀਤਾ ਤੇ ਇਹਨਾਂ ਦੇ ਘਰ ਹੀ ਰਾਤ ਸੁਖਪੂਰਣ ਬਿਤਾਈ।

ਸੰਤ ਹਜ਼ੂਰ ਸਿੰਘ ਨੇ ਧਰਮਸ਼ਾਲਾ ਵਿਖੇ ਖੋਏ ਦੇ ਲੱਡੂ ਮੱਥਾ ਟੇਕੇ ਅਤੇ ਅਰਦਾਸ ਕਰਵਾਈ ਕਿ ਉਹਦੇ ਲੜਕੇ ਗੁਰਵਿੰਦਰ ਸਿੰਘ ਦੇ ਕੰਮ ਵ੍ਹਿਚ ਵਾਧਾ ਹੋਵੇ। ਸੰਤ ਹਜ਼ੂਰ ਸਿੰਘ ਨੇ ਕਿਸੇ ਦੂਰ ਦੇ ਖੇਤਰ, ਬੰਬਈ ਵਿਚ ਹੀ ਲੰਮੀ ਚੌੜੀ ਜਗਹ ਕਰਾਏ ਤੇ ਲੈ ਕੇ ਵੱਡੇ ਪੈਮਾਨੇ ਤੇ ਕੱਪੜੇ ਪ੍ਰਿੰਟ ਕਰਨ ਦਾ ਕੰਮ ਆਰੰਭ ਕੀਤਾ ਹੈ। ਕੱਪੜਾ ਸਿੱਧਾ ਮਿੱਲ ਤੋਂ ਹੀ ਪ੍ਰਿੰਟ ਹੋਣ ਲਈ ਆਇਆ ਕਰੇਗਾ।

## 16 ਫਰਵਰੀ 1982, ਮੰਗਲਵਾਰ
## ਬੰਬਈ

ਅੱਜ ਦਾ ਦਿਨ ਅਸਾਂ ਮੇਲ ਮੁਲਾਕਾਤਾਂ ਵਿਚ ਬਿਤਾਇਆ। ਪਹਿਲਾਂ, ਕੁਰੂ ਦੇ ਰਮੇਸ਼ ਮਹੱਲ ਵਿਚ ਜਾ ਕੇ ਸ੍ਰੀ ਟੀ.ਆਰ. ਕਪੂਰ ਪਰਵਾਰ ਨੂੰ ਮਿਲੇ। ਸਤਿਗੁਰੂ ਜੀ ਦਾ ਉਹਨਾਂ ਪ੍ਰਤੀ ਧਿਆਨ ਉਹਨਾਂ ਨੂੰ ਦਰਸਾਇਆ। ਪਰਵਾਰ ਨੂੰ ਖੁਸ਼ੀ ਹੋਈ। ਉਹਨਾਂ ਵੀ ਦੱਸਿਆ ਕਿ ਸਾਡੇ ਵਲ ਗੁਰੂ ਘਰੋਂ ਕੁਝ ਫੋਟੋ ਅਪੜੀਆਂ ਹਨ। ਕਪੂਰ ਸਾਹਿਬ ਘਰ ਨਹੀਂ ਮਿਲੇ। ਅਸੀਂ ਅੱਜ ਸ੍ਰੀ ਕਪੂਰ ਸਾਹਿਬ ਦੀ ਮਾਤਾ ਨੂੰ ਵੀ ਮਿਲੇ। ਉਹ ਕੁਝ ਦਿਨਾਂ ਦੇ ਅੰਮ੍ਰਿਤਸਰੋਂ ਏਥੇ ਆਏ ਹੋਏ ਹਨ। ਬੀਬੀ ਰੁਮੇਸ਼ ਸੁਪਤਨੀ ਕਪੂਰ ਸਾਹਿਬ ਨੇ ਦੱਸਿਆ ਕਿ ਸਤਿਗੁਰੂ ਜੀ ਦੀ ਕਿਰਪਾ ਏਨੀ ਕੁ ਤਾਂ ਹੋ ਗਈ ਹੈ ਕਿ ਦੀਨ ਦਿਆਲ ਜੀ ਉਨ੍ਹਾਂ ਦੀ ਧੀ ਨੂੰ ਘਰ ਜਾ ਕੇ ਦਰਸ਼ਨ ਦੇ ਆਏ ਹਨ ਜੁ ਅੱਗੇ ਅਨਹੋਣੀ ਗੱਲ ਸੀ। ਬੇਨਤੀ ਕਰੋ ਕਿ ਸਾਡਾ ਪਰਵਾਰ ਵੀ ਸਾਡੇ ਨਾਲ ਮੋਹ ਵਿਚ ਭਿਜੇ।

ਏਥੋਂ ਕੁਛ ਮਿੰਟ, ਨੇੜੇ ਪੈਂਦੇ ਸਮੁੰਦਰ ਕੰਢੇ ਜਾ, ਸਾਂਤ ਸਮੁੰਦਰ ਦੀਆਂ ਕੰਢੇ ਵਲ ਅਸਾਂਤੀ ਨਾਲ ਵਗਦੀਆਂ ਛੱਲਾਂ ਦਾ ਨਜ਼ਾਰਾ ਮਾਣ, ਦੋ ਤਿੰਨ ਮੁਲਾਕਾਤਾਂ ਸਜਣਾਂ ਦੀਆਂ ਕਰ ਅਸੀਂ ਸ. ਬਚਨ ਸਿੰਘ ਠੇਕੇਦਾਰ ਦੇ ਘਰ ਵਿਲੇ ਪਾਰਲੇ ਗਏ। 1.30 ਵਜ ਚੁਕੇ ਸਨ। ਪਰਵਾਰ ਵਲੋਂ ਪਿਆਰ ਭਰਪੂਰ ਸੇਵਾ ਉਪਰੰਤ ਠੇਕੇਦਾਰ ਨੇ ਦੱਸਿਆ: ਸਤਿਗੁਰੂ ਜੀ ਨੇ ਵਿਸ਼ਾਲ ਹਿਰਦੇ ਨਾਲ ਸਾਡੀ ਮਦਦ ਕਰਕੇ ਲੜਕੇ ਜਗਦੀਸ਼ ਸਿੰਘ ਦੀ ਸ਼ਾਦੀ ਕਰ ਦਿੱਤੀ ਹੈ। ਹੁਣ ਅਸੀਂ ਜਗਦੀਸ਼ ਸਿੰਘ ਬਾਰੇ

ਵਿਉਂਤ ਬਣਾ ਰਹੇ ਹਾਂ। ਚਾਰ ਪ੍ਰੋਪੋਜ਼ਲਾਂ ਆਈਆਂ ਹਨ। ਇਕ ਨੂੰ ਤਾਂ 'ਹਾਂ' ਕਰਨੀ ਹੀ ਪੈਣੀ ਹੈ।

ਕੁਛ ਖਰੀਦਦਾਰੀ ਕਰਨ ਲਈ ਕਲਬਾ ਦੇਵੀ ਇਲਾਕੇ ਵਿਚ ਪੁਜੇ। ਅੱਜ ਰਾਤ ਦਾ ਪ੍ਰਸ਼ਾਦ ਪਾਣੀ ਸ. ਨਰਿੰਦਰ ਸਿੰਘ ਖੁਰਾਣਾ-ਹਰਜੀਤ (ਹਰਭਜਨ) ਵਲ ਸੀ। ਪ੍ਰੇਮ ਪੂਰਵਕ ਲੰਗਰ ਛਕਾਂਦਿਆਂ ਸ. ਖੁਰਾਣਾ ਨੇ ਜ਼ਿਕਰ ਕੀਤਾ: ਸਤਿਗੁਰੂ ਜੀ ਨੇ ਮੈਨੂੰ ਆਪ ਆਦੇਸ਼ ਦੇ ਕੇ ਬੰਬਈ ਵਿਚ ਕਾਰੋਬਾਰ ਲਈ ਪ੍ਰੇਰਿਆ ਹੈ। ਜੋ ਸਾਡੀ ਦਿੱਲੀ ਵਿਚ ਪੂੰਜੀ ਸੀ ਇਕਤਰ ਕਰਕੇ ਏਥੇ ਕਲਬਾ ਦੇਵੀ ਰੋਡ ਤੇ ਗੁਜਾਰੇ ਜੋਗੀ ਥਾਂ ਲਈ ਸੀ ਪਰ ਕਾਰੋਬਾਰ ਲਈ ਗੁੰਜਾਇਸ਼ ਨਹੀਂ ਸੀ, ਤਾਂ ਵੀ ਗੁਰੂ ਆਸਰੇ ਕੰਮ ਆਰੰਭ ਦਿਤਾ। ਸਤਿਗੁਰੂ ਜੀ ਦੀ ਕਿਰਪਾ ਹੀ ਹੈ ਕਿ ਸਾਡੇ ਸਿਰ ਦੀ ਦਸਤਾਰ ਦੇ ਪੁੰਨ ਪ੍ਰਤਾਪ ਨਾਲ ਹਫ਼ਤੇ ਭਰ ਦਾ ਉਧਾਰ ਜਿਥੋਂ ਅਤੇ ਜਿੰਨਾ ਮਰਜ਼ੀ ਹੈ ਮਿਲ ਜਾਂਦਾ ਹੈ। ਇਹ ਹਰ ਕਿਸੇ ਨੂੰ ਯਕੀਨ ਹੈ ਕਿ ਪੈਸਾ ਮਾਰਿਆ ਨਹੀਂ ਜਾਵੇਗਾ। ਸੁਆਦਲੀ ਗੱਲ ਇਹ ਹੈ ਕਿ ਸਤਿਗੁਰੂ ਦੀ ਕ੍ਰਿਪਾ ਨਾਲ ਮੇਰੀ ਕੋਈ ਪੁਛ ਪੜਤਾਲ ਵੀ ਨਹੀਂ ਹੁੰਦੀ। ਕੰਮ ਕਾਰ ਦਿੱਲੀ ਨਾਲੋਂ ਬਹੁਤ ਵਧ ਗਿਆ ਹੈ। ਥੋਕ ਦਾ ਕੰਮ ਹੈ, ਸ਼ੁਰੂ ਵਿਚ ਹੀ 40-50000 ਦੀ ਰੋਜ਼ਾਨਾ ਸੇਲ ਹੋ ਜਾਂਦੀ ਹੈ। ਇਸਨੇ ਵਧਣਾ ਈ ਵਧਣਾ ਹੈ।

ਖੁਰਾਣਾ ਨੇ ਆਖਿਆ: ਮੈਨੂੰ ਯਕੀਨ ਹੈ ਕਿ ਜਿਸ (ਸਤਿਗੁਰੂ ਨੇ) ਮੈਨੂੰ ਏਥੇ ਘੱਲਿਆ ਹੈ, ਉਹ ਮੇਰੀ ਪਿੱਠ ਉਤੇ ਹੈ। ਨਿੰਦਾ ਕਰਨ ਵਾਲਿਆਂ ਨੂੰ ਅਸੀਂ ਸੁਣਦੇ ਹੀ ਨਹੀਂ। ਸਾਡੀ ਅਜ਼ਮਾਇਸ਼ ਹੈ। -ਏਥੇ ਬੰਬਈ ਵਿਚ ਵੀ ਇਕ ਦਿਨ ਚਮਤਕਾਰ ਹੋ ਗਿਆ। ਬਿਨਾ ਗੁੰਜਾਇਸ਼ ਤੋਂ ਹੀ ਇਕ ਦਿਨ ਮੈਂ ਵਪਾਰੀਆਂ ਦੇ ਦਬਾਉ ਹੇਠ ਆ ਕੇ ਲਗਭਗ 15,000/- ਦੇ ਪੋਸਟ ਡੇਟ ਚੈੱਕ ਕੱਟ ਦਿਤੇ। ਚੈੱਕ ਸ਼ੁਕਰਵਾਰ ਨੂੰ ਦਿਤੇ, ਸੋਮਵਾਰ ਨੂੰ ਬੈਂਕ ਵਿਚ ਜਾਣੇ ਸਨ। ਰਕਮ ਵਲੋਂ ਗੱਲ ਕੋਈ ਨਹੀਂ ਸੀ। ਡਰਦਾ ਵੀ ਸਾਂ। ਇੱਜ਼ਤ ਪਤ ਲਈ ਅਰਦਾਸ ਵੀ ਕਰਦਾ

ਸਾਂ। ਤਦੇ ਖ਼ਬਰ ਸ਼ਾਮ ਤਕ ਹਵਾਈ ਜਹਾਜ਼ ਤੇ ਸ. ਸੁਰਿੰਦਰ ਸਿੰਘ ਮਨਚੰਦਾ ਮੇਰੇ ਪਿਤਾ ਜੀ ਵਲੋਂ 20,000/- ਲੈ ਆਇਆ। ਭਾਵੇਂ ਅਗੇ ਐਨੀ ਰਕਮ ਆ ਹੀ ਜਾਂਦੀ ਸੀ ਪਰ ਇਹਨੀਂ ਦਿਨੀਂ ਇਹ ਰਕਮ ਆਉਣ ਵਾਲੀ ਨਹੀਂ ਸੀ। ਸਤਿਗੁਰੂ ਜੀ ਨੇ ਐਸੀ ਇਜ਼ਤ ਪਤ ਰਖੀ ਕਿ ਹੁਣ ਹੋਰ ਵੀ ਕਾਰੋਬਾਰ ਵਿਚ ਉਛਾਲਾ ਮਾਰਿਆ ਜਾ ਸਕਦਾ ਹੈ।

ਹੁਣ ਸ. ਖੁਰਾਣਾ ਦਾ ਸਾਰਾ ਪਰਵਾਰ ਵੀ ਬੰਬਈ ਆਉਣ ਨੂੰ ਤਿਆਰ ਹੈ ਅਤੇ ਮੁਨਾਸਬ ਜਗਹ ਖਰੀਦਣ ਦੇ ਧਿਆਨ ਵਿਚ ਹੈ।

ਅਸਾਂ ਕਲ ਸਵੇਰੇ ਹੀ ਜਨਤਾ ਐਕਸਪ੍ਰੈਸ ਤੇ ਦਿੱਲੀ ਨੂੰ ਤੁਰ ਜਾਣਾ ਹੈ।

# 18 ਫਰਵਰੀ 1982, ਵੀਰਵਾਰ
## ਨਵੀਂ ਦਿੱਲੀ

ਕਲ ਸਵੇਰੇ 6.50 ਤੇ ਗੁਰਦੇਵ ਸਿੰਘ, ਹਰਭਜਨ ਸਿੰਘ ਅਤੇ ਮੈਂ ਜਨਤਾ ਐਕਸਪ੍ਰੈਸ ਵਿਚ ਵਧੀਆ ਥਾਵਾਂ ਦਾ ਪ੍ਰਬੰਧ ਕਰ, ਸਫਰ ਦਾ ਮਜ਼ਾ ਲੁਟਦਿਆਂ ਅੱਜ ਦਿਨੇ 1.50 ਵਜੇ ਨਵੀਂ ਦਿੱਲੀ ਸਟੇਸ਼ਨ ਤੇ ਆਣ ਉਤਰੇ। ਸਤਿਗੁਰੂ ਜੀ ਦੇ ਦਰਸ਼ਨਾਂ ਦੀ ਤਾਂਘ ਸੀ ਪਰ ਸਾਨੂੰ ਕੋਠੀ ਹਰੀ ਪ੍ਰਤਾਪ ਨਿਵਾਸ ਤੋਂ ਪਤਾ ਲਗਾ ਕਿ ਅੱਜ ਸਵੇਰੇ ਦੇ ਹੀ ਥਾਈਲੈਂਡ ਨੂੰ ਪ੍ਰਸਥਾਨ ਕਰ ਗਏ ਹਨ। ਆਪ ਜੀ ਨਾਲ ਸ. ਸੁਰਿੰਦਰ ਸਿੰਘ ਮਨਚੰਦਾ ਤੇ ਖਜ਼ਾਨਚੀ-ਸੇਵਕ ਸੰਤ ਮਹਿੰਦਰ ਸਿੰਘ ਤਾਂ ਅਵੱਸ਼ ਗਏ, ਹੋਰ ਕਿਸੇ ਦਾ ਪਤਾ ਨਹੀਂ।

## 19 ਫਰਵਰੀ 1982, ਸ਼ੁਕਰਵਾਰ
## ਨਵੀਂ ਦਿੱਲੀ

ਦੁਪਹਿਰੇ ਸੰਤ ਗੁਰਦੀਪ ਸਿੰਘ ਰਮੇਸ਼ ਨਗਰ ਮਿਲਿਆ ਤਾਂ ਉਸਨੇ ਦੱਸਿਆ ਕਿ ਸਤਿਗੁਰੂ ਜੀ ਦਿੱਲੀ ਵਿਚ ਹੀ ਰਾਤੀਂ ਪਹੁੰਚ ਗਏ ਸਨ। 17.2.82 ਦਾ ਸਾਰਾ ਦਿਨ ਦਿੱਲੀ ਵਿਖੇ ਬਤੀਤ ਕੀਤਾ। ਆਸਾ ਦੀ ਵਾਰ ਤੇ ਬਾਅਦ ਦੁਪਹਿਰ ਦਾ ਨਾਮ ਸਿਮਰਨ ਨਾਮਧਾਰੀ ਧਰਮਸ਼ਾਲਾ ਵਿਖੇ ਹੀ ਹੋਏ।

ਗੁਰਦੀਪ ਸਿੰਘ ਨੇ ਇਹ ਵੀ ਦੱਸਿਆ ਕਿ ਦਿੱਲੀ ਦੇ ਨਾਮਧਾਰੀਆਂ ਨੇ ਸਤਿਗੁਰੂ ਜੀ ਦੀ ਸਿਹਤ ਬਹਾਲੀ ਵਾਸਤੇ ਵਰਨੀਆਂ ਅਤੇ ਅਖੰਡ ਪਾਠ ਨਿਰੰਤਰ ਜਾਰੀ ਕਰ ਦਿਤੇ। ਸਤਿਗੁਰੂ ਜੀ ਦੇ ਆਇਆਂ ਜਦੋਂ ਆਪ ਜੀ ਨੂੰ ਪਤਾ ਲਗਾ ਤਾਂ ਆਪ ਨੇ ਵਰਨੀਆਂ ਤੇ ਪਾਠਾਂ ਦਾ ਭੋਗ ਪਾ ਦੇਣ ਦੀ ਆਗਿਆ ਕੀਤੀ ਅਤੇ ਸੰਗਤ ਦਾ ਧੰਨਵਾਦ ਕੀਤਾ।

### ਸੂਬਾ ਗੰਡਾ ਸਿੰਘ ਜੀ ਬਿਮਾਰ

ਮੇਰੀ ਕਰੋਲ ਬਾਗ ਵਾਪਸੀ ਸਮੇਂ ਰਾਜਾ ਗਾਰਡਨ ਤੋਂ ਮੇਰੇ ਵਾਲੀ ਬੱਸ ਤੇ ਗਿਆਨੀ ਜਸਵੰਤ ਸਿੰਘ ਦੀਆਂ ਪੁੱਤਰੀਆਂ ਸਤਵੰਤ, ਗੁਣਵੰਤ ਅਤੇ ਨੂੰਹ ਸਵਾਰ ਹੋਈਆਂ। ਤਿਲਕ ਨਗਰ ਕਿਸੇ ਰਿਸ਼ਤੇਦਾਰ ਨੂੰ ਮਿਲਣ ਜਾ ਰਹੀਆਂ ਸਨ। ਉਨ੍ਹਾਂ ਤੋਂ ਪਤਾ ਲਗਾ ਕਿ ਸੂਬਾ ਗੰਡਾ ਸਿੰਘ ਜੀ (90 ਤੋਂ ਉਪਰ) ਬਿਮਾਰ ਹਨ। 17 ਤਾਰੀਖ ਨੂੰ ਸਤਿਗੁਰੂ ਜੀ ਉਨ੍ਹਾਂ ਨੂੰ ਦਰਸ਼ਨ ਦੇਣ ਲਈ ਪਧਾਰੇ।

ਰਾਤੀ ਖ਼ਬਰਾਂ ਸਮੇਂ ਟੀ.ਵੀ. ਦੇ ਪਰਦੇ ਉਤੇ ਐਮ.ਪੀਜ਼ ਵਿਚ ਸ੍ਰੀ ਹੰਸਪਾਲ ਜੀ ਵੀ ਨਜ਼ਰ ਪਏ।

## 20 ਫਰਵਰੀ 1982, ਸ਼ਨੀਵਾਰ
## ਨਵੀਂ ਦਿੱਲੀ

ਅੱਜ ਸਵੇਰੇ 8.15 ਜਾਂ 8.30 ਵਜੇ ਰੇਡੀਓ ਤੇ ਸ. ਸੁਲੱਖਣ ਸਿੰਘ ਪ੍ਰੈਜ਼ੀਡੈਂਟ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਿੱਲੀ ਵਾਲਿਆਂ ਦੀ ਤਕਰੀਰ ਸੁਣੀ। ਇਹ ਸੱਜਣ ਨਾਮਧਾਰੀ ਹਨ।

ਠਾਕੁਰ ਉਦੈ ਸਿੰਘ ਜੀ ਹੋਲੇ-ਮੇਲੇ ਸਮੇਂ ਗਿਆਨੀ ਜ਼ੈਲ ਸਿੰਘ ਗ੍ਰਹਿ ਮੰਤਰੀ ਭਾਰਤ ਸਰਕਾਰ ਨੂੰ ਇਕ ਦਿਨ ਲਈ ਗੋਲੇ ਵਿਖੇ ਚਾਂਹਦੇ ਹਨ। ਹੰਸਪਾਲ ਜੀ ਅਜੇ ਗਿਆਨੀ ਜੀ ਨੂੰ ਮਿਲੇ ਨਹੀਂ, ਪਰ ਉਹ ਸਮਝਦੇ ਹਨ ਸ਼ਾਇਦ ਗਿਆਨੀ ਜੀ ਕੋਲ ਸਮਾ ਨ ਹੋਵੇ, ਮੁਖ ਮੰਤਰੀ ਉੱਤਰ ਪ੍ਰਦੇਸ਼ ਨਾਲ ਜ਼ਰੂਰ ਤਾਲਮੇਲ ਕੀਤਾ ਜਾਵੇ ਤਾਂਕਿ ਉਹ ਹੋਲੇ ਦੇ ਅੰਤਮ ਦਿਨ ਜ਼ਰੂਰ ਸਾਡੇ ਇਕੱਠ ਨੂੰ ਸੰਬੋਧਨ ਕਰੇ!

ਹੰਸਪਾਲ ਨੇ ਦੱਸਿਆ ਕਿ ਬੈਂਗਲੌਰ ਸੰਗੀਤ ਸੰਮੇਲਨ ਦਾ ਭੋਗ ਪੈ ਗਿਆ ਹੈ ਕਿਉਂਕਿ ਉਸਨੂੰ ਕਰਵਾਣ ਵਾਲੇ ਬੀਬੀ ਜੀ ਆਪ ਬਿਮਾਰ ਪੈ ਗਏ ਹਨ। ਇਸ ਲਈ ਹੁਣ ਅਪਣੇ ਕਲਾਕਾਰਾਂ ਦੀਆਂ ਸੀਟਾਂ ਕੈਂਸਲ ਕਰਵਾਣੀਆਂ ਪਈਆਂ ਹਨ।

ਅੱਜ ਮੈਂ ਜਥੇਦਾਰ ਸੇਵਾ ਸਿੰਘ ਜੀ ਦੇ ਸਪੁਤਰ ਸ. ਸਤਪਾਲ ਸਿੰਘ ਨੂੰ ਮਿਲਿਆ। ਪਤਾ ਲਗਾ ਕਿ ਪਿਛਲੇ ਹਫਤੇ ਜੁ ਸ਼ਾਰਟ ਸਰਕਟ ਹੋਣ ਕਰਕੇ, ਨਿਕਲੀ ਚਿੰਗਾਰੀ ਕਾਰਨ ਉਸਦੀ ਦੁਕਾਨ ਨੂੰ ਭਿਅੰਕਰ ਅੱਗ ਲਗ ਗਈ ਸੀ ਅਤੇ ਇਹਦੇ ਦੁਕਾਨ ਤੇ ਪੁਜਣ ਤੋਂ ਪਹਿਲੋਂ

ਫਾਇਰ ਬਰਗੇਡ ਵਾਲੇ ਅੱਗ ਬੁਝਾ ਵੀ ਗਏ ਸਨ। ਇਸ ਦੁਕਾਨ ਨੂੰ ਨਵੇਂ ਸਿਰਿਓਂ ਉਸਾਰਨ ਲਈ ਦਿੱਲੀ ਦੀ ਨਾਮਧਾਰੀ ਸੰਗਤ ਨੇ ਭਰਪੂਰ ਸਹਿਯੋਗ ਦਿਤਾ ਤੇ ਸਹਾਇਤਾ ਕੀਤੀ ਹੈ।

## 21 ਫਰਵਰੀ 1982, ਐਤਵਾਰ
## ਨਵੀਂ ਦਿੱਲੀ

ਸੰਤ ਮਹਿੰਦਰ ਸਿੰਘ ਬਾਲੀ ਨਗਰ ਵਾਲਿਆਂ ਨਾਲ ਮਿਲਣ ਦਾ ਇਤਫਾਕ ਹੋ ਗਿਆ। ਸੰਤ ਜੀ ਨੇ ਕੁਝ ਨਾਮਧਾਰੀਆਂ ਅੰਦਰ ਆਈਆਂ ਕਮਜ਼ੋਰੀਆਂ ਦਾ ਜ਼ਿਕਰ ਕਰਕੇ ਮੈਨੂੰ ਆਖਿਆ: ਕਿਸੇ ਐਸੇ ਸੰਤ ਦੀ ਦੱਸ ਪਾਓ ਜੁ ਸਾਡੇ ਸਮਾਜ ਵਿਚ ਉੱਤਮਤਾ ਦੇ ਪ੍ਰਤੀਕ ਹੋਣ। ਨਾਲ ਹੀ ਸੰਤ ਜੀ ਨੇ ਸਤਿਗੁਰੂ ਜੀ ਪ੍ਰਤੀ ਅਪਣੀ ਭਾਵਨਾ ਦੱਸੀ ਕਿ ਉਹ ਜੋ ਕੁਝ ਵੀ ਕਰਦੇ ਹਨ, ਸਤਿਗੁਰੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਕਰਦੇ ਹਨ। ਸਤਿਗੁਰੂ ਜੀ ਜੋ ਕੁਝ ਵੀ ਪੁੱਛਣ ਅਪਣੀ ਰਾਇ ਦਾ ਨਿਸ਼ਕਪਟ ਬਿਆਨ ਕਰਦੇ ਹਨ। ਅਨੇਕਾਂ ਵਾਰ ਐਸਾ ਹੁੰਦਾ ਹੈ ਕਿ ਜੋ ਕੁਝ ਮੈਂ ਸਤਿਗੁਰੂ ਜੀ ਦੇ ਕੋਲ ਗੱਲ ਕਰਕੇ ਪੁੱਛਣਾ ਹੁੰਦਾ ਹੈ, ਐਸੀ ਕਿਰਪਾ ਕਰਦੇ ਹਨ ਕਿ ਮੇਰੇ ਅੰਦਰੋਂ ਉਸਦਾ ਉੱਤਰ ਜਾਗ ਪੈਂਦਾ ਹੈ।

ਸੰਤ ਮਹਿੰਦਰ ਸਿੰਘ ਨੂੰ ਸੁਣਕੇ ਜਾ ਮੈਂ ਸੂਬਾ ਗੰਡਾ ਸਿੰਘ ਜੀ ਦੀ ਸੁਧ ਲੈਣ ਉਨ੍ਹਾਂ ਦੇ ਘਰ ਗਿਆ ਤਾਂ ਮੇਰੇ ਸੁਆਗਤ ਕਰਨ ਵਾਲਿਆਂ ਵਿਚ ਬੀਬੀ ਬੇਅੰਤ ਕੌਰ ਟ੍ਰਿਪਲ ਐਮ.ਏ. ਅਤੇ ਉਹਦੇ ਪਤੀ ਸ. ਸੰਤ ਸਿੰਘ ਜੀ ਮੈਨੇਜਰ ਭਾਰਤ ਹੈਵੀ ਇਲੈਕਟ੍ਰੀਕਲਜ਼ ਸਨ। ਮੇਰੇ ਨਾਲ ਹੀ ਉਹ ਵੀ ਸੂਬਾ ਜੀ ਕੋਲ ਪਹੁੰਚ ਗਏ। ਸ. ਸੰਤ ਸਿੰਘ ਹੁਰਾਂ ਦੱਸਿਆ: ਸਤਿਗੁਰੂ ਜੀ ਦੇ ਦਰਸ਼ਨ ਕਰਨ ਤੋਂ ਪਹਿਲਾਂ ਸੂਬਾ ਜੀ ਦੀ ਹਾਲਤ ਬਹੁਤ ਮੰਦੀ ਸੀ, ਬਸ, ਤੁਰ ਜਾਣ ਵਾਲ਼ੇ ਹੀ ਲਗਦੇ ਸਨ ਪਰ ਹੁਣ ਤੇ ਫਿਰ ਚੇਹਰੇ ਤੇ ਰੌਣਕ ਹੋ ਗਈ ਹੈ।

ਸੂਬਾ ਜੀ ਕੁਰਸੀ ਉਤੇ ਬੈਠੇ ਹੋਏ ਸਨ। ਘੰਟਾ ਭਰ ਸਾਡੇ ਨਾਲ ਗੱਲਾਂ ਬਾਤਾਂ ਕਰਦੇ ਰਹੇ। ਚਰਚਾ ਸਕੂਲ ਦੀ ਜਾਂ ਸਤਿਗੁਰੂ ਜੀ ਦੀਆਂ ਸਿਫਤਾਂ ਦੀ। ਸ. ਸੰਤ ਸਿੰਘ-ਬਿਅੰਤ ਕੌਰ ਨੇ ਦੱਸਿਆ ਕਿ ਸਕੂਲ ਵਾਸਤੇ ਮੈਟਾਡੋਰ ਦੀ ਚੈਸੀ ਲੈ ਲਈ ਹੈ। ਉਸਦੀ ਬਾਡੀ ਬਣ ਜਾਣ ਤੇ ਬੱਚੇ ਲਿਆਉਣ-ਲਿਜਾਣ ਵਿਚ ਸਹੂਲਤ ਹੋ ਜਾਏਗੀ।

ਸ. ਸੰਤ ਸਿੰਘ-ਬਿਅੰਤ ਕੌਰ ਦੀ ਕਾਰ ਤੇ ਘਰ ਪਹੁੰਚਾ ਤਾਂ ਅਨ੍ਹੇਰਾ ਕਾਫ਼ੀ ਪਸਰ ਚੁਕਾ ਸੀ। ਘਰ ਆਉਂਦਿਆਂ ਨੂੰ ਦਿੱਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਾਹਿਬ ਮੈਨੂੰ ਉਡੀਕਦੇ, ਦੁਖੀ ਹੋ ਕੇ ਚੱਲੇ ਹੀ ਸਨ ਕਿ ਮੈਂ ਆ ਗਿਆ। ਅੱਜ ਸਾਰਾ ਦਿਨ ਮੇਰੇ ਨਾਲ ਫੋਨ ਤੇ ਤਾਲ ਮੇਲ ਕਰਨ ਦਾ ਜਤਨ ਵੀ ਕਰਦੇ ਰਹੇ। ਉਹਨਾਂ ਸਾਡੇ ਇਕ ਦੋ ਬੰਦਿਆਂ ਲਈ ਪਾਕਿਸਤਾਨ ਜਾਣ ਦੀ ਤਿਆਰੀ ਵਿਚ ਸਹਾਇਕ ਹੋਣਾ ਸੀ। ਮੈਂ, ਮੇਰੀ ਪਤਨੀ ਤੇ ਵੱਡਾ ਪੁੱਤਰ ਅਸੀਂ 8 ਅਪਰੈਲ 1982 ਨੂੰ ਪਾਕਿਸਤਾਨ ਜਾਣ ਦੀ ਵਿਉਂਤ ਵਿਚ ਸਾਂ। 10 ਦਿਨਾਂ ਦੀ ਇਹ ਪਾਕਿਸਤਾਨ ਯਾਤਰਾ, ਅਪਣੇ ਘਰ ਜਾਣ ਵਾਸਤੇ ਵੀ ਪਾਸਪੋਰਟਾਂ ਵੀਜ਼ਿਆਂ ਦੇ ਅਧੀਨ ਆ ਚੁਕੀ ਸੀ।

## 22 ਫਰਵਰੀ 1982, ਸੋਮਵਾਰ
## ਨਵੀਂ ਦਿੱਲੀ

### ਗੁਰਦੇਵ ਸਿੰਘ ਘਰ ਆ ਗਿਆ

ਪ੍ਰਾਗ੍ਰੈਸ ਪ੍ਰਿੰਟਰ ਦੇ ਗਿਆਂ ਸ. ਕਰਤਾਰ ਸਿੰਘ ਸਪੁਤਰ ਸੰਤ ਮੰਗਲ ਸਿੰਘ ਲਾਇਲਪੁਰੀ ਨੇ ਦੱਸਿਆ ਕਿ ਸੰਤ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ, ਸਦਰ ਬਾਜ਼ਾਰ ਦਾ ਲੜਕਾ ਗੁਰਦੇਵ ਸਿੰਘ ਘਰ ਪਰਤ ਆਇਆ ਹੈ। ਅਸੀਂ ਉਸਨੂੰ ਮਿਲਣ ਦੀ ਗਰਜ਼ ਨਾਲ ਮੈਂ ਅਤੇ ਪਤਨੀ ਗੁਰਬਚਨ ਕੌਰ ਪਹਿਲਾਂ ਉਹਨਾਂ ਦੇ ਘਰ ਸਾਹਿਬਾਬਾਦ ਗਏ ਫਿਰ ਕਰੋਲ ਬਾਗ ਆਏ। ਸੰਤ ਅਵਤਾਰ ਸਿੰਘ ਦੇ ਘਰ ਉਨ੍ਹਾਂ ਦਾ ਛੋਟਾ ਲੜਕਾ ਗੁਰਦੇਵ ਸਿੰਘ ਮਿਲਿਆ। ਕਮਜ਼ੋਰ ਸਿਹਤ, ਸੰਗਾਊ ਤੇ ਬੁਰੇ ਬੰਦਿਆਂ ਦੇ ਚੰਗੁਲ ਵਿਚੋਂ ਸਤਿਗੁਰਾਂ ਦੀ ਕਿਰਪਾ ਨਾਲ ਹੀ ਨਿਕਲ ਕੇ ਆ ਸਕਿਆ।

ਉਸਨੇ ਕਹਾਣੀ, ਹੋਈ ਬੀਤੀ ਦੀ, ਤਾਂ ਫਿਰ ਸੁਣਾਣ ਲਈ ਆਖਿਆ। ਏਨਾ ਹੀ ਦੱਸਿਆ ਕਿ 8.2.82 ਨੂੰ ਮੱਧ ਪਰਦੇਸ਼ ਵਿਚ ਰਹਿੰਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੁਪਨੇ ਵਿਚ ਦਰਸ਼ਨ ਦੇ ਕੇ ਮੇਰੇ ਲਈ ਰਸਤਾ ਨਿਰਧਾਰਤ ਕੀਤਾ, ਜਿਸ ਰਸਤੇ ਤੂੰ ਜਾ ਰਿਹਾ ਏਂ ਇਹ ਗਲਤ ਹੈ, ਘਰ ਵਿਚ ਉਹ 16 ਫਰਵਰੀ ਨੂੰ ਵਾਪਸ ਦਿੱਲੀ ਆਇਆ ਤਾਂ ਜਾ ਕੇ ਮਾਤਾ ਪਿਤਾ ਤੇ ਭਰਾਵਾਂ ਨੂੰ ਚੈਨ ਆਇਆ। ਰਿਸ਼ਤੇਦਾਰਾਂ, ਮਿੱਤਰਾਂ ਨੂੰ ਵੀ ਖੁਸ਼ੀ ਹੋਈ।

## 26 ਫਰਵਰੀ 1982, ਸ਼ੁਕਰਵਾਰ
## ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ ਦੀ ਇੰਤਜ਼ਾਰ ਕੱਲ੍ਹ ਤੋਂ ਹੀ ਹੋ ਰਹੀ ਹੈ। ਪਰ, ਜਦੋਂ ਮੈਂ ਅੱਜ ਸ. ਗੁਰਭਜਨ ਸਿੰਘ ਨੂੰ ਰਾਜਿੰਦਰ ਨਗਰ (ਉਹਦੀ ਰਿਹਾਇਸ਼ ਦੀ ਥਾਂ) ਜਾ ਕੇ ਮਿਲਿਆਂ ਤਾਂ ਉਸ ਤੋਂ ਮਾਲੂਮ ਹੋਇਆ ਕਿ ਦੀਨ ਦਿਆਲ ਅੱਜ ਰਾਤੀਂ 8 ਵਜੇ, ਜਾਪਾਨ ਏਅਰ ਲਾਈਨਜ਼ ਤੇ ਬੈਂਕੋਕ ਤੋਂ ਆ ਰਹੇ ਹਨ। ਏਥੇ ਹੀ ਜਿਸ ਸੱਜਣ ਨੂੰ ਮੈਂ ਮਿਲਣ ਆਇਆ ਸਾਂ ਉਹ ਸੰਤ ਸਵਰਨ ਸਿੰਘ ਮੇਡਨਹੈੱਡ ਯੂ.ਕੇ. ਵਿਚੋਂ ਆਇ, ਮਿਲੇ। ਇਹ ਬੀਤੀ ਰਾਤੀਂ 11 ਵਜੇ ਇੰਗਲੈਂਡ ਤੋਂ ਆਏ ਸਨ। ਸੁਭਾਵਕ ਸੀ ਮਿੱਤਰ ਮਿਲਣ ਤੇ ਪ੍ਰਸੰਨਤਾ ਦੂਣ ਸਵਾਈ ਹੋ ਗਈ।

ਏਥੇ ਹੀ ਮੈਨੂੰ ਗੁਰਦੇਵ ਸਿੰਘ ਸਰੋਦ ਤੇ ਹਰਭਜਨ ਸਿੰਘ ਸਿਤਾਰ ਆ ਮਿਲਿਆ। ਅਸੀਂ ਜੁੜੇ ਬਣੇ ਸੇਠ ਤਰਲੋਕ ਸਿੰਘ ਦੀ ਕੋਠੀ ਗਏ। ਏਥੋਂ ਹੀ ਸੰਗਤਾਂ ਸਤਿਗੁਰੂ ਜੀ ਦੇ ਸੁਆਗਤ ਵਾਸਤੇ ਦਿੱਲੀ ਹਵਾਈ ਅੱਡੇ ਤੇ ਜਾਣੀਆਂ ਸਨ। ਸੇਠ ਜੀ ਨੂੰ ਇਕ ਸੇਵਕ ਦੁਧ ਛਕਾਣ ਹਿਤ ਆਇਆ। ਸਾਡੇ ਲਈ ਵੀ ਛਕਣ-ਛਕਾਣ ਦਾ ਪ੍ਰਬੰਧ ਕੀਤਾ ਗਿਆ। ਪਤਾ ਲਗਾ ਕਿ ਸੇਠ ਅਤੇ ਬੀਬੀ ਮਹਿੰਦਰ ਕੌਰ ਦੋਹਾਂ ਵੱਡੀ ਸੋਧ ਰਖੀ ਹੋਈ ਹੈ ਅਤੇ ਇਹ ਪਿਛਲੇ ਅੱਸੂ ਦੇ ਮੇਲੇ ਦੀ ਰਖੀ ਹੋਈ ਹੈ।

### ਸੁਆਗਤ ਸ੍ਰੀ ਸਤਿਗੁਰੂ ਜੀ ਦਾ

7.20 ਵਜੇ ਏਅਰ ਪੋਰਟ ਤੇ ਪੁੱਜੇ ਤਾਂ ਅਗੇ ਬਹੁਤ ਰੌਣਕਾਂ

ਸਨ। ਬਹੁਤ ਸਾਰੀ ਸੰਗਤ ਅਪਣੇ ਸਤਿਗੁਰੂ ਜੀ ਦੇ ਸੁਆਗਤ ਹਿਤ ਪਹੁੰਚੀ ਹੋਈ ਸੀ। ਜਿਵੇਂ ਸਮੁਚਾ ਸੇਠ ਚਾਵਲਾ ਪਰਵਾਰ। ਸ. ਸੁੱਚਾ ਸਿੰਘ ਸੋਖੀ ਪਰਵਾਰ, ਸ. ਹੰਸਪਾਲ ਪਰਵਾਰ, ਸੰਤ ਬਲਵੰਤ ਸਿੰਘ ਪਰਵਾਰ, ਹਰਮੀਤ ਸਿੰਘ-ਗੁਰਮੀਤ ਸਿੰਘ ਢੋਡੇ, ਸਕੱਤਰ ਤਰਸੇਮ ਸਿੰਘ ਪਰਸੋਂ ਦਾ ਹੀ ਦਿੱਲੀ ਹੈ। ਸ. ਰਘੁਬੀਰ ਸਿੰਘ, ਸ੍ਰੀ ਨਰਿੰਦਰ ਸਿੰਘ-ਜੁਗਿੰਦਰ ਸਿੰਘ ਸਪੁੱਤਰ ਸੰਤ ਚਰਨ ਸਿੰਘ, ਅੰਗ ਰਖਿਅਕ ਬਲਵੰਤ ਸਿੰਘ ਤੇ ਉਹਦੇ ਸਾਥੀ, ਸ. ਜੁਗਿੰਦਰ ਸਿੰਘ ਜੈਸਨ ਵਾਲੇ ਅਤੇ ਹੋਰ ਅਨੇਕਾਂ ਸਰੀਰ ਅਪਣੇ ਪ੍ਰੀਤਮ ਦੇ ਸੁਆਗਤ ਲਈ ਆਏ ਹੋਏ ਸਨ। 4 ਦਰਜਨ ਦੇ ਕਰੀਬ ਨਰ ਨਾਰਾਂ ਦੀ ਹਾਜ਼ਰੀ ਸੀ।

ਫਲਾਈਟ ਨੇ 7.55 ਵਜੇ ਪੋਰਟ ਤੇ ਪੁਜਣਾ ਸੀ ਪਰ ਸਤਿਗੁਰੂ ਜੀ ਗ੍ਰੀਨ ਚੈਨਲ ਵਲੋਂ 8.25 ਵਜੇ ਆ ਪਰਗਟ ਹੋਏ। ਨਾਲ ਸਨ ਸ੍ਰੀ ਮਾਤਾ ਜੀ ਤੇ ਬੇਬੇ ਦਲੀਪ ਕੌਰ ਜੀ, ਮਨਚੰਦਾ, ਪੂਰਬਾ ਤੇ ਪੰਡਿਤ ਜੀ ਕਸਟਮ ਕਲੀਅਰ ਕਰਵਾ ਰਹੇ ਸਨ। ਉਪਸਥਿਤ ਇਸਤਰੀ ਪੁਰਸ਼ ਇਕ ਜੈਕਾਰੇ ਪਿਛੋਂ ਚਰਨੀਂ ਹੱਥ ਲਾ ਲਾ ਖੁਸ਼ੀ ਮਹਿਸੂਸਣ ਲਗੇ ਅਤੇ ਛੇਤੀ ਹੀ ਸਤਿਗੁਰੂ ਜੀ ਗੱਡੀ ਤੇ ਸਵਾਰ ਹੋ ਗਏ।

ਬੇਬੇ ਜੀ ਨੂੰ ਸਤਿਗੁਰੂ ਜੀ ਦੀ ਸੇਹਤ ਬਾਰੇ ਪੁਛਿਆ ਤਾਂ ਦੱਸਿਆ ਗਿਆ, ਬੁਖ਼ਾਰ ਫਿਰ ਹੋ ਗਿਆ ਸੀ। ਬਾਹਰ ਜਾਇਆਂ ਖੇਚਲ ਤਾਂ ਵਧਦੀ ਹੀ ਹੈ।

ਇਹ ਵੀ ਫੈਸਲਾ ਹੋ ਗਿਆ ਕਿ ਆਸਾ ਦੀ ਵਾਰ ਸਵੇਰੇ ਜੈਸਨ ਵਾਲਿਆਂ ਦੇ ਲਗੇਗੀ। ਸਤਿਗੁਰੂ ਜੀ ਦੇ ਆਰਾਮ ਨੂੰ ਮੁਖ ਰਖ ਸਾਰੀ ਸੰਗਤ ਏਥੋਂ ਹੀ ਘਰਾਂ ਨੂੰ ਹੋ ਗਈ।

## 27 ਫਰਵਰੀ 1982, ਸ਼ਨੀਵਾਰ
## ਨਵੀਂ ਦਿੱਲੀ

ਜੈਸਨ ਵਾਲਿਆਂ ਦੇ ਆਸਾ ਦੀ ਵਾਰ

ਪੌਣੇ ਛੇ ਵਜਦਿਆਂ ਤਕ ਮੈਂ ਵੀ ਪੁੱਤਰੀ ਜਸਕਿਰਨ ਨਾਲ ਅਤੇ ਅਪਣੇ ਬੇਟੇ ਮਨਧੀਰ ਸਿੰਘ ਸੰਧੂ ਅਤੇ ਨੂੰਹ ਜੁਗਿੰਦਰ ਕੌਰ ਨਾਲ, ਮਾਇਆ ਪੁਰੀ ਇੰਡਸਟਰੀਅਲ ਏਰੀਆ ਵਿਚ ਸ. ਜੁਗਿੰਦਰ ਸਿੰਘ ਜੈਸਨ ਵਾਲਿਆਂ ਦੇ ਨਵੇਂ ਬਣੇ ਫੈਕਟਰੀ ਮਕਾਨ ਵਿਚ ਜਾ ਪੁੱਜਾ। ਬਾਹਰ ਸੜਕ ਤੇ ਪਿੰਡਾਲ ਸੁਸੱਜਿਤ ਸੀ ਪਰ ਸਫੈਦ ਪ੍ਰੇਤੇ ਅੰਦਰ ਦੀ ਨਿਘੀ ਵਿਛਾਈ ਉਤੇ ਸ੍ਰੀ ਸਤਿਗੁਰੂ ਜੀ ਦੇ ਆਸਣ ਸੌਂਹੇਂ ਆਸਾ ਦੀ ਵਾਰ ਦਾ ਕੀਰਤਨ ਸੰਤ ਹਰਭਜਨ ਸਿੰਘ ਸਿਤਾਰ ਅਤੇ ਮੋਹਨ ਸਿੰਘ-ਸੁਖਦੇਵ ਸਿੰਘ ਆਦਿ ਕਰ ਰਹੇ ਸਨ। ਸਫ਼ੈਦ ਬਸਤਰ ਧਾਰੀ, ਇਸ਼ਨਾਨ ਕੀਤੀ ਨਰ ਨਾਰ ਕੀਰਤਨ ਦਾ ਆਨੰਦ ਮਾਣ ਰਹੇ ਸਨ।

ਰਾਤੋ ਰਾਤ ਵਖ ਵਖ ਕਾਲੋਨੀਆਂ ਵਿਚ ਖ਼ਬਰ ਹੋ ਗਈ, ਇਹ ਤਾਂ ਪਤਾ ਨਹੀਂ ਪਰ ਦੀਵਾਨ ਵਿਚ ਹਾਜ਼ਰੀ ਤਸੱਲੀ ਬਖਸ਼ ਸੀ। ਸ. ਜੁਗਿੰਦਰ ਸਿੰਘ ਪਰਵਾਰ ਸੰਬੰਧਤ ਡਿਊਟੀਆਂ ਤੇ ਤਾਈਨਾਤ ਸੀ।

6.30 ਵਜੇ ਤਾਂ ਸਾਰੇ ਦੀਵਾਨ ਵਿਚ ਇਕ ਹਲ ਚਲ ਹੋਈ ਅਤੇ ਸਾਰੀ ਸੰਗਤ ਉਠ ਕੇ ਖਲੋ ਗਈ। ਕੀਰਤਨ ਜਾਰੀ ਸੀ। ਸ੍ਰੀ ਸਤਿਗੁਰੂ ਜੀ ਸੋਹਣੀ ਸੁਚੀ ਸਫੈਦ ਦਸਤਾਰ ਸਜਾਈ ਸਫੈਦ ਪਸ਼ਮੀਨੇ ਦੀ ਅਚਕਨ ਪਹਿਨੀਂ, ਉਪਰ ਅੰਗੂਰਾ ਵੂਲ ਦੀ ਚੱਦਰ ਲਈ ਸਹਿਜ-

ਸਹਿਜ ਕਦਮ ਪੁਟਦੇ ਆਸਣ ਤੇ ਆ ਅਡੋਲ ਬਿਰਾਜ ਗਏ ਅਤੇ ਸੰਗਤ ਨੇ ਕੱਲੇ ਕੱਲੇ ਹੋ ਮੱਥਾ ਟੇਕਣ ਲਈ ਲਾਈਨ ਬੰਨ੍ਹ ਲਈ। ਸੂਬਾ ਗੰਡਾ ਸਿੰਘ ਜੀ ਦੀ ਸਿਹਤ ਵੀ ਯੋਗ ਹੋ ਗਈ ਹੋਵੇਗੀ ਕਿ ਉਨ੍ਹਾਂ ਦੇ ਜੁਆਤਰੇ ਸ. ਸੰਤ ਸਿੰਘ ਸੀਨੀਅਰ ਮੈਨੇਜਰ ਭੇਲ ਆਪ ਨੂੰ ਆਸਰਾ ਦੇ ਕੇ ਲੈ ਆਏ। ਖੁਲ੍ਹੇ ਦਾੜ੍ਹੇ ਨਾਲ ਸ. ਸੁਲੱਖਣ ਸਿੰਘ ਪ੍ਰਧਾਨ ਦਿੱਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਆਏ ਹੋਏ ਸਨ। ਸ੍ਰੀ ਸਤਿਗੁਰੂ ਜੀ ਦਾ ਦੁਆਲਾ ਸੇਠ ਜੀ, ਸੂਬਾ ਜੀ, ਹੰਸਪਾਲ, ਸੰਤ ਬਲਵੰਤ ਸਿੰਘ ਸੋਖੀ, ਸੰਤ ਪੂਰਬਾ, ਸ. ਮਨਚੰਦਾ, ਪੰਡਿਤ ਜੀ ਤੇ ਸਕੱਤਰ ਤਰਸੇਮ ਸਿੰਘ ਆਦਿ ਨਾਲ ਸੋਭਦਾ ਸੀ।

ਸਤਿਗੁਰੂ ਜੀ ਤਿਆਰ ਬਰ ਤਿਆਰ ਹੀ ਲਗਦੇ ਹਨ। ਮੁਖਮੰਡਲ ਦੀ ਆਭਾ ਅਸਵਸਥਤਾ ਦਾ ਪਤਾ ਨਹੀਂ ਲਗਣ ਦਿੰਦੀ। ਢਿੱਲੇ ਸਰੀਰ ਦਾ ਅੰਦਾਜ਼ਾ ਆਸਾ ਦੀ ਵਾਰ ਵਿਚ ਲੇਟ ਪੁੱਜਣ ਤੋਂ ਹੀ ਲਗਦਾ! ਉਂ ਤਾਂ ਸਤਿਗੁਰੂ ਜੀ ਅਨੇਕਾਂ ਵੇਰ ਕੀਰਤਨੀਆਂ ਤੋਂ ਪਹਿਲਾਂ ਆਏ ਹੁੰਦੇ ਹਨ।

6.40 ਤੇ ਗੁਟਕੇ ਖੁਲ੍ਹ ਗਏ ਤੇ ਚੰਡੀ ਦੀ ਵਾਰ ਦੇ ਪਾਠ ਹੋਣ ਲਗੇ। ਸਾਧ ਸੰਗਤ ਵੀ ਖ਼ੂਬ ਆਈ ਹੋਈ ਸੀ। ਆਸਾ ਦੀ ਵਾਰ ਦਾ ਅੰਤਮ ਸ਼ਲੋਕ ਆਰੰਭ ਹੋਇਆ ਤਾਂ ਸੰਤ ਜੁਗਿੰਦਰ ਸਿੰਘ ਜੈਸਨ ਵਾਲੇ ਪਰਵਾਰ ਸਮੇਤ ਗੁਰੂ ਕੀ ਭੇਟਾ, ਪਦਾਰਥ ਲੈ ਕੇ ਹਾਜ਼ਰ ਹੋਏ। ਰਾਗੀਆਂ ਅਤੇ ਹੋਰ ਸਤਿਕਾਰਯੋਗ ਵਿਅਕਤੀਆਂ ਨੇ ਵੀ ਭੇਟਾ ਰੱਖ ਕੇ ਮਾਣ ਦਿਤਾ। ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਵੀ ਕਿਰਪਾ ਕੀਤੀ।

ਅੱਜ ਦਾ ਪਰਵਚਨ ਸਤਿਗੁਰੂ ਜੀ ਦਾ ਰੀਕਾਰਡ ਨਹੀਂ ਹੋ ਸਕਿਆ। ਕਿਸੇ ਕੋਲ ਵੀ ਤਾਂ ਟੇਪ ਰਿਕਾਰਡ ਨਹੀਂ ਸੀ। ਮੈਂ ਵੀ ਨਵੀਂ ਕੈਸੇਟ ਨ ਹੋਣ ਕਰਕੇ ਟੇਪ ਰਿਕਾਰਡ ਦੀ ਵਰਤੋਂ ਨ ਕਰ ਸਕਿਆ। ਪ੍ਰੰਤੂ ਸ੍ਰੀ ਸਤਿਗੁਰੂ ਜੀ ਦੀ ਆਖਤ ਦਾ ਸੰਖੇਪ ਰੂਪ ਇਸ ਤਰ੍ਹਾਂ ਹੈ।

## ਸ੍ਰੀ ਸਤਿਗੁਰੂ ਜੀ ਦਾ ਕਥਨ (7.00 ਸਵੇਰ)

ਆਪਨੇ ਗੁਰਬਾਣੀ ਦਾ ਕੀਰਤਨ ਸਰਵਣ ਕੀਤਾ ਹੈ। ਸਤਿਗੁਰਾਂ ਨੇ ਲਿਖਿਆ ਹੈ: ਗੁਰਬਾਣੀ ਇਸ ਜਗ ਮਹਿ ਚਾਨਣ-

..............

ਜੇ ਬੈਟਰੀ ਵਿਚ ਸੈੱਲ ਨ ਹੋਣ ਜਾਂ ਪੁੱਠੇ ਪਏ ਹੋਣ ਤਾਂ ਚਾਨਣ ਨਹੀਂ ਹੋਵੇਗਾ। ਹਾਲਾਂਕਿ ਬਾਣੀ ਉਹ ਹੈ, ਜਿਸ ਬਾਰੇ ਲਿਖਿਆ ਹੈ:

**ਦੂਖੁ ਰੋਗੁ ਸੰਤਾਪ ਉਤਰੇ ਸੁਣੀ ਸਚੀ ਬਾਣੀ।**

ਵਲ ਤਾਂ ਅਸੀਂ ਧਿਆਨ ਦਿੰਦੇ ਹਾਂ ਪਰ ਅਗਲੀ ਤੁਕ ਵਲ ਕੌਣ ਧਿਆਨ ਦੇਵੇਗਾ:

**ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ।**

ਸਤਿਗੁਰੂ ਦੀ ਕਿਰਪਾ ਹੋਵੇਗੀ ਤਾਂ ਸਾਡੇ ਅੰਦਰ ਸੱਚ ਦਾ ਚਾਨਣ ਹੁੰਦਾ ਹੈ। ਬਾਣੀ ਜਗਮਗਾ ਉਠਦੀ ਹੈ। ਅਸੀਂ ਅਜ ਕਿਥੇ ਖਲੋਤੇ ਹਾਂ? ਜੇ ਗੁਰੂ ਨਾਨਕ ਦੇਵ ਜੀ ਆ ਜਾਣ, ਜੇ ਗੁਰੂ ਗੋਬਿੰਦ ਸਿੰਘ ਜੀ ਦਰਸ਼ਨ ਦੇਣ ਆ ਜਾਣ ਤਾਂ ਅਸੀਂ ਮੰਨਦੇ ਹਾਂ ਕਿਉਂਕਿ ਉਹ ਸਾਡੀ ਸਮਝੋਂ ਬਾਹਰ ਹੋਣਗੇ। ਸਿਖ ਐਸੇ ਵੀ ਹੈਨ ਜਿਹੜੇ ਦਸਮ ਗ੍ਰੰਥ ਦੀ ਵੀ ਮਾਨਤਾ ਨੂੰ ਸਵੀਕਾਰ ਨਹੀਂ ਕਰਦੇ, ਜੰਗ ਲਗਣ ਦੇ ਮੌਕੇ ਚੰਡੀ ਦੀ ਵਾਰ ਪੜ੍ਹੀ ਜਾਣ ਲਗੀ।

ਭਗਤ ਰਵਿਦਾਸ, ਕਬੀਰ ਆਦਿ ਗੁਰੂ ਤਾਂ ਨਹੀਂ ਮੰਨੇ ਜਾਂਦੇ ਪਰ ਜਦੋਂ ਵਾਕ ਲੈਂਦੇ ਹਨ, ਉਹਨਾਂ ਦਾ ਸ਼ਬਦ ਵੀ 'ਵਾਕ' ਬਣ ਜਾਂਦਾ ਹੈ।.....

ਕਿਸੇ ਨੇ ਵਿਆਹ ਬਾਰੇ ਕਿਸੇ ਦੂਜੇ ਨੂੰ ਚਿੱਠੀ ਲਿਖੀ, ਪਰ ਉਹ ਉਸਨੂੰ ਧੂਪ ਹੀ ਧੁਖਾ ਕੇ ਪੂਜਦਾ ਰਿਹਾ। ਇਸ ਪੂਜਾ ਦਾ ਕੀ ਅਰਥ ਜੇ ਚਿੱਠੀ ਤੇ ਅਮਲ ਨਹੀਂ ਕਰਨਾ।

ਇਕ ਵਾਰ ਮੈਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਜਾਣਾ ਪਿਆ। ਮੈਂ ਵੇਖਿਆ ਸ਼ਬਦ ਟੇਬਲਾਂ ਦੇ ਸ਼ੀਸ਼ੇ ਥੱਲੇ ਸਨ ਉਪਰ ਚਾਹ ਦੇ ਪਿਆਲੇ।

ਜਿਹੜਾ ਸੱਜਣ ਪਾਠ ਤਾਂ ਨਿਤ ਕਰਦਾ ਹੈ, **"ਗੁਰ ਸਤਿਗੁਰੂ ਕਾ ਜੋ ਸਿਖੁ ਅਖਾਏ ਸੁ ਭਲਕੇ ਉਠ ਹਰਿ ਨਾਮੁ ਧਿਆਵੈ। ਉਦਮ ਕਰੇ ਭਲਕੇ ਪਰਭਾਤੀ ਇਸਨਾਨੁ ਕਰੈ ਅੰਮ੍ਰਿਤ ਸਰਿ ਨਾਵੈ"**। ਪਰ ਉਸ ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਨਹੀਂ ਕਰਨਾ। ਐਸੇ ਲੋਕ ਵੀ ਹਨ ਜੁ ਅਜਿਹੀਆਂ ਤੁਕਾਂ ਦੀ ਮਾਨਤਾ ਨਹੀਂ ਕਰਦੇ।

ਸਾਨੂੰ ਅਪਣੇ ਘਰ ਵਲ ਪਰਤਣਾ ਚਾਹੀਦਾ ਹੈ। ਦੂਜੇ ਸਿਖ ਭਾਵੇਂ ਬਾਬਾ ਆਖ ਕੇ ਹੀ ਸਤਿਗੁਰੂ ਰਾਮ ਸਿੰਘ ਜੀ ਦਾ ਜ਼ਿਕਰ ਕਰਦੇ ਹਨ, ਪਰ ਉਹ ਇਹ ਜ਼ਰੂਰ ਮੰਨਦੇ ਹਨ ਕਿ ਜੇ ਬਾਬਾ ਜੀ ਨਾ ਹੁੰਦੇ ਤਾਂ ਸਿਖੀ ਨਹੀਂ ਸੀ ਬਚਣੀ।

ਹੁਣ ਪੰਜਾਬ ਵਿਚ ਸਿਖ ਹੀ ਸਿਖ ਨੂੰ ਮਾਰ ਰਿਹਾ ਹੈ। ਹਰ ਕੋਈ ਇੱਛਾ ਅਨੁਸਾਰ ਹੀ ਕਹਿੰਦਾ ਹੈ, ਮੈਂ ਹੀ ਸੱਚਾ ਸਿੱਖ ਹਾਂ। ਇਹ ਸਾਰੀ ਆਪਾ ਧਾਪੀ, **'ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ'** ਕਰਕੇ ਹੀ ਪਈ ਹੋਈ ਹੈ। ਆਓ ਸਤਿਗੁਰੂ ਦੀ ਸੰਗਤ ਵਿਚ ਆਓ ਤੇ ਤਨੋਂ ਮਨੋਂ ਸਿੱਖੀ ਨਾਲ ਪਿਆਰ ਕਰੋ।

ਸਾਰੇ ਪਰਿਵਾਰ ਮਹੀਨੇ ਦਾ ਇਕ ਪਾਠ ਜ਼ਰੂਰ ਕਰੋ। ਤਿੰਨ ਘੰਟੇ ਇਕ ਫਿਲਮ ਦਾ ਸ਼ੋਅ ਵੇਖਣ ਤੋਂ ਜੁ ਜ਼ਾਇਆ ਕਰਦੇ ਹੋ, ਇਹਦੀ ਥਾਂ ਇਕ ਘੰਟਾ ਨਾਮ ਸਿਮਰਨ ਕਿੰਨੇ ਕੁ ਸਰੀਰ ਕਰਦੇ ਹੋ। ਨਾਮ ਸਿਮਰਨ ਹਰ ਕੋਈ ਇਕ ਘੰਟਾ ਜ਼ਰੂਰ ਕਰੇ।

### ਸ. ਅਵਤਾਰ ਸਿੰਘ ਹਿਤ

ਇਤਿਆਦਿ ਬਚਨ ਕਰਕੇ ਅਜੇ ਹਟੇ ਹੀ ਸਨ ਕਿ ਸ. ਅਵਤਾਰ ਸਿੰਘ ਹਿਤ ਮੈਂਬਰ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆ

ਚਰਨੀਂ ਸੀਸ ਨਿਵਾਇਆ। ਸਿਰ ਤੇ ਸਫ਼ੈਦ ਦਸਤਾਰ ਨਾਮਧਾਰੀਆਂ ਵਾਂਗ ਸਜਾਈ ਹੋਈ। ਦਾੜ੍ਹਾ, ਕਾਲਾ, ਖੁੱਲ੍ਹਾ ਅਤੇ ਲੰਬਾ! ਸਤਿਗੁਰੂ ਜੀ ਵੇਖ ਕੇ ਮੁਸਕਰਾਏ: ਅੱਛਾ ਇੰਜ ਵੀ ਦਸਤਾਰ ਬੰਨ੍ਹ ਲੈਂਦੇ ਓ? ਕਿੰਨੇ ਅੱਛੇ ਲਗਦੇ ਓ!! ਅੱਗੇ ਤੋਂ ਇੰਜ ਹੀ ਰਿਹਾ ਕਰੋ। ਉੱਤਰ ਵਿਚ ਸ੍ਰੀ ਹਿਤ ਨੇ 'ਸਤਿ ਬਚਨ' ਹੀ ਕਿਹਾ।

ਫਿਰ ਸ੍ਰੀ ਸਤਿਗੁਰੂ ਜੀ ਨੇ ਸ. ਹਿਤ, ਸ. ਸੁਲਖਣ ਸਿੰਘ, ਸੰਤ ਤਰਸੇਮ ਸਿੰਘ ਸਕੱਤਰ, ਪੰ: ਗੋਪਾਲ ਸਿੰਘ ਤੇ ਮੈਨੂੰ ਪਉੜੀਆਂ ਚੜ ਚਲਣ ਲਈ ਕਿਹਾ ਤੇ ਆਪ ਪਹਿਲ ਕਰ ਗਏ। ਗਲੀਚਾ ਵਿਛ ਗਿਆ ਤਦ ਨੂੰ ਸੇਠ ਤਰਲੋਕ ਸਿੰਘ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਵੀ ਆ ਗਏ।

ਸਤਿਗੁਰੂ ਜੀ ਨੇ ਸ. ਅਵਤਾਰ ਸਿੰਘ ਨੂੰ ਏਨੀ ਦੇਰੀ ਬਾਅਦ ਮਿਲਣ ਦਾ ਕਾਰਨ ਪੁਛਿਆ ਉਸਨੇ ਅਰਜ਼ ਕੀਤੀ ਕਿ ਉਸਨੂੰ ਆਪ ਦੀ ਦਿੱਲੀ ਆਮਦ ਦਾ ਪਤਾ ਹੀ ਨਹੀਂ ਲਗਦਾ ਸਤਿਗੁਰੂ ਜੀ ਨੇ ਤੁਰਤ ਸ. ਬਲਦੇਵ ਸਿੰਘ ਚਾਨਾ ਦੀ ਡਿਊਟੀ ਲਾਈ ਕਿ ਉਹ ਸਤਿਗੁਰੂ ਜੀ ਦੀ ਦਿੱਲੀ ਆਮਦ ਦਾ ਪਤਾ ਹਿਤ ਹੁਰਾਂ ਨੂੰ ਦਿਆ ਕਰੇ।

ਸਤਿਗੁਰੂ ਜੀ ਨੇ 10 ਮਿੰਟ ਹਿਤ ਜੀ ਨੂੰ ਵਖਰਾ ਸਮਾਂ ਦੇ ਕੇ ਨਿਵਾਜਿਆ। ਪਤਾ ਲਗਾ ਕਿ ਸ. ਹਿਤ ਨੇ ਨਾਮਧਾਰੀਆਂ ਪਾਸੋਂ ਭਜਨ ਪੁਛਿਆ ਹੋਇਆ ਹੈ। ਰੋਜ਼ ਸਵੇਰੇ 5 ਵਜੇ ਉਠਕੇ ਇਸ਼ਨਾਨ ਕਰਕੇ ਭਜਨ ਕਰਦਾ ਹੈ ਪਰ ਅਰਦਾਸ ਦਸਾਂ ਪਾਤਸ਼ਾਹੀਆਂ ਦੀ ਕਰਦਾ ਹੈ। ਸਤਿਗੁਰੂ ਜੀ ਦੇ ਸਕੱਤਰ ਵਲੋਂ ਸ੍ਰੀ ਹਿਤ ਨੂੰ ਪ੍ਰਿੰਟਿਡ ਅਰਦਾਸ ਪਾਤਸ਼ਾਹੀ 12 ਵੀ ਦਿੱਤੀ ਗਈ ਕਿ ਅਗੇ ਤੋਂ ਉਹ ਇਹ ਕਰਿਆ ਕਰੇ।

ਸਤਿਗੁਰੂ ਜੀ ਨੇ ਸ. ਹਿਤ ਨੂੰ ਸਫੈਦ ਦਸਤਾਰ ਸਜਾਣ ਲਈ ਵੀ ਪਰੇਰਿਆ। ਉਸਨੇ ਮਨਜ਼ੂਰ ਕੀਤਾ। ਸਤਿਗੁਰੂ ਜੀ ਨੇ ਸਮਝਾਇਆ: ਗੁਰਦੁਆਰਾ ਕਮੇਟੀ ਵਿਚ ਤੁਹਾਡੀ ਚਿੱਟੀ ਦਸਤਾਰ ਲਈ ਕੋਈ ਰੋਕੇਗਾ

ਨਹੀਂ। ਸਤਿਗੁਰੂ ਜੀ ਨੇ ਸੰਗਤ ਵਿਚ ਆਉਂਦੇ ਰਹਿਣ ਲਈ ਸ. ਹਿਤ ਨੂੰ ਪਰੇਰਿਆ। ਸਵੀਕਾਰ ਕੀਤਾ ਹਿਤ ਜੀ ਨੇ।

ਜੈਸਨ ਵਾਲਿਆਂ ਦਾ ਲੰਗਰ ਜਾਰੀ ਸੀ। ਦੁਧ ਚਾਹ ਤੇ ਪ੍ਰਸ਼ਾਦ ਪਾਣੀ। ਸਭ ਸੰਗਤਾਂ ਭਿਜੇ ਭਿਜੇ ਮੌਸਮ ਵਿਚ ਜ਼ਰੂਰਤਾਂ ਪੂਰੀਆਂ ਕਰ ਰਹੀਆਂ ਸਨ। ਅਸਮਾਨ ਬਦਲਵਾਈ ਨਾਲ ਭਰਪੂਰ ਸੀ ਤੇ ਨਿਕੀ ਨਿਕੀ ਕਿਣ ਮਿਣ-ਕਿਣ ਮਿਣ ਵੀ ਜਾਰੀ ਸੀ।

ਸਤਿਗੁਰੂ ਜੀ ਪੌਣੇ ਅੱਠ ਵਜੇ ਉਤਰੇ ਤੇ ਆਪ ਸ੍ਰੀ ਗੁਰਭਜਨ ਸਿੰਘ ਨਾਲ ਹੱਸਦੇ ਮੁਸਕਾਂਦੇ ਕੋਠੀ ਨੂੰ ਚਲੇ ਗਏ।

## ਦਰਸ਼ਨ ਦੋਬਾਰਾ

ਦੂਜੀ ਵਾਰ ਦਰਸ਼ਨ ਕਰਨ ਦੀ ਅਰਜ਼ ਨਾਲ ਮੈਂ 11 ਵਜੇ ਸੇਠ ਜੀ ਦੀ ਕੋਠੀ ਪਹੁੰਚ ਸਕਿਆ। ਪਤਾ ਲਗਾ ਕਿ ਸਤਿਗੁਰੂ ਜੀ ਵਾਰ ਪਿਛੋਂ ਕੋਠੀ ਆਏ, ਪ੍ਰਸ਼ਾਦ ਪਾਣੀ ਛਕ ਕੇ ਬਿਰਾਜ ਗਏ ਹਨ। ਮੈਂ ਸਤਿਗੁਰੂ ਜੀ ਦੇ ਸਾਮਾਨ ਕਮਰੇ ਵਿੱਚ ਬੈਠੇ ਸਿੰਘਾਂ ਨਾਲ ਜਾ ਬੈਠਾ। ਇਹ ਸਨ: ਡਰਾਈਵਰ ਗੁਰਮੁਖ ਸਿੰਘ ਛੋਟਾ, ਸ. ਹਰਮੀਤ ਸਿੰਘ ਢੋਡਾ, ਸੰਤ ਜਸਵੰਤ ਸਿੰਘ ਦਰਜ਼ੀ, ਬੀਬੀ ਸੁਰਜੀਤ ਕੌਰ ਲੰਗਰ ਮੁਖੀ।

11.30 ਵਜਦੇ ਨੂੰ ਬੇਬੇ ਦਲੀਪ ਕੌਰ ਜੀ ਹੱਸਦੇ ਹੱਸਦੇ ਅੰਦਰ ਆਏ: ਮੈਨੂੰ ਹੁਕਮ ਲਗਾ ਹੈ ਬੈਂਗਲੌਰ ਜਾਣਦਾ। ਗੱਲ ਉਨ੍ਹਾਂ ਗੁਰਮੁਖ ਸਿੰਘ ਨਾਲ ਸਾਂਝੀ ਕੀਤੀ: ਮੈਂ ਅਰਜ਼ ਕਰਨ ਆਈ ਹਾਂ, ਜੇ ਮੈਂ ਬੈਂਗਲੌਰ ਹੀ ਜਾਣਾ ਹੈ ਤਾਂ ਮੈਂ ਓਥੇ ਹੀ ਰਹਾਂਗੀ। ਵਾਪਸ ਨਹੀਂ ਆਉਣਾ। ਨਹੀਂ ਤਾਂ ਹੋਲਾ ਸਿਰ ਤੇ ਹੈ ਮੈਨੂੰ ਗੋਲੇ ਫਾਰਮ (ਯੂ.ਪੀ.) ਜਾਣ ਦੀ ਆਗਿਆ ਦਿੱਤੀ ਜਾਵੇ। ਉਂਜ ਵੀ ਸੱਚੇ ਪਾਤਸ਼ਾਹ ਦੇਹ ਕਰਕੇ ਢਿੱਲੇ ਹਨ, ਮਾਤਾ ਜੀ ਆਪ ਦਾ ਧਿਆਨ ਰਖਣਗੇ। ਹੋਰ ਸਾਧ ਸੰਗਤ ਲਈ ਸੇਵਾ ਮੈਂ ਕਰਵਾਵਾਂਗੀ।

ਇਹ ਗੱਲ ਕਰਦਿਆਂ ਉਨ੍ਹਾਂ ਇਹ ਵੀ ਸਪੱਸ਼ਟ ਕੀਤਾ ਕਿ

ਸਤਿਗੁਰੂ ਜੀ ਤਾਂ ਬੈਂਗਲੌਰ ਭੇਜਣਾ ਚਾਹੁੰਦੇ ਹਨ ਕਿਉਂਕਿ ਮਹਾਰਾਜ ਜੀ ਨੇ ਅਰਜ਼ ਕੀਤੀ ਸੀ- ਆਉਂਦੇ ਹੋਏ ਇਸਨੂੰ ਵੀ ਬੈਂਗਲੌਰ ਨਾਲ ਲੈ ਆਉਣਾ।

"ਮੈਂ ਦੱਸਿਆ ਕਿ ਜਸਵੰਤ ਸਿੰਘ ਦੇ ਲੜਕੇ ਨੂੰ ਜੁ ਕੇਵਲ 14 ਕੁ ਸਾਲ ਦਾ ਹੈ, ਕਹਿੰਦੇ ਹਨ, ਹਾਰਟ ਅਟੈਕ ਹੋ ਗਿਆ ਹੈ। ਉਨ੍ਹਾਂ ਕਿਹਾ, ਏਨੀ ਛੋਟੀ ਉਮਰ ਨੂੰ ਹਾਰਟ ਅਟੈਕ ਨਹੀਂ ਕੋਈ ਹੋਰ ਤਕਲੀਫ਼ ਹੋਵੇਗੀ। ਬੱਚੇ ਦੇ ਰੋਗ ਦਾ ਕਾਰਨ ਕਬਜ਼ ਹੋਵੇਗੀ ਅਤੇ ਉਨ੍ਹਾਂ ਅਪਣਾ ਤਜਰਬਾ ਸੁਣਾਇਆ। ਬੇਬੇ ਜੀ ਬੋਲੇ: ਇਕ ਵਾਰ ਮੈਨੂੰ ਦਰਦਾਂ ਜਿਹੀਆਂ ਹੋਣ ਲਗੀਆਂ ਤਾਂ ਮਹਾਰਾਜ ਜੀ ਨੇ ਕਾਲੀਆਂ ਗੋਲੀਆਂ ਖਾਣ ਨੂੰ ਦਿਤੀਆਂ। ਦੋ ਗੋਲੀਆਂ ਖਾ ਕੇ ਹੀ ਮੈਂ ਅਰਜ਼ ਕੀਤੀ ਕਿ ਇਹ ਮੈਨੂੰ ਠੀਕ ਨਹੀਂ। ਪਰ ਮਹਾਰਾਜ ਜੀ ਨੇ ਸੱਤ ਦਿਨ ਪੂਰੇ ਕਰਨ ਲਈ ਕਿਹਾ। ਮੈਂ ਸਤਿਬਚਨ ਕਹਿ ਕੇ ਗੋਲੀਆਂ ਖਾਂਦੀ ਰਹੀ ਨਾਲ ਤਾਂ ਕੁਝ ਥੰਥਾ ਆਦਿ ਖਾਣਾ ਨਹੀਂ ਸੀ। ਕਬਜ਼ ਹੋ ਗਈ ਤੇ ਦਿੱਸਣੋਂ ਵੀ ਬੰਦ ਹੋਣ ਲਗਾ। ਸਤਿਗੁਰੂ ਜੀ ਤਕ ਗੱਲ ਗਈ ਤਾਂ ਆਪ ਜੀ ਨੇ ਦੁਧ ਘਿਓ ਖਾਣ ਦਾ ਹੁਕਮ ਕੀਤਾ ਅਤੇ ਮੈਨੂੰ ਮੰਡੀ ਭੇਜ ਦਿਤਾ। ਇਕ ਗਊ ਵਾਲੇ ਸਿੱਖ ਨੂੰ ਹੁਕਮ ਹੋਇਆ ਕਿ ਛੇ ਕਿਲੋ ਕੋਠੀ ਦੁਧ ਦੇ ਜਾਇਆ ਕਰੇ। ਅਸੀਂ ਤਿੰਨ ਜਣੇ ਕੋਠੀ ਵਿਚ ਸਾਂ। ਛੇ ਕਿਲੋ ਦੁਧ ਦਾ ਕੁਝ ਦਹੀਂ ਕੁਝ ਦੁਧ ਦੇ ਰੂਪ ਵਿਚ ਵਰਤਣ ਲਗੇ। ਸਤਿਗੁਰਾਂ ਦੀ ਕਿਰਪਾ ਨਾਲ ਪੰਦਰਾਂ ਦਿਨਾਂ ਵਿਚ ਹੀ ਅੱਖੀਆਂ ਖੁਲ੍ਹ ਗਈਆਂ।

ਬੇਬੇ ਜੀ ਨੂੰ ਜਿਵੇਂ ਵਿਹਲ ਸੀ ਜਾਂ ਸਰੋਤੇ ਚੰਗੇ ਮਿਲ ਗਏ, ਇਕ ਹੋਰ ਆਪ ਬੀਤੀ ਸੁਣਾਈ ਕਿ ਕਿਵੇਂ ਸਤਿਗੁਰੂ ਜੀ ਨੇ ਉਹਨਾਂ ਦਾ ਧਰਮ ਬਚਾਅ ਲਿਆ। ਉਹਨਾਂ ਕਿਹਾ: ਕੋਈ ਬਾਈ ਸਾਲ ਦੀ ਗੱਲ ਹੈ। ਛੋਟਾ ਕਾਕਾ ਮੇਰੀ ਗੋਦ ਵਿਚ ਸੀ ਕਿ ਮੇਰੇ ਸਰੀਰ ਵਿਚ ਕਈ ਤਰ੍ਹਾਂ ਦੇ ਰੋਗ ਉਜਾਗਰ ਹੋ ਗਏ। ਕਦੇ ਦਿਲ ਘਟੇ, ਕਦੇ ਬੇਸੁਰਤੀ ਜਿਹੀ ਛਾ ਜਾਵੇ, ਕਦੇ ਲੱਤਾਂ ਫੁੱਲ ਜਾਣ, ਕਦੇ ਤੁਰਿਆ ਨ ਜਾਵੇ। ਅਜਿਹੇ ਵਿਚ

ਫ਼ਿਕਰ ਕਰਦਿਆਂ ਮੈਨੂੰ ਲੁਧਿਆਣੇ ਕਿਸੇ ਡਾਕਟਰ ਨੂੰ ਵਖਾਇਆ ਗਿਆ। ਮੈਂ ਬਥੇਰਾ ਕਿਹਾ ਸਤਿਗੁਰੂ ਮੇਰੇ ਤੇ ਉਂਜ ਹੀ ਕਿਰਪਾ ਕਰਨ, ਪਰ ਡਾਕਟਰਾਂ ਦੇ ਗੇੜ ਵਿਚ ਪੈ ਗਈ। ਡਾਕਟਰ ਨੇ ਵੇਖ ਵਾਖ ਕੇ ਦਵਾਈਆਂ ਅਤੇ ਟੀਕੇ ਤਜਵੀਜ਼ ਕਰ ਦਿਤੇ। ਦਵਾਈਆਂ ਅਤੇ ਟੀਕੇ ਆ ਵੀ ਗਏ। ਜਦੋਂ ਕਟਾਣੀ ਵਾਲਾ ਡਾਕਟਰ ਹਰਦਾਸ ਮੱਲ ਮੈਨੂੰ ਟੀਕਾ ਲਾਣ ਲਗਾ ਤਾਂ ਮੇਰੇ ਸਾਹਮਣੇ ਇਕ ਹੱਥ ਖੜਾ ਹੋਇਆ ਤੇ ਆਵਾਜ਼ ਆਈਃ ਟੀਕਾ ਨਹੀਂ ਲਵਾਣਾ, ਟੀਕਾ ਨਹੀਂ ਲਵਾਣਾ। ਮੈਨੂੰ ਬਿਨਾ ਹੱਥ ਤੋਂ ਅਤੇ ਆਵਾਜ਼ ਸੁਣਨ ਤੋਂ ਹੋਰ ਕੁਝ ਨਜ਼ਰ ਨਹੀਂ ਪਿਆ ਅਤੇ ਟੀਕਾ ਨ ਲਵਾਣ ਦੀ ਅਵਾਜ਼ ਕਈ ਵੇਰ ਸੁਣੀ। ਮੈਂ ਡਾਕਟਰ ਨੂੰ ਕਿਹਾ, ਟੀਕੇ ਬਾਰੇ ਪਤਾ ਕਰ ਲਉ। ਟੀਕਾ ਹੈ ਕਾਹਦਾ? ਜਦੋਂ ਡਾਕਟਰ ਨੇ ਡੱਬੀ ਵੇਖੀ ਤਾਂ ਪਤਾ ਲਗਾ ਕਿ ਇਹ ਕੀੜਿਆਂ ਦੇ ਲਹੂ ਮਿੱਝ ਤੋਂ ਬਣਾਇਆ ਗਿਆ ਹੈ।

ਸਤਿਗੁਰੂ ਜੀ ਨੇ ਕਿਰਪਾ ਕੀਤੀ ਤੇ ਮੈਨੂੰ ਮੰਡੀ ਭੇਜ ਦਿਤਾ ਗਿਆ। ਡਾਃ ਤ੍ਰਿਲੋਕ ਸਿੰਘ ਨੇ ਦੁਧ, ਫਲ, ਸਬਜ਼ੀਆ ਖੁਆ ਕੇ ਸਰੀਰ ਐਸਾ ਸ਼ੁਧ ਕਰ ਦਿਤਾ ਕਿ ਫਿਰ ਕਦੇ ਦਵਾਈ ਦੀ ਲੋੜ ਈ ਨਹੀਂ ਪਈ। ਉਸ ਵਕਤ ਜਿ ਸਤਿਗੁਰੂ ਜੀ ਏਨਾ ਧਿਆਨ ਨ ਕਰਦੇ ਤਾਂ ਮੇਰਾ ਧਰਮ ਭ੍ਰਸ਼ਟ ਹੋ ਜਾਣਾ ਸੀ।

ਹੋਰ ਪੰਦਰਾਂ ਮਿੰਟ ਤਕ ਬੇਬੇ ਜੀ ਸਤਿਗੁਰੂ ਜੀ ਕੋਲ ਜਾਕੇ ਦਰਸ਼ਨ ਤੇ ਬੇਨਤੀ ਕਰਕੇ ਆਏ ਤੇ ਆਉਂਦਿਆਂ ਹੀ ਕਹਿਣ ਲਗੇਃ ਟਿਕਟ ਕੈਂਸਲ ਕਰਵਾ ਦਿਓ ਅਤੇ ਮਹਾਰਾਜ ਜੀ ਨਾਲ ਮੈਨੂੰ ਫੋਨ ਤੇ ਮਿਲਾ ਦਿਓ। ਮੈਂ ਆਪੇ ਅਰਜ਼ ਕਰ ਲਵਾਂਗੀ।

ਹੱਸਦੇ ਹੱਸਦੇ ਤਰਸੇਮ ਸਿੰਘ ਸਕੱਤਰ ਤੇ ਹਰਮੀਤ ਸਿੰਘ ਟੈਲੀਫੋਨ ਦੇ ਨੰਬਰ ਮਿਲਾਣ ਲਗੇ।

ਸਤਿਗੁਰੂ ਜੀ ਇਸ ਤਰ੍ਹਾਂ ਹੀ ਅਰਜ਼ਾਂ ਕਰਨ ਵਾਲਿਆਂ ਨੂੰ ਅਪਣੇ ਕਮਰੇ ਵਿਚ ਬੁਲਵਾ ਲੈਂਦੇ। ਡੇਢ ਵਜੇ ਮੈਂ ਪਤਾ ਕੀਤਾ ਤਾਂ

ਮਾਲੂਮ ਹੋਇਆ ਕਿ ਅੰਦਰ ਡਾ: ਹਰਿਦਾਸ ਮੱਲ ਕਟਾਣੀ ਆਇਆ ਹੋਇਆ ਹੈ ਮਰੀਜ਼ਾਂ ਦਾ ਨਿਰੀਖਿਅਣ ਕਰ ਰਿਹਾ ਹੈ।

ਡਾਕਟਰ ਨੂੰ ਸ਼ਾਇਦ ਠਾਕੁਰ ਦਲੀਪ ਸਿੰਘ ਅਪਣੇ ਨਾਲ ਲਿਆਏ ਸਨ। ਠਾਕਰ ਜੀ ਵੀ ਸੇਵਕ ਹਰੀ ਸਿੰਘ ਨਾਲ ਏਸੇ ਕਮਰੇ ਵਿਚ ਮਿਲੇ। ਸ. ਹਰਭਜਨ ਸਿੰਘ ਬਾਜਵਾ ਦੀ ਫੋਟੋ ਕਲਾ ਬਾਰੇ ਦੱਸਿਆ ਤੇ ਨਾਲ ਹੀ ਉਹਦੀ ਰੀਝ ਦੱਸੀ ਕਿ ਉਹ ਸਾਡਾ ਨਾਮਧਾਰੀਆਂ ਦੇ ਇਕ ਫੋਟੋ ਮਿਊਜ਼ਮ ਬਾਰੇ ਵਿਚਾਰ ਦੇ ਸਨ, ਮੈ ਦੱਸਿਆ। ਸਤਿਗੁਰੂ ਜੀ ਨੇ ਉਸਦੇ ਵਿਚਾਰ ਸੁਣਕੇ ਕਿਹਾ ਸੀ ਕਿ ਉਹ ਮਹਾਰਾਜ ਜੀ ਤੇ ਠਾਕਰ ਦਲੀਪ ਸਿੰਘ ਹੁਰਾਂ ਨਾਲ ਗੱਲ ਕਰੇ।

ਓਧਰ ਸਾਬਕਾ ਸਕੱਤਰ ਗੁਰਭਜਨ ਸਿੰਘ ਨਾਲ ਮਿਲਕੇ, ਕੱਲ੍ਹ ਦਾ ਵਲੈਤੋਂ ਆਇਆ, ਮੇਡਨਹੈੱਡ ਵਾਸੀ ਸ. ਸਵਰਨ ਸਿੰਘ ਸਿਆਨ ਵੀ ਅੰਦਰ ਜਾਕੇ ਸ੍ਰੀ ਸਤਿਗੁਰੂ ਜੀ ਵਾਸਤੇ ਉਚੇਚੇ ਲਿਆਂਦੇ ਮਾਇਆ ਬਸਤਰ ਭੇਟ ਕਰਕੇ ਹਜ਼ੂਰ ਦੀ ਸਿਹਤ ਬਾਰੇ ਜਾਣਕਾਰੀ ਲੈ ਕੇ ਮੁੜਿਆ।

ਅੱਜ ਸੰਗੀਤ ਸਿਖਦੇ ਬੱਚਿਆਂ ਅਤੇ ਹਰਭਜਨ ਸਿੰਘ ਗੁਰਦੇਵ ਸਿੰਘ ਨੂੰ ਸਤਿਗੁਰੂ ਜੀ ਵਲੋਂ ਬੁਲਾਇਆ ਗਿਆ ਸੀ। ਇਹ ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਬੈਠੇ ਤਬਲਾਵਾਦਨ ਨਾਲ ਸ਼ਰਾਰਤਾਂ ਕਰ ਰਹੇ ਸਨ। ਸਤਿਗੁਰੂ ਜੀ ਏਥੇ 2.00 ਵਜੇ ਪਧਾਰੇ। ਗਲੀਚੇ ਉਤੇ ਵਿਛੇ ਆਸਣ ਤੇ ਬੈਠੇ, ਮੰਜੇ ਨਾਲ ਢੋਹ ਲਾ ਕੇ ਬੈਠੇ ਤਾਂ ਮੈਂ ਸਿਹਤ ਬਾਰੇ ਪੁੱਛਿਆ। ਸਤਿਗੁਰੂ ਜੀ ਫ਼ਰਮਾਇਆ: ਐਤਕਾਂ ਮੈਂ ਹੋਲੇ ਤੇ ਸਦੇ ਨੇ ਹੋਲੀ ਸੁਣਾਣ ਲਈ ਬਚਿਆਂ ਨੂੰ ਤਿਆਰ ਕਰ ਰਿਹਾ ਹਾਂ। ਮੇਰਾ ਪਤਾ ਨਹੀਂ ਕਿ ਮੈਂ ਸਤਿਗੁਰਾਂ ਦੀ ਕਿਰਪਾ ਨਾਲ ਸਾਥ ਕਰ ਸਕਾਂਗਾ ਜਾਂ ਨਾ। ਅਤੇ ਸਾਜ਼ ਸੁਰ ਹੁੰਦਿਆਂ ਸਿਹਤ ਬਾਰੇ ਸਤਿਗੁਰਾਂ ਬਚਨ ਕੀਤਾ: ਵਜ਼ਨ 54 ਕਿਲੋ ਹੋ ਗਿਆ ਸੀ, ਫੇਰ ਬੁਖ਼ਾਰ ਨੇ ਆ ਘੇਰਿਆ। ਸਰੀਰ ਫਿਰ ਕਮਜ਼ੋਰ ਹੋ ਗਿਆ ਹੈ। ਪੁਸਤਕ ਦਾ ਪੱਤਰਾ ਉਥੱਲਦਿਆਂ ਉਂਗਲਾਂ ਕੰਬਣ ਲਗ ਪਈਆਂ। ਚਲਦਿਆਂ ਪੈਰ ਥਿੜਕਣ ਲਗ ਪਏ ਹਨ।

ਤੇ ਸ਼ੁਰੂ ਹੋ ਗਈ: ਆਇ ਗਈ ਸਭ ਖੇਲਤ ਹੋਰੀ।

ਸਤਿਗੁਰੂ ਜੀ ਨੇ ਬਲਜੀਤ ਸਿੰਘ, ਮੋਹਣ ਸਿੰਘ ਸੁਖਦੇਵ ਸਿੰਘ ਤੇ ਸੁਖਵਿੰਦਰ ਸਿੰਘ ਪਿੰਕੀ ਹੋਰਾਂ ਨੂੰ ਅੱਜ ਫਿਰ ਮੁੱਢ ਬੰਨ੍ਹ ਦਿਤਾ ਏ ਅਤੇ 'ਤਾਲ' ਦੀਆਂ ਤਿਹਾਈਆਂ ਸ਼ੁਰੂ ਹੋ ਗਈਆਂ।

ਹੰਸ ਪਾਲ ਜੀ ਵੀ ਸਵਾ ਕੁ ਦੋ ਵਜੇ ਆ ਗਏ। ਸਤਿਗੁਰੂ ਜੀ ਦੇ ਪਾਸ ਕੁਛ ਸਮਾ ਬੈਠ, ਫਿਰ ਸ੍ਰੀ ਜੀ ਦੇ ਕੰਨਾਂ ਪਾਸ ਕੁਛ ਕਹਿ ਹੇਠਾਂ ਉਤਰ ਗਏ। ਅੱਜ ਦੀ ਸਭਾ ਵਿਚ ਗੁਰਭਜਨ ਸਿੰਘ-ਸਵਰਨ ਸਿੰਘ ਸਿਆਨ, ਗੁਰਤੇਜ ਸਿੰਘ, ਗੁਰਦੇਵ ਸਿੰਘ, ਹਰਭਜਨ ਸਿੰਘ ਜੋੜੀ ਅਤੇ ਮੈਂ ਹੀ ਸਾਂ। ਸੁਰਜੀਤ ਦਾ ਭਾਈ ਮੱਠੂ ਵੀ ਸੀ।

ਸਤਿਗੁਰੂ ਜੀ ਹੌਲੀ ਆਵਾਜ਼ ਵਿਚ ਤਿਹਾਈਆਂ, ਤਿੰਨ ਤਿੰਨ ਤਿਹਾਈਆਂ ਬਣਾ ਕੇ ਦੇ ਰਹੇ ਸਨ।

ਮੈਂ ਥੋੜ੍ਹੇ ਚਿਰ ਲਈ ਉਠਕੇ ਬਾਹਰ ਆ ਗਿਆ। ਦੁਬਾਰਾ ਆਇਆ ਤਾਂ ਸਭਾ ਖ਼ਤਮ ਸੀ। ਸਤਿਗੁਰੂ ਜੀ ਦਾ ਪਤਾ ਕੀਤਾ ਤਾਂ ਆਪ ਜੀ ਹੇਠਾਂ ਉਤਰ ਗਏ ਸਨ। ਮੈਂ ਸਮਝਿਆ ਸ਼ਾਇਦ ਕੋਈ ਨੋਟ ਕਰਨ ਯੋਗ ਮਿਲਣੀ ਹੋਵੇ, ਹੇਠਾਂ ਉਤਰਿਆ। ਸਤਿਗੁਰੂ ਜੀ ਕਿਸੇ ਪਾਸਿਓਂ ਫਿਰ ਉਪਰ ਪਹੁੰਚ ਗਏ ਸਨ। ਸ੍ਰੀ ਹੰਸਪਾਲ ਬਾਹਰ ਖਲੋਤਾ ਸੀ। ਉਸਦੇ ਨਾਲ ਖਲੋਤੇ ਸਨ ਦੋ ਜਾਣੇ, ਇਕ ਪੂਰਬਾ ਅਤੇ ਦੂਜੀ ਇਕ ਸੁੰਦਰ ਇਸਤਰੀ। ਹੰਸਪਾਲ ਨੇ ਮੈਨੂੰ ਤੁਆਰਫ਼ ਕਰਵਾਇਆ: ਇਹ ਛਾਬੜਾ ਜੀ ਨੇ। ਸਰਜਨ ਨੇ ਨਿਊਯਾਰਕ ਵਿਚ। ਮੈਨੂੰ ਯੂ.ਐਨ.ਓ. ਵਿਚ ਗਿਆਂ ਮਿਲਦੇ ਰਹੇ। ਇਹ ਚਾਂਹਦੇ ਸਨ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਅਤੇ ਆਪ ਜੀ ਦਾ ਵੀਡੀਓ ਇੰਟਰਵੀਊ ਲੈਣਾ। ਅਮਰੀਕਨਾਂ ਨੂੰ ਭਾਰਤ ਦਾ ਚੰਗਾ ਪਾਸਾ ਵਖਾਲਦੇ ਰਹਿਣਾ ਇਹਨਾਂ ਦੀ ਲਲਕ ਹੈ। ਸ੍ਰੀ ਸਤਿਗੁਰੂ ਜੀ ਥੱਲੇ ਉਤਰ ਕੇ ਬੀਬੀ ਜੀ ਨੂੰ ਦਰਸ਼ਨ ਤਾਂ ਦੇ ਗਏ ਹਨ ਪਰ ਸਿਹਤ ਕਮਜ਼ੋਰ ਹੋਣ ਕਾਰਨ ਅਜੇ ਹੋਰ ਕੋਈ ਗੱਲ ਨਹੀਂ ਕੀਤੀ। ਵੀਡੀਓ ਇੰਟਰਵੀਊ ਫਿਰ ਕਿਸੇ ਸਮੇਂ ਸਹੀ। ਸ੍ਰੀ ਮਤੀ ਛਾਬੜਾ ਚੰਡੀਗੜ੍ਹ ਤੋਂ

ਹਨ। ਹੰਸਪਾਲ ਜੀ ਨੇ ਮੇਰੇ ਬਾਰੇ ਵੀ ਕੁਛ ਦਸਣਾ ਯੋਗ ਜਾਣਿਆ।

ਸ੍ਰੀ ਸਤਿਗੁਰੂ ਜੀ ਅਪਣੇ ਕਮਰੇ ਵਿਚ ਪਹੁੰਚ ਚੁਕੇ ਸਨ। ਸਕੱਤਰ ਤਰਸੇਮ ਸਿੰਘ ਨਾਲ ਸਮਾਂ ਤੈ ਕਰਕੇ ਸਿੰਘ-ਪਰਵਾਰ ਅੰਦਰ ਆ ਜਾ ਰਹੇ ਸਨ। ਏਥੇ ਹੀ ਸ. ਗੁਰਦੇਵ ਸਿੰਘ ਮਦਾਰ, ਕਰਨੈਲ ਸਿੰਘ, ਸੋਹਣ ਸਿੰਘ, ਬਲਵੰਤ ਸਿੰਘ ਆਦਿ ਬੰਦੂਕਧਾਰੀ ਵੀ ਮਿਲੇ। ਥਾਈਲੈਂਡ ਦੇ ਸ. ਅਵਤਾਰ ਸਿੰਘ ਸਪੁਤ੍ਰ ਇਨਸਾਫ਼ ਤੇ ਦੋ ਕੁ ਸਿੰਘ ਹੋਰ ਵੀ ਆਣ ਮਿਲੇ। ਅੱਜ ਹੀ ਕੁਆਲਾਲੰਪੁਰ ਤੋਂ ਸ. ਪ੍ਰੀਤਮ ਸਿੰਘ ਸ. ਪਰਮਜੀਤ ਸਿੰਘ ਨੂੰ ਮਿਲਕੇ ਆਏ ਸਨ, ਇਹਨਾਂ ਨੇ ਸਤਿਗੁਰਾਂ ਦੇ ਚਰਨ ਪਰਸ ਨੈਰੋਬੀ ਅਪੜਨਾ ਸੀ।

ਅਸਮਾਨ ਅੱਜ ਗਮ ਰੁਠ ਜਿਹਾ ਹੀ ਹੈ। ਭੂਰ ਕਦੇ ਕਦੇ। ਧੁੱਪ ਅਸਲੋਂ ਨਹੀਂ। ਠੰਢ ਪਹਿਲਾਂ ਤੋਂ ਵੱਧ।

## ਨਾਮ ਸਿਮਰਨ ਦਾ ਵੇਲਾ

5 ਵਜੇ ਸ਼ਾਮੀਂ ਨਾਮ ਸਿਮਰਨ ਦਾ ਨਿਤਨੇਮ ਰਮੇਸ਼ ਨਗਰ ਵਿਖੇ ਧਰਮਸ਼ਾਲਾ ਵਿਚ ਹੋਇਆ। ਸਾਧ ਸੰਗਤ ਪਲ ਪਲ ਕਰਕੇ ਜੁੜਦੀ ਗਈ, ਗੁਰੂ ਦਰਸ਼ਨਾਂ ਦੀ ਇੱਛਾ ਸੀ। ਜਿਸ ਪ੍ਰੀਤਮ ਨਾਲ ਸੰਗਤ ਦਾ ਪ੍ਰੇਮ ਹੈ ਜੇ ਉਹ ਸਾਹਮਣੇ ਨਜ਼ਰ ਨ ਆਵੇ ਤਾਂ ਬਿਰਤੀ ਕਿਵੇਂ ਜੁੜੇ! ਤਾਂ ਵੀ ਨਾਮ ਸਿਮਰਨ ਦਾ ਘੰਟਾ ਬੀਤ ਗਿਆ ਗੁਰੂ ਕੇ ਦੀਦਾਰ ਨ ਹੋਏ। ਸੰਤ ਗੁਰਦੀਪ ਸਿੰਘ ਸਕੱਤਰ ਨਾਮਧਾਰੀ ਧਰਮਸ਼ਾਲਾ ਨੇ ਪੰ: ਗੋਪਾਲ ਸਿੰਘ ਜੀ ਦੀ ਸੇਵਾ ਵਿਚ ਬੇਨਤੀ ਕੀਤੀ ਕਿ ਕੁਛ ਸਮਾ ਦੀਵਾਨ ਸਜਾਣ ਅਤੇ ਪੰਡਿਤ ਜੀ ਨੇ ਧਾਰਨਾ ਚੁਕੀ, ਉੱਚੀ ਬਾਂਹ ਕਰਕੇ, ਉੱਚੀ ਆਵਾਜ਼ ਨਾਲ:

**ਜੋ ਨਰ ਦੁਖ ਮਹਿ ਦੁਖ ਨਹੀਂ ਮਾਨੈ.........**

ਪੰਡਤ ਜੀ ਨੇ ਸਰੋਤਿਆਂ ਨੂੰ ਅਪਣੇ ਕਥਨ ਦੀ ਪਕੜ ਵਿਚ ਕਰ ਲਿਆ ਤਾਂ 6.30 ਵਜੇ ਅਚਾਨਕ ਸੰਗਤ ਉਠ ਪਈ ਅਤੇ ਜੈਕਾਰਾ

ਗੂੰਜਿਆ। ਸਾਹਮਣੇ ਸਤਿਗੁਰੂ ਜੀ ਦੇ ਦੀਦਾਰੇ ਹੋਏ ਆਪ ਜੀ ਪਊਏ ਪਹਿਨੀ ਆ ਰਹੇ ਸਨ ਅਪਣੇ ਨਿਕਟੀ ਸੇਵਕਾਂ ਨਾਲ। ਤਰਸੇਮ ਸਿੰਘ ਸਕੱਤਰ, ਮਹਿੰਦਰ ਸਿੰਘ ਪੂਰਬਾ, ਸ. ਸੁਰਿੰਦਰ ਸਿੰਘ ਮਨਚੰਦਾ ਅਤੇ ਬਾਡੀ ਗਾਰਡ ਪਿਛੇ ਪਿਛੇ ਸਨ।

ਫ਼ਿਜ਼ਾ ਵਿਚ ਜਿਵੇਂ ਖੁਸ਼ੀਆਂ ਚਹਿਕ ਪਈਆਂ। ਕੀਰਤਨਕਾਰਾਂ ਨੂੰ ਸੀਸ ਨਿਵਾ ਆਪ ਜੀ ਨਿਜ ਸਥਾਨ ਤੇ ਬਿਰਾਜ ਗਏ। ਸੁੰਦਰ ਚੰਦੋਏ ਹੇਠ। ਭੇਟਾ ਧਰ ਧਰ ਨਮਸਕਾਰਾਂ ਹੋਣ ਲਗੀਆਂ। ਨੌਜਵਾਨ, ਬਾਲ, ਬਿਰਧ, ਨਰ ਨਾਰ ਇਕ ਅਣਟੁਟ ਤਾਂਤੇ ਵਿਚ ਅਗੇ ਵਧਣ ਲਗੇ।

ਪੂਰਬਾ ਦੁਆਰਾ 7 ਵਜੇ ਦੀਵਾਨ ਦੀ ਸਮਾਪਤੀ ਹੋ ਗਈ। ਉਪ੍ਰੰਤ ਸਤਿਗੁਰੂ ਜੀ ਨੇ ਅਪਣੇ ਆਸਣ ਤੇ ਪਈ ਗੜਵੀ ਵਲ ਇਸ਼ਾਰਾ ਕੀਤਾ ਤਾਂ ਸ. ਮਨਚੰਦਾ ਅਤੇ ਸਕੱਤਰ ਅਪਣੇ ਅਪਣੇ ਅਰਥ-ਭਾ ਸਮਝਣ ਲਗੇ ਪਰ ਅੰਤ ਨੂੰ ਤਰਸੇਮ ਸਿੰਘ ਨੇ ਠੀਕ ਸਮਝ ਲਿਆ। ਅਤੇ ਧਰਮਸ਼ਾਲਾ ਉਪਰ ਸੰਗੀਤ ਵਿਦਿਆਰਥੀਆਂ ਦਾ ਕਮਰਾ ਤਦ ਤਕ ਖੁਲ੍ਹ ਗਿਆ ਅਤੇ ਏਥੇ ਇਕ ਮੰਜਾ ਸਤਿਗੁਰੂ ਜੀ ਲਈ ਵਿਛ ਗਿਆ। ਬਾਡੀਗਾਰਡਾਂ ਨਿਜੀ ਸੇਵਕਾਂ ਦਾ ਟੋਲਾ ਏਧਰ ਨੂੰ ਰੁਮਕ ਪਿਆ। ਮੈਨੂੰ ਵੀ ਦਿਲਚਸਪੀ ਜਾਗੀ। ਉਪਰ ਜਾ ਕੇ ਡਿੱਠਾ। ਸੱਚੇ ਪਾਤਸ਼ਾਹ ਖੜੇ ਖਲੋਤੇ ਸੁਖਦੇਵ-ਪਿੰਕੀ ਦੋਹਾਂ ਭਰਾਵਾਂ ਨਾਲ ਵਖਰਿਆਂ ਬਚਨ ਕਰ ਰਹੇ ਸਨ। ਸਭ ਜਣੇ ਵੱਖ ਖਲੋਤੇ ਹੋਏ ਸਨ। ਸਤਿਗੁਰੂ ਜੀ ਨੇ ਜ਼ਰੂਰ ਪਿੰਕੀ ਸੁਖਦੇਵ ਦੇ ਨਿਜੀ ਜੀਵਨ ਬਾਰੇ ਆਖਿਆ ਹੋਵੇਗਾ। ਕੋਈ 5-7 ਮਿੰਟ ਬਾਅਦ ਬਾਹਰ ਜਾਣ ਲਗੇ ਤਾਂ ਗੁਰਦੇਵ ਸਿੰਘ ਸਰੋਦ ਨੇ ਔਰੰਗਾਬਾਦ ਸੈਸ਼ਨ ਦੀ ਰੀਪੋਰਟ ਦੇਣੀ ਚਾਹੀ, ਤਾਂ ਸਤਿਗੁਰੂ ਜੀ ਨੇ ਫਰਮਾਇਆ: ਇਸ ਤਰ੍ਹਾਂ ਨਹੀਂ। ਫਿਰ ਬੈਠ ਕੇ ਜੁੜਦੇ ਹਾਂ ਆਪ ਜੀ ਪਰਤ ਕੇ ਅਪਣੇ ਲਈ ਵਿਛੇ ਮੰਜੇ ਉਤੇ ਬੈਠ ਕੇ ਸੁਣਨ ਲਗੇ। ਗੁਰਦੇਵ ਸਿੰਘ ਦੇ ਆਗ੍ਰਹਿ ਤੇ ਮੈਂ ਹੀ 'ਰਸ ਬੋਧ' ਸਭਾ ਦੇ ਗੋਪਾਲ ਨਾਇਕ ਸ਼ਾਸਤਰੀ ਸੰਗੀਤ ਵਿਚ ਸਾਡੀ ਸ਼ਮੂਲੀਅਤ ਬਾਰੇ ਦੋ ਦਿਨਾ ਰੀਪੋਰਟ

ਕੀਤੀ ਅਤੇ ਬੰਬਈ ਜਾ ਕੇ ਸ੍ਰੀ ਟੀ.ਆਰ.ਕਪੂਰ ਦਾ ਉਨ੍ਹਾਂ ਦੇ ਨਾ ਮਿਲਣ ਕਰਕੇ, ਬਾਕੀ ਪਰਵਾਰ ਦਾ ਹਾਲ ਚਾਲ ਦੱਸਿਆ।

ਸਿਹਤ ਭਾਵੇਂ ਕਮਜ਼ੋਰ ਹੈ ਪਰ ਸਤਿਗੁਰੂ ਜੀ ਜ਼ਰੂਰੀ ਮਸਲਿਆਂ ਅਤੇ ਵਿਅਕਤੀਆਂ ਨਾਲ ਸੰਪਰਕ ਬਣਾਈ ਰਖਦੇ ਹਨ।

ਧਰਮਸ਼ਾਲਾ ਤੋਂ ਉਤਰ ਆਪ ਜੀ ਕੋਠੀ ਪੂਸਾ ਰੋਡ ਨੂੰ ਚਲੇ ਗਏ।

## 28 ਫਰਵਰੀ 1982, ਐਤਵਾਰ
## ਨਵੀਂ ਦਿੱਲੀ

ਫਰਵਰੀ ਮਹੀਨੇ ਦਾ ਅੰਤ ਦਾ ਦਿਨ। ਅਸਮਾਨ ਅੱਜ ਵੀ ਨਾਰਾਜ਼! ਬਦਲਵਾਈ ਗਹਿਰੀ। ਧਰਤੀ ਗਿਲੀ। ਆਸਾ ਦੀ ਵਾਰ ਰੁਮੇਸ਼ ਨਗਰ ਗੁਰਦੁਆਰੇ ਵਿਚ ਲਗੀ। ਸ੍ਰੀ ਸਤਿਗੁਰੂ ਜੀ ਦੀ ਆਮਦ ਹੋਈ। ਪਰ ਮੇਰੀ ਗ਼ੈਰ ਹਾਜ਼ਰੀ। ਕੱਲ੍ਹ ਸ਼ਾਮ ਤੋਂ ਮੇਰੇ ਗੋਡੇ ਵਿਚ ਕਿਸੇ ਚੀਜ਼ ਦੇ ਘੱਟ ਵੱਧ ਹੋ ਜਾਣ ਕਾਰਨ ਦਰਦ! ਸਵੇਰੇ ਵਾਰ ਵਿਚ ਨਹੀਂ ਗਿਆ।

<u>ਦਿਨਚਰਯਾ ਸਤਿਗੁਰੂ ਜੀ ਦੀ</u>

9 ਵਜੇ ਹਿੰਮਤ ਕਰਕੇ ਸ੍ਰੀ ਹਰੀ ਪ੍ਰਤਾਪ ਨਿਵਾਸ ਪਹੁੰਚਾ। ਸੰਤ ਪੂਰਬਾ ਮਿਲਿਆ। ਉਸਨੇ ਦੱਸਿਆ ਕਿ ਸਤਿਗੁਰੂ ਜੀ ਅੰਦਰ ਆਰਾਮ ਕਮਰੇ ਵਿਚ ਹਨ। ਡਾ: ਹਰਿਦਾਸ ਮੱਲ ਕਟਾਣੀ ਆਪ ਜੀ ਦੀ ਸਿਹਤ ਬਾਰੇ ਗੱਲ ਬਾਤ ਕਰ ਰਿਹਾ ਹੈ। ਹੁਣੇ ਆਪ ਜੀ ਵਰਾਂਡੇ ਵਿਚ ਆਉਣਗੇ, ਦਰਸ਼ਨ ਕਰ ਲੈਣਾ। ਅੱਜ ਕੱਲ੍ਹ ਸਤਿਗੁਰੂ ਜੀ ਪ੍ਰਸ਼ਾਦ ਛਕ ਕੇ ਤੁਰਤ ਨਹੀਂ ਬਿਰਾਜਦੇ, 15 ਕੁ ਮਿੰਟ ਘੁੰਮਦੇ ਫਿਰਦੇ ਹਨ। ਆਪ ਜੀ ਪ੍ਰਸ਼ਾਦ ਪਾਣੀ ਛਕ ਹਟੇ ਹਨ।

9.15 ਹੋਏ ਤਾਂ ਸਤਿਗੁਰੂ ਜੀ ਦੀ ਆਗਿਆ ਨਾਲ ਬਰਾਂਡਿਆਂ ਤੱਕ ਦੇ ਬੂਹੇ ਬੰਦ ਹੋ ਗਏ ਤਾਂ ਸਤਿਗੁਰੂ ਜੀ ਤੇਜ਼ ਕਦਮੀ ਇਕ ਸਿਖ਼ਰ ਤੋਂ ਦੂਜੀ ਸਿਖਰ ਵਲ ਤੁਰਨ ਲਗੇ। ਆਪਨੇ ਪਜਾਮਾ ਤੇ ਬਦਾਮੀ ਜੇਹੀ ਅਚਕਨ ਪਹਿਨੀ ਹੋਈ ਸੀ। ਆਉਂਦਿਆਂ ਹੀ ਪਹਿਲਾਂ ਸਕੱਤਰ ਦਾ ਨਾਂ

ਲੈ ਕੇ ਯਾਦ ਕੀਤਾ। ਉਹ ਨਾਲ ਦੇ ਕਮਰਿਓਂ ਆਣ ਹਾਜ਼ਰ ਹੋਇਆ। ਤਾਂ ਦੂਜੇ ਮਿੰਟ ਵਿਚ ਲਛਮਣ ਸਿੰਘ ਫਗਵਾੜਾ ਨੂੰ ਬੁਲਾ ਲਿਆ ਗਿਆ। ਉਹ ਨਾਲ ਨਾਲ ਚੱਕਰ ਕੱਟਦਾ, ਸਤਿਗੁਰੂ ਜੀ ਦੇ ਬਚਨ ਸੁਣਦਾ ਅਤੇ ਅਪਣੇ ਵੱਲੋਂ ਸੰਬੰਧਤ ਉਤਰ ਦਿੰਦਾ ਰਿਹਾ। 15 ਮਿੰਟੀ ਇੰਜ ਹੀ ਬੀਤ ਗਏ। ਮਾਤਾ ਜੀ ਚੰਦ ਕੌਰ ਆ ਗਏ। ਸਤਿਗੁਰੂ ਜੀ ਅਪਣੇ ਆਰਾਮ ਕਮਰੇ ਵਿਚ ਪਹੁੰਚੇ ਤਾਂ ਆਵਾਜ਼ ਮੈਨੂੰ ਵੀ ਪੈ ਗਈ। ਮੈਂ ਇੰਜ ਹੀ ਸ਼ਾਂਤੀਪੂਰਣ ਨਮਸਕਾਰ ਦਾ ਸਮਾਂ ਚਾਂਹਦਾ ਸੀ।

## ਡਿਸਟਰਬੈਂਸ

ਇਕ ਬੀਬੀ ਸੁਪਤਨੀ ਸ. ਗੋਪਾਲ ਸਿੰਘ ਮਿੰਟਗੁਮਰੀ ਵਾਲੇ ਸਤਿਗੁਰੂ ਜੀ ਦੀ ਚਹਿਲ ਕਦਮੀ ਸਮੇਂ ਕਾਰੀਡੋਰ ਵਿਚ ਆ ਬੈਠੀ। ਇਹ ਸਾਨੂੰ ਕਿਸੇ ਨੂੰ ਵੀ ਚੰਗੀ ਨ ਲਗੀ। ਸਤਿਗੁਰੂ ਜੀ ਚਹਿਲ ਕਦਮੀ ਰੋਕ ਦਿਤੀ ਮੈਨੂੰ ਬਚਨ ਕੀਤਾ: ਕੀ ਕਰੀਏ, ਥੋੜ੍ਹਾ ਜਿਹਾ ਸਮਾਂ ਵੀ ਇਕਾਂਤ ਦਾ ਨਹੀਂ ਮਿਲਦਾ। ਰੋਕਿਆਂ ਵੀ ਕੋਈ ਨ ਕੋਈ ਆ ਧਮਕਦਾ ਹੈ। 10 ਵਜੇ ਸੰਗੀਤ ਸਿਖਦੇ ਬੱਚਿਆਂ ਨੇ ਆਉਣਾ ਹੈ, ਏਥੇ ਹੋਲੀਆਂ ਦੀ ਤਿਆਰੀ ਕਰਨ। ਤਬਲੇ ਤੇ ਧੱਫੇ ਉਚੀ ਨ ਮਾਰਨ, ਉਨ੍ਹਾਂ ਨੂੰ ਕਹਿ ਦੇਣਾ।

ਏਨੇ ਚਿਰ ਨੂੰ ਹੰਸਪਾਲ ਐਮ.ਪੀ. ਹੱਥ ਜੋੜੀ ਅੰਦਰ ਪਹੁੰਚ ਗਏ। ਉਨ੍ਹਾਂ ਆਉਂਦਿਆਂ ਕਿਹਾ: ਮੈਂ ਗਾਜ਼ੀਆਬਾਦ ਜਾ ਰਿਹਾ ਹਾਂ, ਜਮਨਾ ਨਗਰ ਵੀ ਜਾਣਾ ਹੈ ਅਤੇ ਛੇਤੀ ਛੇਤੀ ਕਾਰੀਡੋਰ ਵਿਚ ਆ ਗਿਆ।

## ਕਿੱਸਾ ਵਿਜ਼ਿਟਰਜ਼ ਬੁਕ ਦਾ

9.45 ਵਜੇ ਸ੍ਰੀ ਮਾਤਾ ਚੰਦ ਕੌਰ ਜੀ ਤੇ ਸਕੱਤਰ ਸੰਤ ਤਰਸੇਮ ਸਿੰਘ ਬੈਠਣ ਕਮਰੇ ਵਿਚ ਸਤਿਗੁਰੂ ਜੀ ਦੇ ਆਰਾਮ ਕਮਰੇ ਨੂੰ ਮੁਖ ਰਖ ਭੁੰਜੇ ਵਿਛਾਈ ਕਰਨ ਆ ਗਏ। ਬੱਚਿਆਂ ਨੂੰ ਫੋਨ ਕੀਤਾ ਗਿਆ। ਸਤਿਗੁਰੂ ਜੀ ਨੇ ਨਵੇਂ ਸਿਰਿਓਂ ਬੱਚਿਆਂ ਦੇ ਬੈਠਣ ਦੀ ਤਜਵੀਜ਼

ਕਰਕੇ ਅਪਣਾ ਆਸਣ ਆਣ ਮੱਲਿਆ।

ਤਦ ਨੂੰ ਠਾਕੁਰ ਦਲੀਪ ਸਿੰਘ ਜੀ ਵੀ ਅੰਦਰ ਆ ਗਏ ਉਹਨਾਂ ਨੇ ਸਤਿਗੁਰੂ ਜੀ ਨੂੰ ਰੀਪੋਰਟ ਕੀਤਾ ਕਿ ਸ. ਜੀ.ਬੀ.ਸਿੰਘ ਕੁਝ ਸਵੀਡਿਸ਼ ਲੋਕਾਂ ਨੂੰ ਨਾਲ ਲੈ ਕੇ ਯੂਨੀਵਰਸਿਟੀ ਦੀਆਂ ਗੱਡੀਆਂ ਲੈ ਕੇ ਸਾਡੀ ਗਊਸ਼ਾਲਾ ਵੇਖਣ ਆਇਆ ਸੀ, ਜਿਸਦਾ ਰੀਕਾਰਡ ਤਾਂ ਸ੍ਰੀ ਕਪੂਰ ਸਿੰਘ ਨੇ ਵਖਾ ਦਿੱਤਾ ਤੇ ਹੋਰ ਪੁਛ ਗਿੱਛ ਦੇ ਜਵਾਬ ਠਾਕਰ ਜੀ ਨੇ ਆਪ ਦਿੱਤੇ। ਉਸਨੇ ਵਿਜ਼ਿਟਰਜ਼ ਬੁਕ ਤੇ ਵੀ ਆਪਣੇ ਰੀਮਾਰਕਸ ਦਿੱਤੇ ਹਨ। ਸਤਿਗੁਰੂ ਜੀ ਨੇ ਠਾਕੁਰ ਜੀ ਨੂੰ ਸ਼ਾਬਾਸ਼ ਦਿੱਤੀ ਕਿ ਵਿਜ਼ਿਟਰਜ ਬੁਕ ਲਿਖਵਾਣੀ ਇਨ੍ਹਾਂ ਦਾ ਹੀ ਉਦਮ ਹੈ। ਇਸ ਤੋਂ ਦੂਜਿਆਂ ਦਾ ਸਾਡੇ ਕੰਮ ਬਾਰੇ ਪਤਾ ਲਗਦਾ ਹੈ। ਠਾਕੁਰ ਜੀ ਨੇ ਵਿਜ਼ਿਟਰਜ਼ ਬੁਕ ਦਾ ਇਕ ਟੋਟਕਾ ਸੁਣਾਇਆ: ਬੁਧਨੀ ਨੈਸ਼ਨਲ ਪਾਰਕ (ਯੂ.ਪੀ.) ਵਿਚ ਇਕ ਅਰਜਨ ਸਿੰਘ ਨਾਮ ਦਾ ਸਿਖ ਰੈਸਟੋਰੈਂਟ ਬਣਾ ਕੇ ਰਹਿੰਦਾ ਹੈ ਅਤੇ ਦੋ ਚੀਤੇ ਵੀ ਪਾਲਦਾ-ਸੰਭਾਲਦਾ ਹੈ। ਉਸ ਪਾਸ ਦੋ ਯੂਰੋਪੀਅਨ ਪਰਵਾਰ ਵੀ ਆ ਟਿਕੇ। ਉਨ੍ਹਾਂ ਨੇ ਵਿਜ਼ਿਟਰਜ਼ ਬੁਕ ਵਿਚ ਇੰਜ ਲਿਖਿਆ: ਸਾਡਾ ਇਕ ਬੱਚਾ ਸ. ਅਰਜਨ ਸਿੰਘ ਦੇ ਚੀਤੇ ਸਾਡੇ ਵਿਚਾਲਿਓਂ, ਰਾਤੀਂ ਸੁਤੇ ਪਿਆਂ, ਉਠਾ ਕੇ ਲੈ ਗਏ। ਇਸ ਲਿਖਤ ਦਾ ਪਤਾ ਅਰਜਨ ਸਿੰਘ ਨੂੰ ਓਦੋਂ ਲਗਾ ਜਦੋਂ ਸ੍ਰੀ ਰਾਜੇਸ਼ ਬੇਦੀ (ਪ੍ਰਸਿੱਧ ਫੋਟੋਗ੍ਰਾਫਰ) ਨੇ ਵਿਜ਼ਿਟਰਜ਼ ਬੁਕ ਤੋਂ ਉਸਨੂੰ ਪੜ੍ਹ ਕੇ ਸੁਣਾਇਆ।

10.45 ਤੋਂ ਗੁਰੂ ਕੀ ਹਜ਼ੂਰੀ ਵਿਚ ਬੈਠ, ਬਲਜੀਤ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ ਤੇ ਪਿੰਕੀ ਸੁਖਵਿੰਦਰ ਸਿੰਘ ਹੋਲੀ ਦੀਆਂ ਰੀਤਾਂ ਦੀ ਗਵਾਇਸ਼ ਤੇ ਸਿਖਿਆ ਸ਼ੁਰੂ ਕਰ ਦਿਤੀ। ਹੋਰ ਕੋਲ ਸਨ, ਗੁਰਦੇਵ ਸਿੰਘ ਸਰੋਦ, ਹਰਭਜਨ ਸਿੰਘ ਸਿਤਾਰ, ਸੁਰਜੀਤ ਸਿੰਘ ਸਾਰੰਗੀ, ਇਸਦਾ ਛੋਟਾ ਭਾਈ ਤੇ ਅੰਬਾ ਅਮਰ ਸਿੰਘ।

ਸਤਿਗੁਰੂ ਜੀ ਲੇਟੇ ਅਧਲੇਟੇ ਬੱਚਿਆਂ ਨੂੰ ਦਸਦੇ ਦਸਾਂਦੇ ਅਤੇ ਸੁਣਦੇ ਰਹੇ। ਇਕ ਵਜੇ ਤਕ ਇੰਜ ਹੀ ਅਭਿਆਸ ਹੁੰਦਾ ਰਿਹਾ। ਏਨੇ

ਸਮੇਂ ਵਿਚ ਅਨੇਕਾਂ ਵਾਰ ਨਵੀਆਂ ਤੋਂ ਨਵੀਆਂ ਤਿਹਾਈਆਂ ਲਗਦੀਆਂ ਰਹੀਆਂ।

## ਸ. ਹਰਦੇਵ ਸਿੰਘ ਫੋਟੋਗ੍ਰਾਫ਼ਰ

ਪ੍ਰਤੀਤ ਹੁੰਦਾ ਹੈ ਜਿਵੇਂ ਅੱਜ ਸਤਿਗੁਰਾਂ ਬਿਰਾਜਣਾ ਨਹੀਂ। ਫਿਰ ਸ. ਮਨਚੰਦਾ ਤੇ ਸ. ਮਦਾਰ ਨਾਲ 10-10 ਮਿੰਟ, ਆਰਾਮ ਕਮਰੇ ਵਿਚ ਖਲੋ ਖਲੋਤਿਆਂ ਲੰਘ ਗਏ। ਤੇ ਏਨੇ ਚਿਰ ਤਕ ਠਾਕਰ ਦਲੀਪ ਸਿੰਘ ਜੀ ਨਾਲ ਇਕ ਲੰਮਾ ਝੰਮਾਂ ਤੇ ਸਲੋਨਾ ਸਿੱਖ ਨੌਜਵਾਨ ਕੋਟ ਪੈਂਟ, ਰੰਗਦਾਰ ਪਗੜੀ ਵਿਚ ਆ ਗਿਆ। ਸਤਿਗੁਰੂ ਜੀ ਬਾਹਰ ਆਏ ਤੇ ਆਰਾਮ ਕਮਰੇ ਦੇ ਨਾਲ ਦੇ ਟ੍ਰੈਰੇਸ ਤੇ ਗਲੀਚੇ ਵਿਛ ਗਏ।

ਇਹ ਨੌਜਵਾਨ ਸ. ਹਰਦੇਵ ਸਿੰਘ (ਸਪੁਤਰ ਸ. ਕਿਰਪਾਲ ਸਿੰਘ ਸੰਗਤਪੁਰੀ) ਬਹੁਤ ਵਧੀਆ ਫੋਟੋਗ੍ਰਾਫ਼ਰ ਹੈ। ਇਹ ਸਮੇਤ ਪਤਨੀ ਦਰਸ਼ਨਾਂ ਨੂੰ ਆਇਆ ਹੈ। ਹਰਦੇਵ ਸਿੰਘ 'ਉਬੇਰਾਇ ਹੋਟਲਜ਼' ਦਾ ਕੰਟ੍ਰੈਕਟਰ ਫੋਟੋਗ੍ਰਾਫ਼ਰ ਹੈ। ਉਸਦੀ ਫੋਟੋਗ੍ਰਾਫ਼ੀ ਦੇ ਕਮਾਲ ਤੋਂ ਮੁਤਾਸਰ ਹੋ, ਪਿਛਲੇ ਦਿਨੀਂ ਠਾਕੁਰ ਦਲੀਪ ਸਿੰਘ ਜੀ ਨੇ ਉਸ ਦੁਆਰਾ ਸ੍ਰੀ ਸਤਿਗੁਰੂ ਜੀ ਦੀਆਂ ਫੋਟੋਜ਼ ਪੀ.ਜੀ.ਐਨ.1, ਮਰਸੀਡੀਜ਼ ਨਾਲ, ਰਾਸ਼ਟਰਪਤੀ ਭਵਨ ਪਾਸ ਜਾ ਕੇ ਖਿਚਵਾਈਆਂ ਸਨ। ਅੱਜ ਉਸਦੇ ਪਰੂਫ਼ ਦੋ ਪਰਤਾਂ ਵਿਚ, ਲਗਭਗ ਡੇਢ ਦਰਜਨ ਫੋਟੋ ਲੈ ਕੇ ਸ. ਹਰਦੇਵ ਸਿੰਘ ਆਇਆ ਸੀ। ਠਾਕਰ ਜੀ ਦੁਆਰਾ ਉਤਾਰੀਆਂ ਚੰਦ ਰੰਗੀਨ ਫੋਟੋ ਵਡੀਆਂ ਹੋਕੇ ਆਈਆਂ ਸਨ ਮਹਿਤਿਆਂ ਦਿਉਂ। ਕੁਛ ਫੋਟੋ ਅੰਮ੍ਰਿਤਸਰ, ਬੀਤੀ ਵੈਸਾਖੀ ਸਮੇਂ ਅਨੰਦ ਕਾਰਜ ਇਸੇ ਸਮੇਂ ਹੋਏ, ਹਵਨ ਦੀ, ਠਾਕੁਰ ਜੀ ਦੇ ਸੇਵਕ ਹਰੀ ਸਿੰਘ ਦੇ ਬਰਫ਼ ਉਤੇ ਇਸ਼ਨਾਨ ਕਰਨ ਦੀ, ਬੀਬੀ ਗੁਰਮੀਤ ਕੌਰ ਜੀ ਕਿਸੇ ਦੇ ਨਹੁੰ ਵੇਖਦਿਆਂ, ਬੀਬੀ ਜੀ ਦੀ ਕਿਸੇ ਮਾਤਾ ਦੇ ਨਾਲ, ਦੋ ਉਮਰਾ ਦਾ ਮੇਲ, ਬੁਢਾ ਤੇ ਜੁਆਨ ਚੇਹਰਾ, ਪੂਰਬਾ ਤੇ ਇਕ ਹੋਰ ਦਾ ਅਤੀ ਨੇੜਿਓਂ ਫੋਟੋ।

ਸ੍ਰੀ ਸਤਿਗੁਰੂ ਜੀ ਨੇ ਸਾਰੀਆਂ ਫੋਟੋ ਨਿਹਾਰੀਆਂ। ਇਹਨਾਂ ਦੀਆਂ

ਅਪਣੀਆਂ ਫੋਟੋ, ਜੁ ਸ. ਹਰਦੇਵ ਸਿੰਘ ਉਤਾਰੀਆਂ ਚੋਂ ਚਾਰ ਤਸਵੀਰਾਂ ਬਹੁਤ ਵਧੇਰੇ ਜਚੀਆਂ। ਉਂਜ ਇਹ ਸਾਰੀਆਂ ਫੋਟੋ ਹੀ ਸੁੰਦਰ, ਸਪੱਸ਼ਟ ਅਤੇ ਸਾਰਥਕ ਸਨ।

## ਕਮਜ਼ੋਰ ਸੇਹਤ ਕਿਉਂ?

ਸਤਿਗੁਰੂ ਜੀ ਏਥੋਂ ਉਠਕੇ ਅਪਣੇ ਆਰਾਮ ਕਮਰੇ ਵਿਚ ਪਧਾਰੇ ਤਾਂ ਕੁਛ ਸਮਾਂ ਸ੍ਰੀ ਮਾਤਾ ਜੀ ਨਾਲ, ਕੁਛ ਸ. ਸੁਰਿੰਦਰ ਸਿੰਘ ਮਨਚੰਦਾ ਨਾਲ ਬਚਨ ਕਰਦਿਆਂ ਤਦ ਨੂੰ ਡਾ. ਹਰਿਦਾਸ ਮੱਲ ਸਰੀਰਕ ਜਾਂਚ ਲਈ ਆਣ ਪਹੁੰਚੇ। ਸਤਿਗੁਰੂ ਜੀ ਦੀ ਸਿਹਤ ਬਾਰੇ ਡਾ: ਜੀ ਨੇ ਦੱਸਿਆ: ਹੁਣ ਕਿਸੇ ਪਰਕਾਰ ਦਾ ਕੋਈ ਰੋਗ ਨਹੀਂ। ਥਾਈਲੈਂਡ ਵਿਚ ਬੁਖਾਰ ਵੀ ਏਸ ਕਾਰਨ ਹੀ ਹੋਇਆ ਸੀ ਕਿ ਇਹਨਾਂ ਦਾ ਨਿਵਾਸ ਉਪਰ ਸੀ, ਹੇਠ ਜਾ ਕੇ ਘੜੀ ਮੁੜੀ ਫੋਨ ਸੁਣਨਾ ਪੈਂਦਾ ਸੀ। ਕਮਜ਼ੋਰੀ ਬਹੁਤ ਹੈ ਉਸਨੂੰ ਦੂਰ ਕਰਨ ਦਾ ਉਪਾਇ ਹੋ ਰਿਹਾ ਹੈ।

3.00 ਵਜਦੇ ਨੂੰ ਸਤਿਗੁਰੂ ਜੀ ਕੋਈ ਟੈਲੀਫੋਨ ਕਾਲ ਸੁਣਨ ਲਈ ਅਪਣੇ ਸਕੱਤਰ ਨਾਲ ਬੈਠਣ ਕਮਰੇ ਵਿਚ ਆਏ। ਏਥੇ ਟੈਲੀਫੋਨ ਪਿਆ ਸੀ।

## ਅੰਮ੍ਰਿਤਸਰ ਵਿਖੇ ਗੁਰਬਾਣੀ ਉਚਾਰਨ ਸਮੇਲਨ

ਕੋਈ 10 ਮਿੰਟ ਬਾਅਦ ਮੈਨੂੰ ਅਤੇ ਖੋਜੀ ਵਿਦਵਾਨ ਸ. ਜਸਵਿੰਦਰ ਸਿੰਘ ਨੂੰ ਆਵਾਜ਼ ਪੈ ਗਈ। ਅਸੀਂ ਬੈਠਣ ਕਮਰੇ ਵਿਚ ਪੁੱਜੇ ਤਾਂ ਸੱਚੇ ਪਾਤਸ਼ਾਹ ਇਕ ਸੋਫੇ ਉਤੇ ਬੈਠੇ ਹੋਏ ਸਨ। ਨਾਲ ਸੇਠ ਤਰਲੋਕ ਸਿੰਘ, ਕੋਲ ਗੁਰਭਜਨ ਸਿੰਘ ਅਤੇ ਵਲਾਇਤੋਂ ਆਇਆ ਸ. ਸਵਰਨ ਸਿੰਘ ਸਿਆਨ ਸੀ। ਸਤਿਗੁਰੂ ਜੀ ਨੇ ਸ. ਜਸਵਿੰਦਰ ਸਿੰਘ ਨੂੰ ਇਸ਼ਾਰਾ ਕੀਤਾ ਤਾਂ ਉਸਨੇ ਅੰਮ੍ਰਿਤਸਰ ਵਿਚ ਸਿੱਖਾਂ ਵਲੋਂ ਕੀਤੇ ਗਏ ਗੁਰਬਾਣੀ ਉੱਚਾਰਨ ਸਮੇਲਨ ਦੀ ਰੀਪੋਰਟ ਪੇਸ਼ ਕੀਤੀ ਕਿ ਕਿਵੇਂ ਭਾਗ ਸਿੰਘ ਗਰੁਪ ਤੇ ਇਕ ਦੂਜਾ ਗਰੁਪ ਪਰਸਪਰ ਵਿਰੋਧ ਵਿਚ ਡਟੇ

ਰਹੇ। ਕੁਛ ਗੁਰਬਾਣੀ ਵਿਚ ਸ਼, ਜ਼, ੑ, ੱ, ਂ ਆਦਿ ਦੀ ਵਰਤੋਂ ਥਾਂ ਸਿਰ ਕਰਨ ਦੇ ਹੱਕ ਵਿਚ ਸਨ ਤੇ ਦੂਜੇ ਸ਼ੁਧ ਸਰੂਪ ਬਣੇ ਰਹਿਣ ਵਾਸਤੇ ਜ਼ੋਰ ਦਿੰਦੇ ਸਨ।

ਸ੍ਰੀ ਸਤਿਗੁਰੂ ਜੀ ਦਾ ਵਿਚਾਰ ਸੀ ਕਿ 1945 ਦੀ ਉਸ ਚਿੱਠੀ ਦੀ ਨਕਲ ਪ੍ਰਾਪਤ ਕੀਤੀ ਜਾਇ, ਜਿਸ ਵਿਚ 'ਰਾਗਮਾਲਾ' ਬਾਰੇ ਫੈਸਲਾ ਇਸ ਪਰਕਾਰ ਦਾ ਸੀ ਕਿ ਜਿਸਦਾ ਜੀ ਕਰੇ ਪੜ੍ਹੇ ਜਿਦ੍ਹਾ ਜੀ ਕਰੇ ਨਾ ਪੜ੍ਹੇ। ਥੋੜ੍ਹਾ ਚਿਰ ਏਥੇ ਵਿਚਾਰ ਵਟਾਂਦਾਰਾ ਹੋਇਆ।

## ਉਸਤਾਦ ਅਮਜਦ ਅਲੀ ਦਾ ਫੋਨ

ਏਥੇ ਬੈਠਿਆਂ ਹੀ ਉਸਤਾਦ ਅਮਜਦ ਅਲੀ ਖਾਂ ਸਾਹਿਬ ਦਾ ਫੋਨ ਸ੍ਰੀ ਸਤਿਗੁਰੂ ਜੀ ਦੀ ਸਿਹਤ ਬਾਰੇ ਜਾਣਕਾਰੀ ਮੰਗਦਾ ਆ ਗਿਆ। ਸ਼ਬਦ ਏਧਰੋਂ ਇਸ ਪਰਕਾਰ ਦੇ ਸਨ।

ਸਤਿਗੁਰੂ ਜੀ : ਥੋੜ੍ਹਾ ਉੱਚੀ ਬੋਲੋ, ਏਧਰ ਵੀ ਯੰਤਰ ਐਸੇ ਹੀ ਹਨ।

.........

ਗਲਾ ਮੇਰਾ ਵੀ ਕੁਛ ਖਰਾਬ ਹੈ।

..................

ਅੱਛਾ?

...........

ਬਸ ਕਿਰਪਾ ਹੈ ਸਤਿਗੁਰੂ ਦੀ।

............

ਕਿਥੇ? ਤੇ ਕਦੋਂ??

...........

ਹਾਂਗਕਾਂਗ? 28 ਨੂੰ?? ਅੱਜ ਹੀ???

..............

ਪ੍ਰੋਗਰਾਮ ਕਿਥੇ ਹੈ?

"ਚੰਗਾ ਜੀ ਸਤਿ ਸ੍ਰੀ ਅਕਾਲ!" ਤੇ ਚੋਂਗਾ ਟੈਲੀਫੋਨ ਤੇ ਰੱਖ ਦਿੱਤਾ ਗਿਆ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇਰਾਦਾ ਬਣ ਗਿਆ ਕਿ ਸੇਠ ਤਰਲੋਕ ਸਿੰਘ ਦੇ ਗੁੜਗਾਵਾਂ ਫਾਰਮ ਤੇ ਜਾ ਕੇ ਕੁਛ ਛਕਾਣ ਕੀਤਾ ਜਾਏ। ਪਰ ਹਾਲਾਤ ਪਲਾਂ ਵਿਚ ਹੀ ਐਸੇ ਬਣ ਗਏ ਕਿ ਏਥੇ ਹੀ ਇਸ਼ਨਾਨ ਕਰਨਾ ਜ਼ਰੂਰੀ ਹੋ ਗਿਆ ਅਤੇ ਫਿਰ 4 ਵਜੇ ਦੇ ਕਰੀਬ 3 ਗੱਡੀਆਂ ਸਰ ਗੰਗਾ ਰਾਮ ਰੋਡ ਨੂੰ ਮੋੜ ਕਟ ਕੇ ਗੁੜਗਾਵਾਂ ਵੱਲ ਨੂੰ ਚੱਲ ਪਈਆਂ। ਸੇਵਕਾਵਾਂ ਤੇ ਇਸਤਰੀ ਪਰਵਾਰ ਪਹਿਲਾਂ ਹੀ ਜਾ ਚੁਕਾ ਸੀ।

## ਸੇਠ ਜੀ ਦੇ ਫਾਰਮ ਤੇ

ਠਾਕੁਰ ਦਲੀਪ ਸਿੰਘ ਜੀ ਤੇ ਬੀਬੀ ਗੁਰਮੀਤ ਕੌਰ ਹੁਰੀਂ ਅੱਜ ਹੀ ਦੋ ਵਜੇ ਤੋਂ ਬਾਅਦ ਕਿਸੇ ਵੇਲੇ ਜੀਵਨ ਨਗਰ ਨੂੰ ਤੁਰ ਗਏ। ਗੱਡੀ ਜੰਗ ਬਹਾਦੁਰ ਸਿੰਘ ਦੀ, ਮੋਹਣ ਸਿੰਘ ਅੰਗ ਰਖਿਅਕ ਅਤੇ ਸੰਤ ਹਰੀ ਸਿੰਘ ਸੇਵਕ।

ਸ੍ਰੀ ਸਤਿਗੁਰੂ ਜੀ ਅਤੇ ਨਾਲ ਦਾ ਜਥਾ ਤਿੰਨ ਗੱਡੀਆਂ ਤੇ 4.30 ਵਜੇ 'ਮਾਰੂਤੀ ਉਦਯੋਗ' ਦੇ ਸਾਹਵੇਂ ਸੇਠ ਜੀ ਦੇ ਫਾਰਮ ਦੇ ਅਗੇ ਜਾ ਰੁਕਿਆ। ਪਰ ਸਤਿਗੁਰੂ ਜੀ ਗੱਡੀ ਵਿਚ ਬੈਠੇ ਵੀ ਗੁਰਬਾਣੀ ਦਾ ਪਾਠ ਕਰਦੇ ਆਏ।

ਸੇਠ ਜੀ ਨੇ ਮਾਰੂਤੀ ਉਦਯੋਗ ਦੇ ਸਾਹਮਣੇ ਇਕ ਤਕੜਾ ਫਾਰਮ ਬਣਾ ਰਖਿਆ ਹੈ। ਫਾਰਮ ਹਾਊਸ ਵੀ ਬੜਾ ਸੁੰਦਰ ਹੈ ਜੁ ਕੋਠੀ ਦੀ ਸ਼ਕਲ ਦਾ ਹੈ ਪਰ ਜਿਸਦੀਆਂ ਛੱਤਾਂ ਲਾਲ ਸਲੇਟੀ ਦੀਆਂ ਹਨ। ਸਾਹਮਣੇ ਸੁਹਣੇ ਘਾਹ ਕਿਤੇ, ਫੁੱਲ ਕਿਆਰੀਆਂ, ਸ਼ਨਾਨ ਸਰੋਵਰ।

ਕੋਈ 14 ਏਕੜ ਕਣਕ ਦੇ ਖੇਤ, ਇਕ ਖੇਤ ਵਿਚ ਦੇਸੀ ਮਸਰ ਜਿਹੜੇ ਰਿਝ ਕੇ ਮਿੱਠੇ ਬਣਦੇ ਹਨ। ਤੇ ਕੁਛ ਹੋਰ ਖੇਤ ਵੀ।

ਸਕੱਤਰ ਤਰਸੇਮ ਸਿੰਘ, ਪੂਰਬਾ ਮਹਿੰਦਰ ਸਿੰਘ, ਡਰਾਈਵਰ ਰਘੁਬੀਰ ਸਿੰਘ, ਸਿਆਨ ਸਵਰਨ ਸਿੰਘ, ਸੇਠ ਤਰਲੋਕ ਸਿੰਘ, ਲਾਂਗਰੀ ਸਤਨਾਮ ਸਿੰਘ ਉਤਰਦਿਆਂ ਹੀ ਮਟਰਾਂ ਦੇ ਖੇਤ ਵੰਨੀ ਹੋ ਪਏ ਅਤੇ ਮਟਰ ਫਲੀਆਂ ਤੋੜ ਕੇ ਖਾਣ ਲਗ ਪਏ। ਨਿਤਨੇਮ ਦੀ ਸਮਾਪਤੀ ਕਰ ਜਦੋਂ ਸਤਿਗੁਰੂ ਜੀ ਖੇਤਾਂ ਵਲ ਨਿਕਲੇ ਤਾਂ ਆਪ ਜੀ ਦੀ ਸੇਵਾ ਵਿਚ ਸੁਰਿੰਦਰ ਸਿੰਘ ਮਨਚੰਦਾ, ਬਾਡੀਗਾਰਡ ਕਰਨੈਲ ਸਿੰਘ (ਅੰਮ੍ਰਿਤਸਰ ਕਲਾਂ) ਬਲਵੰਤ ਸਿੰਘ ਸੰਤ ਨਗਰ ਸੁਖਚੈਨ ਸਿੰਘ ਭੰਗੂਰ ਅਤੇ ਕੁਛ ਹੋਰ ਸਿਖ ਨਾਲ ਸਨ।

ਮੇਰਾ ਜੀ ਇਸ ਵਿਸ਼ੇ ਨੂੰ ਫੋਟੋ ਦੁਆਰਾ ਸੰਭਾਲਨ ਲਈ ਕਰ ਆਇਆ। ਸ੍ਰੀ ਸਤਿਗੁਰੂ ਜੀ ਵੀ ਏਸੇ ਰਾਇ ਦੇ ਸਨ। ਆਪ ਨੇ ਹੰਸਪਾਲ ਦੁਆਰਾ ਮੰਗਵਾਇਆ ਕੈਮਰਾ ਮੰਗਵਾ ਲਿਆ, ਮੈਂ ਅਪਣੇ ਕੈਮਰੇ ਨਾਲ ਕਲਿਕ ਕਲਿਕ ਕੀਤੀ। ਸਾਰਾ ਹੀ ਦ੍ਰਿਸ਼ ਸੰਭਾਲ ਲਿਆ ਗਿਆ।

ਥੋੜ੍ਹਾ ਸਮਾਂ ਮਟਰਾਂ ਦੇ ਖੇਤਾਂ ਵਿਚ ਸਿੰਘਾਂ ਨਾਲ ਬਿਤਾ, ਪ੍ਰਸ਼ਾਦ ਪਾਣੀ ਛਕਣ ਵਾਲੇ ਸਥਾਨ ਤੇ ਜਾ ਦਰਸ਼ਨ ਦਿਤੇ। ਪ੍ਰਸ਼ਾਦ ਪਾਣੀ ਛਕ ਕੇ ਥੋੜ੍ਹਾ ਸਮਾਂ ਘਾਹ ਦੇ ਕਿਤਿਆਂ ਵਿਚ ਤੇਜ਼ ਕਦਮੀ ਚਲਦਿਆਂ ਬਿਤਾਇਆ।

ਸੂਰਜ ਠੰਢਾ ਹੋ ਚੁਕਾ ਸੀ। ਸੀਤਲ ਪਵਨ ਦੇ ਫੁਰਾਟੇ ਆ ਰਹੇ ਸਨ। ਵਾਤਾਵਰਣ ਪਲਾਂ ਵਿਚ ਹੀ ਬਰਸਾਤੀ ਹੋ ਗਿਆ। 5.30 ਵਜੇ ਸ਼ਾਮੀ ਵਾਪਸੀ ਹੋ ਗਈ ਦਿੱਲੀ ਨੂੰ।

### ਨਾਮਧਾਰੀ ਧਰਮਸ਼ਾਲਾ ਵਿਖੇ

ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿਖੇ ਨਾਮ ਸਿਮਰਨ ਜਾਰੀ ਸੀ। ਸਾਡੇ ਜਾਣ ਤਕ ਨਾਮ ਸਿਮਰਨ ਹੋ ਕੇ ਸੰਤ ਹਰਭਜਨ ਸਿੰਘ

ਸਿਤਾਰ ਬੱਚਿਆਂ ਨੂੰ ਲੈ ਕੇ ਕੀਰਤਨ ਕਰ ਰਿਹਾ ਸੀ। ਬਾਹਰ ਕਿਣ ਮਿਣ ਜਾਰੀ ਹੋ ਗਈ। ਸੰਗਤ ਉਠ ਉਠ ਨਮਸਕਾਰਾਂ, ਦਰਸ਼ਨ ਤੇ ਮਾਇਆ ਭੇਟ ਕਰਨ ਲਗੀ।

## ਸ. ਨਿਰਵੈਰ ਸਿੰਘ ਅਰਸ਼ੀ

ਮੈਨੂੰ ਸੁਨੇਹਾ ਮਿਲਿਆ ਕਿ ਬਾਹਰ ਕੋਈ ਯਾਦ ਕਰ ਰਿਹਾ ਹੈ। ਹਾਲ ਤੋਂ ਬਾਹਰ ਨਿਕਲਿਆ ਜਾ ਗੇਟ ਵਲ ਵੇਖਿਆ, ਖੁੱਲ੍ਹੇ ਦਾਹੜੇ, ਕਾਲੀ ਟੇਢੀ ਪਗੜੀ ਤੇ ਲਗਭਗ ਕਾਲੇ ਕੋਟ ਪੈਂਟ ਵਾਲਾ ਇਕ ਸਿੰਘ ਨੌਜੁਆਨ ਨਜ਼ਰ ਪਿਆ ਜਿਸਦੇ ਹੱਥਾਂ ਵਿਚ ਇਕ ਸੁੰਦਰ ਕਿਰਪਾਨ ਦੇ ਦੀਦਾਰੇ ਹੋ ਰਹੇ ਸਨ। ਉਸ ਮਿਲਦਿਆਂ ਹੀ ਕਿਹਾ: ਹਜ਼ੂਰ ਸਾਹਿਬ ਤੋਂ! ਮੈਂ ਕਿਹਾ: ਜਰਨੈਲ ਸਿੰਘ ਅਰਸ਼ੀ?

"ਹਾਂ ਅਰਸੀ, ਪਰ ਜਰਨੈਲ ਸਿੰਘ ਨਹੀਂ, ਨਿਰਵੈਰ ਸਿੰਘ ਅਰਸੀ!" ਅਤੇ ਗਲਵਕੜੀਆਂ ਪੈ ਗਈਆਂ! ਸਰਦਾਰ ਜੀ 'ਸਚਖੰਡ ਪੱਤਰ' ਦੇ ਸੰਪਾਦਕ ਸਨ। ਅਜ ਇਨ੍ਹਾਂ ਸਾਰਾ ਦਿਨ ਮੇਰੀ ਢੂੰਡ ਵਿਚ ਬਿਤਾ ਦਿਤਾ ਸੀ। ਨਦੇੜ ਦੇ ਚੱਪੇ ਚੱਪੇ ਤੋਂ ਵਾਕਫ਼ ਨੂੰ ਅੱਜ ਦਿੱਲੀ ਦੀਆਂ ਗਲੀਆਂ, ਸੜਕਾਂ ਕਛਣੀਆਂ ਪੈ ਗਈਆਂ। ਪਰ ਸੋਹਣੇ ਸੱਜਣ ਨੇ ਕੋਈ ਗਿਲਾ ਨਹੀਂ ਕੀਤਾ, ਸਗੋਂ ਮਿਲ ਪੈਣ ਦੀ ਤਸੱਲੀ ਹੀ ਪਰਗਟ ਕੀਤੀ ਅਤੇ ਛੇਤੀ ਹੀ ਅਸੀਂ ਦੀਵਾਨ ਵਿਚ ਜਾ ਹਾਜ਼ਰ ਹੋਏ।

ਸਫੈਦ ਬਸਤਰਾਂ ਵਾਲਿਆਂ ਤੇ ਮਾਲਾ ਪ੍ਰੇਮੀਆਂ ਨੂੰ ਅਪਣੇ ਵਿਚ ਕਾਲੇ ਕੱਪੜਿਆਂ ਵਾਲੇ ਕ੍ਰਿਪਾਨਧਾਰੀ ਨੂੰ ਵੇਖ ਅਸ਼ਚਰਜਤਾ ਤਾਂ ਹੋਣੀ ਸੀ ਪਰ ਉਸਨੂੰ ਮੇਰੇ ਨਾਲ ਵੇਖ ਉਹਦੀ ਗਿਣਤੀ ਸ਼ੁਭਚਿੰਤਕਾਂ ਵਿਚ ਸ਼ੁਮਾਰ ਹੋ ਗਈ।

ਨਿਰਵੈਰ ਸਿੰਘ ਨਿਰਵੈਰ ਹੀ ਸੀ ਉਸਨੇ ਅਰਸ਼ੀ ਨੂੰ ਪਹਿਚਾਣ ਲਿਆ ਸੀ। ਸਤਿਗੁਰੂ ਜੀ ਪਾਸ ਜਾ ਕੇ ਮੱਥਾ ਟੇਕਣ ਲਈ ਝੁਕਿਆ ਤੇ ਕੋਲ ਹੀ ਬੈਠ ਗਿਆ ਸੇਠ ਹੁਰਾਂ ਦੇ। ਉਸਨੇ ਸ਼ਾਇਦ ਪਹਿਲੀ ਵਾਰ ਹੀ ਗੁਰੂ ਸਿਖ ਪਰੰਪਰਾ ਦੇ ਦਰਸ਼ਨ ਕੀਤੇ ਸਨ।

ਦੀਵਾਨ ਦੀ ਸਮਾਪਤੀ 6.30 ਵਜੇ ਹੋ ਗਈ।

ਮੈਂ ਤਾਂ ਛੇਤੀ ਹੀ, ਆਏ ਨੂੰ ਆਦਰ ਦੇਣ ਲਈ ਅਰਸ਼ੀ ਮਿਤਰ ਸੰਗ ਬਾਹਰ ਆ ਗਿਆ। ਤਾਕਿ ਉਸ ਏਡੀ ਦੂਰੋਂ ਆਏ ਨਾਲ ਕੁਛ ਘੜੀਆਂ ਬਿਤਾ ਸਕਾਂ।

ਅੱਜ ਜਿਉਂ ਜਿਉਂ ਰਾਤ ਘੁਲਦੀ ਗਈ ਤਿਉਂ ਤਿਉਂ ਬਾਰਸ਼ ਦੀ ਰਫ਼ਤਾਰ ਵਧਦੀ ਗਈ। ਮੈਨੂੰ ਅਤੇ ਅਰਸ਼ੀ ਨੂੰ ਪ੍ਰਸ਼ਾਦ ਛਕਣ ਦਾ ਨਿਉਂਤਾ ਗੁਰਦੇਵ ਸਿੰਘ ਗੁਰਮੀਤ ਕੌਰ ਦੇ ਘਰੋਂ ਮਿਲ ਗਿਆ। ਅਸਾਂ ਪ੍ਰੇਮ ਪੂਰਵਕ ਪ੍ਰਸ਼ਾਦ ਛਕਿਆ।

ਸਤਿਗੁਰੂ ਜੀ ਨੇ ਸੰਗੀਤਕਾਰ ਬੱਚਿਆਂ ਨੂੰ ਹੋਲੀ ਦੇ ਅਭਿਆਸ ਲਈ ਬੁਲਾਇਆ। ਸ. ਸੁਖਦੇਵ ਸਿੰਘ ਬਾਲੀ ਨਗਰ ਗੱਡੀ ਲੈ ਕੇ ਸਾਡੀ ਸੇਵਾ ਵਿਚ ਹਾਜ਼ਰ ਸਨ।

ਅੱਜ ਸਤਿਗੁਰੂ ਜੀ ਦੇ ਪ੍ਰੋਗਰਾਮ ਵਿਚ ਅਚਾਨਕ ਤਬਦੀਲੀ ਵਾਪਰ ਗਈ ਜਦੋਂ ਆਪ ਥਾਈਲੈਂਡ ਤੋਂ ਆਏ ਸਨ। ਓਦੋਂ ਕਾਰਜ ਕਰਮ ਸੀ 27 ਫਰਵਰੀ ਦਾ ਦਿਨ ਦਿੱਲੀ ਰਹਿ ਕੇ 28 ਨੂੰ ਸਵੇਰੇ ਹੀ ਯੂ.ਪੀ. ਤੁਰ ਜਾਣ ਦਾ। ਹੁਣ ਤਰਸੇਮ ਸਿੰਘ ਹੁਰਾਂ ਤੋਂ ਪਤਾ ਲਗਾ ਕਿ 8 ਮਾਰਚ ਤਕ ਸਤਿਗੁਰੂ ਜੀ ਦਿੱਲੀ ਹੀ ਦਰਸ਼ਨ ਦੇਣੇ ਹਨ ਤਾਕਿ ਸਰੀਰ ਅੱਛੀ ਤਰ੍ਹਾਂ ਸ਼ਕਤੀਸ਼ਾਲੀ ਹੋ ਜਾਇ।

ਮੈਂ ਸ਼ੰਕਰ ਲਾਲ ਫੈਸਟੀਵਲ ਦੇ ਅੰਤਮ ਦਿਨ ਦੀ ਰਾਤੀਂ ਉਸਤਾਦ ਅਮਜਦ ਅਲੀ ਨੂੰ ਸੁਣਨ ਵਾਸਤੇ ਆਇਆ। ਪਹਿਲਾਂ ਸ੍ਰੀ ਰਾਜਗੁਰੂ ਦਾ ਗਾਇਨ ਸੀ ਪਰ ਭਾਵੇਂ ਰਾਤ ਦੇ 10 ਵਜੇ ਉਸਤਾਦ ਅਮਜਦ ਮੰਚ ਉਪਰ ਆਏ ਤੇ ਉਨ੍ਹਾਂ ਦੀ ਸੰਗਤ ਕਰਨ ਲਈ ਕੁਮਾਰ ਬੋਧ, ਪ੍ਰੰਤੂ ਸਰੋਤਿਆਂ ਦੀ ਗਿਣਤੀ ਰੱਜਵੀਂ ਸੀ। ਤਾਨਪੂਰੇ ਤੇ ਨਾਮਧਾਰੀ ਗੁਰਦੇਵ ਸਿੰਘ ਸੀ। ਉਸਤਾਦ ਨੇ ਜਦੋਂ ਸਰੋਦ ਨੂੰ ਸੁਰ ਕਰ ਤਾਰਾਂ ਟੁਣਕਾਈਆਂ ਵਾਤਾਵਰਣ ਰਸ ਵਿਭੋਰ ਹੋ ਗਿਆ।

## 1 ਮਾਰਚ, 1982, ਮੰਗਲਵਾਰ
## ਨਵੀਂ ਦਿੱਲੀ

ਘਰ ਰਾਤੀਂ 2 ਵਜੇ ਅਪੜਨ ਕਰਕੇ ਸਵੇਰੇ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਚ ਲਗੀ ਆਸਾ ਦੀ ਵਾਰ ਨਹੀਂ ਸੁਣ ਸਕਿਆ, ਨਾ ਹੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਖ ਮਾਣ ਸਕਿਆ।

### ਕੋਠੀ ਪੂਸਾ ਰੋਡ ਵਿਚ ਵਲਾਇਤ ਖਾਂ ਨਾਲ

11.15 ਵਜੇ ਕੋਠੀ ਪੂਸਾ ਰੋਡ ਗਿਆ ਤਾਂ ਹੇਠਲੇ ਹਾਲ ਦੇ ਬੂਹੇ ਪਾਸ ਬਹੁਤ ਸਾਰੇ ਜੋੜੇ (ਜੁੱਤੀਆਂ) ਵੇਖ, ਮੈਂ ਵੀ ਅੰਦਰ ਗਿਆ। ਅੰਦਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਉਸਤਾਦ ਵਲਾਇਤ ਖਾਨ ਬੈਠੇ ਹੋਏ ਸਨ ਅਤੇ ਬੜੇ ਮੂਡ ਵਿਚ ਸ੍ਰੀ ਸਤਿਗੁਰੂ ਜੀ ਨਾਲ ਗੱਲਬਾਤ ਕਰ ਰਹੇ ਸਨ। ਮੇਰੇ ਜਾਂਦਿਆਂ ਨੂੰ ਵਾਰਤਾ ਸ਼ੁਰੂ ਸੀ ਕਿ ਦੱਖਣ ਭਾਰਤੀ ਸੰਗੀਤਕਾਰ ਕਿਵੇਂ ਇਕ ਪਾਸੇ ਤਾਂ ਭਾਰਤੀ ਸੰਗੀਤ ਪਰੰਪਰਾ ਦੀ ਕਲਾਸਕੀ, ਨ੍ਰਿਤ, ਵਾਦਨ ਤੇ ਸੰਗੀਤ ਦੀ ਪੁਰਾਣੀ ਚਾਲ ਢਾਲ ਸੰਭਾਲ ਰਖਦੇ ਹਨ, ਦੂਜੇ ਪਾਸੇ ਕਿਵੇਂ ਵਾਇਲਨ ਵਰਗੇ ਯੂਰਪੀਅਨ ਸਾਜ਼ ਨੂੰ ਸਿਰ ਪਰਨੇ ਕਰਕੇ ਉਹਦੀਆਂ ਕਿੱਲੀਆਂ ਨਪਦੇ, ਗਜ਼ ਫੇਰਦੇ, ਉਂਗਲਾਂ ਨਚਾਂਦੇ ਹਨ। ਉਸਤਾਦ ਵਲਾਇਤ ਖਾਂ ਉਨ੍ਹਾਂ ਦੀਆਂ ਨਕਲਾਂ ਲਾਹ ਲਾਹ ਦੱਸਦੇ ਸਨ। ਅਜਿਹੀ ਸਥਿਤੀ ਵਿਚ ਸਤਿਗੁਰੂ ਜੀ ਨੇ ਅਪਣਾ ਹੋਰ ਪ੍ਰੋਗਰਾਮ ਦੱਸ ਛੇਤੀ ਹੀ ਗੱਲ ਬਾਤ ਖ਼ਤਮ ਕਰ ਦਿੱਤੀ।

ਸਤਿਗੁਰੂ ਜੀ ਨੇ ਮੈਨੂੰ ਦੱਸਣ ਦੀ ਕਿਰਪਾ ਕੀਤੀ ਕਿ ਬਲਜੀਤ ਸਿੰਘ ਨੂੰ ਉਸਤਾਦ ਜੀ ਦਾ ਸ਼ਾਗਿਰਦ ਬਣਾਇਆ ਹੈ। ਇਹ ਤਾਰ ਸ਼ਹਿਨਾਈ ਹੀ ਵਜਾਏਗਾ, ਪਰ ਸਿੱਖਿਆ ਉਸਤਾਦ ਜੀ ਤੋਂ ਪਾਏਗਾ। ਇਸ ਮੌਕੇ ਗਲੀਚੇ ਉਤੇ ਚਿੱਟੀ ਵਿਛੀ ਚੱਦਰ ਤੇ ਉਸਤਾਦ ਜੀ ਬੈਠੇ ਤੇ ਬਲਜੀਤ ਸਿੰਘ ਤਾਰ ਸ਼ਹਿਨਾਈ ਵਜਾਕੇ ਹਟਿਆ ਸੀ। ਕੋਲ ਹੀ ਇਕ ਫਲਾਂ ਦਾ ਟੋਕਰਾ ਲਾਲ ਕਾਗਜਾਂ ਨਾਲ ਢਕਿਆ ਪਿਆ ਸੀ।

ਸਤਿਗੁਰੂ ਜੀ ਨੇ ਮੈਨੂੰ ਇਹ ਵੀ ਦੱਸਿਆ: ਕੱਲ੍ਹ ਰਾਤੀਂ ਵੀ ਦੀਵਾਨ ਵਿਚੋਂ ਉਠ ਕੇ ਆਇਆ ਖਾਂ ਸਾਹਿਬ ਨਾਲ ਬੈਠਿਆਂ। ਬੱਚੇ ਹੋਲੀ ਗਾਉਣ ਦੀ ਤਿਆਰੀ ਕਰ ਰਹੇ ਸਨ। ਖਾਂ ਸਾਹਿਬ ਨੇ ਮੈਨੂੰ ਵੀ ਪਰੇਰਿਆ। ਭਾਵੇਂ ਮੇਰਾ ਗਲਾ ਕੰਮ ਨਹੀਂ ਸੀ ਕਰ ਰਿਹਾ ਤਾਂ ਵੀ ਦੋ ਚਾਰ ਸੁਰਾਂ ਲਾਣੀਆਂ ਪਈਆਂ। ਅੱਜ ਪਹਿਲਾਂ ਖਾਂ ਸਾਹਿਬ ਨੇ ਸਿਤਾਰ ਛੇੜੀ ਫਿਰ ਬਲਜੀਤ ਦੀ ਤਾਰ ਸ਼ਹਿਨਾਈ ਸੁਣੀ।

ਖਾਂ ਸਾਹਿਬ ਨੇ ਉਠਦਿਆਂ ਜਦੋਂ ਕ੍ਰਿਤਗਯਤਾ ਪਰਗਟ ਕੀਤੀ ਤਾਂ ਸਤਿਗੁਰੂ ਜੀ ਬਚਨ ਕੀਤਾ: ਖਾਂ ਸਾਹਿਬ ਇਹ ਤਾਂ ਤੁਹਾਨੂੰ ਛੇਤੀ ਛੇਤੀ ਮਿਲਦੇ ਰਹਿਣ ਦਾ ਬਹਾਨਾ ਮਾਤਰ ਹੈ। ਧਰਮਵੀਰ ਸਿੰਘ ਵਲਾਇਤ ਚਲਾ ਗਿਆ, ਤੁਹਾਡਾ ਸ਼ਾਗਿਰਦ ਸ਼ੇਰ ਸਿੰਘ ਕਾਰੋਬਾਰ ਵਿਚ ਖੁਭ ਗਿਆ ਤੇ ਸਾਨੂੰ ਕੋਈ ਮੇਲਾ ਮੁਲਾਕਾਤ ਦਾ ਬਹਾਨਾ ਚਾਹੀਦਾ ਸੀ, ਸੋ ਬਲਜੀਤ ਆਪ ਦੇ ਪੇਸ਼ ਕਰ ਦਿਤਾ।

ਖਾਂ ਸਾਹਿਬ ਬੰਬਈ ਤੋਂ ਪਰਵਾਰ ਸਮੇਤ ਆਏ ਹਨ। ਉਨ੍ਹਾਂ ਦੀ ਵੱਡੀ ਲੜਕੀ ਨੇ ਬੜੀ ਅਪਣਤ ਨਾਲ ਅਗੇ ਵਧ ਕੇ ਸਤਿਗੁਰੂ ਜੀ ਦੇ ਖਲੋਤਿਆਂ ਚਰਨੀਂ ਹੱਥ ਲਾਇਆ। ਅਤੇ ਉਸਦਾ ਨਮਸਕਾਰ ਕਰਨਾ ਅਸਲੋਂ ਨਾਮਧਾਰੀਆਂ ਜੈਸਾ ਸੀ। ਖਾਂ ਸਾਹਿਬ ਵਾਸਤੇ ਇਕ ਕਾਰ ਵਲਾਇਤੋਂ ਸ. ਸਵਰਨ ਸਿੰਘ ਸਿਆਨ ਲਿਆਏ ਹਨ, ਜਿਸਨੂੰ ਬੰਬਈ ਤੋਂ ਲਿਆਉਣ ਲਈ ਅੱਜ ਸ. ਸਿਆਨ ਨੇ ਜਹਾਜ ਫੜਨਾ ਸੀ। ਪ੍ਰੰਤੂ

ਸਤਿਗੁਰੂ ਜੀ ਨੇ ਸ. ਸਵਰਨ ਸਿੰਘ ਸਿਆਨ ਦੀ ਖੇਚਲ ਘਟਾਉਣ ਹਿਤ ਅੰਮ੍ਰਿਤਸਰ ਨੂੰ ਫੋਨ ਕੀਤਾ ਹੈ ਤਾਕਿ ਸ. ਅਵਤਾਰ ਸਿੰਘ ਸ. ਸਿਆਨ ਨਾਲ ਬੰਬਈ ਜਾ ਕੇ ਕਾਰ ਲੈ ਆਵੇ।

ਖਾਂ ਸਾਹਿਬ ਨੇ ਦੱਸਿਆ ਕਿ 6 ਫਰਵਰੀ ਦੀ ਗੱਡੀ ਆਈ ਹੋਈ ਹੈ। ਸਤਿਗੁਰੂ ਜੀ ਨੇ ਬਚਨ ਕੀਤਾ: ਜਤਨ ਕਰਨਾ ਹੀ ਮਨੁਖ ਦਾ ਫ਼ਰਜ਼ ਹੈ। ਹੁੰਦਾ ਤਾਂ ਉਹੋ ਕੁਝ ਹੈ ਜੋ ਸਤਿਗੁਰੂ ਨੂੰ ਭਾਉਂਦਾ ਹੈ।

ਇਸ ਸਭਾ ਵਿਚ ਹੇਠ ਲਿਖੇ ਵਿਅਕਤੀ ਉਪਸਥਿਤ ਸਨ: ਸੇਠ ਤਰਲੋਕ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸ਼ੇਰ ਸਿੰਘ ਚਾਵਲਾ, ਲਾਲ ਜੀ ਚਾਵਲਾ, ਸੁਰਿੰਦਰ ਸਿੰਘ ਮਨਚੰਦਾ, ਸੰਤ ਚੰਨਣ ਸਿੰਘ ਐਸ.ਆਈ. ਚੰਡੀਗੜ੍ਹ, ਸ੍ਰੀ ਰਾਜਨ ਮਿਸ਼ਰਾ, ਸ੍ਰੀ ਮੋਹਣ ਸਿੰਘ-ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਪਿੰਕੀ, ਸੰਤ ਹਰਭਜਨ ਸਿੰਘ ਸਿਤਾਰ, ਸੰਤ ਜਸਵੰਤ ਸਿੰਘ ਕੱਲਾ, ਸ. ਸਵਰਨ ਸਿੰਘ ਸਿਆਨ ਯੂ.ਕੇ., ਸੰਤ ਗੁਰਭਜਨ ਸਿੰਘ, ਸੰਤ ਗੁਰਤੇਜ ਸਿੰਘ, ਖਾਂ ਸਾਹਿਬ ਦਾ ਪਰਿਵਾਰ ਅਤੇ ਸੇਠ ਤਰਲੋਕ ਸਿੰਘ ਪਰਵਾਰ ਦੀਆਂ ਨੂੰਹਾਂ ਧੀਆਂ।

## ਸ. ਪ੍ਰੀਤਮ ਸਿੰਘ ਕੁਆਲਾਲੰਪੁਰ

ਸਤਿਗੁਰੂ ਜੀ ਉਪਰ ਅਪਣੇ ਆਰਾਮ ਕਮਰੇ ਵਿਚ ਪਧਾਰੇ। ਜਦੋਂ ਮੈਂ ਕੋਈ 10 ਮਿੰਟ ਬਾਅਦ ਉਪਰ ਗਿਆ। ਸਤਿਗੁਰੂ ਜੀ ਦੇ ਪਜਾਮਾ ਰਹਿਤ, ਖੱਦਰ ਦੇ ਕੁਰਤੇ ਵਿਚ ਦਰਸ਼ਨ ਹੋਏ। ਇਸ ਮੌਕੇ ਨੈਰੋਬੀ ਤੇ ਕੁਆਲਾਲੰਪੁਰ ਦੇ ਸਿਖ ਸ. ਪ੍ਰੀਤਮ ਸਿੰਘ ਤੇ ਉਹਨਾਂ ਦੀ ਪਤਨੀ ਨਮਸਕਾਰ ਕਰ ਰਹੇ ਸਨ। ਸਤਿਗੁਰੂ ਜੀ ਨੇ ਇਨ੍ਹਾਂ ਬਾਰੇ ਮੈਨੂੰ ਦੱਸਿਆ: ਇਹ ਜੋੜਾ ਪਹਿਲਾਂ 6 ਘੰਟੇ ਰੋਜ਼ਾਨਾ ਸਿਮਰਨ ਕੀਤਾ ਕਰਦਾ ਸੀ, ਹੁਣ ਇਹਨਾਂ 8 ਘੰਟੇ ਰੋਜ਼ਾਨਾ ਭਜਨ ਕਰਨ ਦੀ ਆਗਿਆ ਲਈ ਹੈ। ਕਹਿੰਦੇ ਨੇ ਜੇ ਦਿਹਾੜੀ 8 ਘੰਟੇ ਦੀ ਲਗਦੀ ਹੈ ਤਾਂ ਰੱਬੀ ਦਿਹਾੜੀ ਵੀ 8 ਘੰਟੇ ਦੀ ਕਿਉਂ ਨ ਹੋਵੇ!

ਪ੍ਰੀਤਮ ਸਿੰਘ ਦੇ ਸਟੀਲ ਫਰੇਮ ਦੀ ਐਨਕ, ਖੁਲ੍ਹਾ ਕਰੜ ਬਰੜਾ ਦਾਹੜਾ ਅਤੇ ਸਫੈਦ ਪਹਿਰਾਵਾ ਸੀ। ਬੀਬੀ ਜੀ ਵੀ ਚਿੱਟੇ ਕੱਪੜਿਆਂ ਵਿਚ ਸਨ। ਜੋੜੇ ਨੂੰ ਹੀ ਵੇਖ ਮਨ ਨੂੰ ਸ਼ਾਂਤੀ ਆਉਂਦੀ ਹੈ।

ਸੰਤ ਤਰਸੇਮ ਸਿੰਘ ਨੇ ਦੱਸਿਆ: ਜਦੋਂ ਪ੍ਰੀਤਮ ਸਿੰਘ ਹੁਰਾਂ ਨੂੰ ਪਤਾ ਲਗਾ ਕਿ ਸਤਿਗੁਰੂ ਜੀ 8.3.82 ਤਕ ਦਿੱਲੀ ਰਹਿਣਗੇ ਤੇ ਫੇਰ ਹੋਲੇ ਤੇ ਜਾਣਗੇ ਇਹਨਾਂ ਵੀ ਫੈਸਲਾ ਕਰ ਲਿਆ ਕਿ ਇਹ ਵੀ ਹੋਲਾ ਵੇਖਕੇ ਨੈਰੋਬੀ ਜਾਣਗੇ। ਨੈਰੋਬੀ ਵਿਚ ਪਤੀ ਪਤਨੀ ਦੇ ਮਾਪੇ ਹਨ, ਕੁਆਲਾਲੰਪੁਰ ਵਿਚ ਕਾਰੋਬਾਰ ਹੈ।

## ਸ. ਗਣੇਸ਼ਾ ਸਿੰਘ ਪਖ਼ਤੂਨ (98)

12.30 ਹੋ ਗਏ ਤਾਂ ਦੀਨ ਦਿਆਲ ਜੀ ਇਸ਼ਨਾਨ ਕਰਨ ਲਈ ਗਏ ਅਤੇ ਪ੍ਰਸ਼ਾਦ ਛਕਣ ਲਈ। ਮੈਂ ਫਰਸ਼ ਦੀ ਛੱਤੇ ਇਕ ਬਜ਼ੁਰਗ ਨੂੰ ਵੇਖਿਆ, ਸ. ਗਣੇਸ਼ਾ ਸਿੰਘ (98) ਪਖ਼ਤੂਨ। ਇਸਦੀ ਆਵਾਜ਼ ਰੀਕਾਰਡ ਕੀਤੀ। ਇਸ ਤੋਂ ਪਤਾ ਲਗਾ ਕਿ ਇਸਦੇ ਪਿਤਾ ਵੇਲੇ ਤੋਂ ਹੀ ਇਨ੍ਹਾਂ ਦੇ ਸੰਬੰਧ ਗੁਰੂ ਘਰ ਨਾਲ ਹਨ। ਜਦੋਂ 1930-31 ਵਿਚ ਕਾਂਗ੍ਰਸ ਸੈਸ਼ਨ ਲਾਹੌਰ ਵਿਚ ਹੋਇਆ, ਓਦੋਂ ਇਸਨੇ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਸਨ। ਅੱਜ ਕੱਲ੍ਹ ਉਸਨੂੰ ਸਰਕਾਰੀ ਤੌਰ ਤੇ ਦੇਸ਼ ਭਗਤੀ ਦੀ ਪੈਨਸ਼ਨ 350/- ਮਹੀਨਾ ਮਿਲਦੀ ਹੈ। ਏਥੋਂ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਵੀ 300/- ਮਹੀਨਾ ਮਿਲਦਾ ਹੈ।

## ਪੰਜਾਬੀ ਪ੍ਰੈਸ ਵਾਲੀਆਂ ਬੀਬੀਆਂ

ਇਸ ਦੌਰਾਨ ਹੀ ਮੈਨੂੰ ਪੰਜਾਬੀ ਪ੍ਰੈਸ ਵਾਲਿਆਂ ਦਾ ਇਸਤਰੀ ਪਰਵਾਰ ਮਿਲਿਆ। ਬੀਬੀ ਸੁਖਮਵਿਤ, ਇਸਦੀ ਨਣਾਨ ਅਤੇ ਨਣਾਨ ਦੀ ਧੀ। ਇਹ ਸਾਰੀਆਂ ਗੁਰੂ ਦਰਸ਼ਨਾਂ ਨੂੰ ਆਈਆਂ ਸੀ। ਸਤਿਗੁਰੂ ਜੀ ਤਾਂ ਪ੍ਰਸ਼ਾਦ ਛਕਣ ਲਈ, ਬਾਹਰ ਫਾਰਮ ਤੇ ਜਾਣਾ ਚਾਹੁੰਦੇ ਸਨ। ਪਰ ਉਹ ਸ਼ਾਇਦ ਹੋਟਲ ਬਲਿੱਸ ਦੇ ਮਾਲਿਕ ਸ. ਮਨਚੰਦਾ ਦੇ ਘਰੋਂ ਹੀ

ਪਰਤ ਆਏ। ਬੀਬੀਆਂ ਦਾ ਵਿਚਾਰ ਸੀ ਕਿ ਸਤਿਗੁਰੂ ਜੀ ਉਨ੍ਹਾਂ ਨੂੰ ਹੀ ਦਰਸ਼ਨ ਦੇਣ ਹਿਤ ਵਾਪਸ ਪਰਤੇ। ਉਨ੍ਹਾਂ ਬੜੇ ਦਲੇਰੀ ਕਰਕੇ ਦਰਸ਼ਨਾਂ ਦਾ ਸਮਾਂ ਪ੍ਰਾਪਤ ਕੀਤਾ। ਬੀਬੀਆਂ ਨੇ ਸਤਿਗੁਰੂ ਜੀ ਨੂੰ ਇਹ ਵੀ ਦੱਸਿਆ ਕਿ ਉਨ੍ਹਾਂ ਦੀ ਲੜਕੀ ਸ. ਖੜਕ ਸਿੰਘ ਦੇ ਲੜਕੇ (ਜਸਵਿੰਦਰ ਸਿੰਘ) ਨਾਲ ਮੰਗੀ ਗਈ ਹੈ। ਲੜਕੀ ਨੇ ਅਜੇ ਭਜਨ ਲੈਣਾ ਸੀ ਪਰ ਸਤਿਗੁਰੂ ਜੀ ਨੇ ਨਮਸਕਾਰ ਪਰਵਾਨ ਕਰਕੇ ਬਾਕੀ ਗੱਲਾਂ ਫੇਰ ਦੱਸਣ ਵਾਸਤੇ ਆਖਿਆ।

## ਸਿਆਨ ਨੂੰ ਪਾਰਲੀਮੈਂਟ ਵੇਖਣ ਭੇਜਿਆ

ਦਿਨ ਅੱਜ ਫੇਰ ਕਸੂਤਾ ਹੋ ਗਿਆ। ਬਦਲਵਾਈ ਭਰਪੂਰ ਅਤੇ ਠੰਢ ਵਧ ਗਈ। ਸਤਿਗੁਰੂ ਜੀ ਨੇ ਏਥੇ ਹੀ ਪ੍ਰਸ਼ਾਦ ਛਕ ਕੇ ਸਾਰੇ ਦਰਸ਼ਨਾਰਥੀਆਂ ਨੂੰ ਵਿਦਾ ਕੀਤਾ ਅਤੇ ਆਪ ਕਾਰੀਡੋਰ ਵਿਚ ਤੇਜ਼ ਤੇਜ਼ ਚਹਿਲਕਦਮੀ ਸ਼ੁਰੂ ਕਰ ਦਿਤੀ। ਪਹਿਲਾਂ ਸ. ਸੁਰਿੰਦਰ ਸਿੰਘ ਮਨਚੰਦਾ ਵੀ ਨਾਲ ਚਕਰ ਲਗਾਉਂਦਾ ਰਿਹਾ ਫਿਰ ਮਾਤਾ ਜੀ ਆ ਗਏ। ਤਦ ਨੂੰ ਸਕੱਤਰ ਤਰਸੇਮ ਸਿੰਘ ਨੂੰ ਵੀ ਬੁਲਾ ਲਿਆ ਗਿਆ। ਸਤਿਗੁਰੂ ਜੀ ਵਕਤ ਦੀ ਸੁਵਰਤੋਂ ਇੰਜ ਹੀ ਕਰਦੇ ਹਨ। ਜਿਸ ਤਰ੍ਹਾਂ ਦੀ ਗੱਲਬਾਤ ਕਰਨੀ ਹੋਵੇ ਉਸੇ ਤਰ੍ਹਾਂ ਦੇ ਵਿਅਕਤੀ ਨੂੰ ਬੁਲਾ ਲੈਂਦੇ ਹਨ।

ਜ਼ਰਾ ਬੈਠਣ ਲਗੇ ਤਾਂ ਸੇਠ ਤਰਲੋਕ ਸਿੰਘ ਅਤੇ ਸ. ਹੰਸਪਾਲ ਹੁਰੀਂ ਆ ਗਏ। ਹੰਸਪਾਲ ਇੰਦਰਾ ਜੀ ਦੇ ਲੋਕ ਸਭਾ-ਰਾਜ ਸਭਾ ਵਿਚ ਭਾਸ਼ਣ ਦੇਣਾ ਪੜ੍ਹ ਕੇ ਆ ਰਹੇ ਸਨ। ਇਹਨਾਂ ਮੈਨੂੰ ਵੀ ਸੱਦਾ ਦਿਤਾ। ਸਤਿਗੁਰੂ ਜੀ ਨੇ ਅਪਣੇ ਪਿਆਰੇ ਸਿੱਖ ਸ. ਸਵਰਨ ਸਿੰਘ ਸਿਆਨ ਨੂੰ ਲੋਕ ਸਭਾ ਵਿਚ ਪ੍ਰਧਾਨ ਮੰਤਰੀ ਇੰਦਰਾ ਜੀ ਨੂੰ ਸੁਣਨ ਤੇ ਪਾਰਲੀਮੈਂਟ ਪ੍ਰਕਿਰਿਆ ਵੇਖਣ ਹਿਤ ਭੇਜਿਆ। ਸੇਠ ਜੀ ਅਤੇ ਮਨਚੰਦਾ ਵੀ ਨਾਲ ਗਏ।

## ਗ੍ਰਹਿ ਮੰਤਰੀ ਤੇ ਰਾਜੀਵ ਗਾਂਧੀ

ਅੱਜ ਮੈਨੂੰ ਸੰਤ ਤਰਸੇਮ ਸਿੰਘ ਸਕੱਤਰ ਨੇ ਇਹ ਵੀ ਦੱਸਿਆ ਕਿ ਯੂ.ਪੀ. ਵਿਚ ਗੋਲਾ ਫ਼ਾਰਮ ਵਿਖੇ ਹੋਣ ਵਾਲੇ ਇਸ ਹੋਲੇ ਸਮੇਂ (12.3.83) ਭਾਰਤ ਦੇ ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ ਅਤੇ ਮੈਂਬਰ ਪਾਰਲੀਮੈਂਟ ਸ੍ਰੀ ਰਾਜੀਵ ਗਾਂਧੀ ਵੀ ਪਹੁੰਚਣਗੇ ਅਤੇ ਠਾਕੁਰ ਉਦੈ ਸਿੰਘ ਜੀ ਦੇ ਸੁਨੇਹੇ ਤੇ ਮੈਂ ਇਕ ਸੂਚਨਾ ਪੋਸਟਰ ਲਿਖਿਆ।

ਸ਼ਾਮੀ 4 ਕੁ ਵਜੇ ਦਾ ਵਕਤ ਹੋਵੇਗਾ ਕਿ ਬੈਂਗਲੌਰ ਤੋਂ ਮਹਾਰਾਜ ਬੀਰ ਸਿੰਘ ਜੀ ਦਾ ਫੋਨ ਆ ਗਿਆ। ਉਪਰੋਂ ਉਤਰ ਕੇ ਸਤਿਗੁਰੂ ਜੀ ਸੇਠ ਜੀ ਦੇ ਦਫ਼ਤਰ ਵਿਖੇ ਪਧਾਰੇ। ਗੱਲ ਬਾਤ ਪਤਾ ਨਹੀਂ ਕੀ ਹੋਈ। ਸਤਿਗੁਰੂ ਜੀ ਨੂੰ ਆਰਾਮ ਤਾਂ ਐਸਾ ਹੀ ਮਿਲ ਰਿਹਾ ਹੈ ਤਾਂ ਵੀ ਜਦੋਂ ਮੈਂ ਸਤਿਗੁਰੂ ਜੀ ਨੂੰ ਅਪਣੇ ਕੁਛ ਫੋਟੋਗ੍ਰਾਫ਼ ਦਿਖਾਏ ਤਾਂ ਆਪ ਜੀ ਦਾ ਮੁਖ ਮੰਡਲ ਨਰੋਆ ਨਰੋਆ ਲਗਿਆ।

ਮੈਂ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਮੇਰੇ ਮਿੱਤਰ ਸੰਤ ਅਵਤਾਰ ਸਿੰਘ ਦਾ ਛੋਟਾ ਲੜਕਾ ਗੁਰਦੇਵ ਸਿੰਘ ਆਪ ਜੀ ਦੀ ਕਿਰਪਾ ਨਾਲ ਬਦਮਾਸ਼ਾਂ ਦੇ ਚੰਗੁਲ ਵਿਚੋਂ ਨਿਕਲਕੇ ਦਿੱਲੀ ਅਪਣੇ ਘਰ ਆ ਗਿਆ ਹੈ। ਸ੍ਰੀ ਸਤਿਗੁਰੂ ਜੀ ਨੇ ਇੱਛਾ ਪਰਗਟ ਕੀਤੀ ਕਿ ਮੈਂ ਉਸ ਲੜਕੇ ਨੂੰ ਆਪ ਜੀ ਦੇ ਚਰਨਾਂ ਵਿਚ ਲਿਆਵਾਂ।

ਫੋਟੋ ਵੇਖਦਿਆਂ ਸਤਿਗੁਰੂ ਜੀ ਨੇ ਸ. ਸੁਲੱਖਣ ਸਿੰਘ ਦੀ ਖੁਲ੍ਹੇ ਦਾੜ੍ਹੇ ਨਾਲ ਫੋਟੋ ਵੇਖਕੇ ਬਚਨ ਕੀਤਾ: ਜਦੋਂ ਮੈਂ ਕਿਹਾ ਸੀ ਓਦੋਂ ਦਾੜ੍ਹੀ ਨਹੀਂ ਸੀ ਖੋਲ੍ਹੀ ਹੁਣ ਪਦਵੀ ਦੇ ਲਾਲਚ ਨੇ ਦਾੜ੍ਹੀ ਖੁਲ੍ਹਵਾ ਦਿਤੀ ਹੈ। ਜਦੋਂ ਮੈਂ ਸਤਿਗੁਰੂ ਜੀ ਦੇ ਇਹ ਵਿਚਾਰ ਸ. ਸੁਲੱਖਣ ਸਿੰਘ ਨਾਲ ਸਾਂਝੇ ਕੀਤੇ ਤਾਂ ਕਹਿਣ ਲਗਾ: ਸਤਿਗੁਰੂ ਜੀ ਸੱਚੇ ਹਨ। ਆਪ ਜੀ ਨੇ ਠੀਕ ਹੀ ਕਿਹਾ ਹੈ।

ਅੱਜ ਮੈਨੂੰ ਬਹੁਤ ਘੱਟ ਦਰਸ਼ਨਾਂ ਦਾ ਅਵਸਰ ਮਿਲਿਆ। ਬਰਸਾਤ

ਅੱਜ ਵਾਹਵਾ ਹੀ ਹੋ ਗਈ। ਰੁਕਣ ਤੇ ਮੈਂ ਬਸ ਉਤੇ ਘਰ ਨੂੰ ਆ ਗਿਆ।

## ਸ਼ਾਮ ਦਾ ਦੀਵਾਨ

6 ਵਜੇ ਨਾਮਧਾਰੀ ਕਾਲੋਨੀ ਧਰਮਸ਼ਾਲਾ ਵਿਚ ਦੀਵਾਨ ਸਥਾਨ ਵਿਖੇ ਪੁੱਜਾ। ਸਾਧ ਸੰਗਤ ਨਾਮ ਸਿਮਰਨ ਕਰਦੀ ਤੇ ਸੰਤ ਹਰਭਜਨ ਸਿੰਘ ਸਿਤਾਰ ਦਾ ਜਥਾ ਕੀਰਤਨ ਕਰਨ ਲਗਾ ਸੀ। ਬਾਹਰ ਮੌਸਮ ਬਰਸਾਤੀ, ਅੰਦਰ ਮੋਮਬਤੀਆਂ ਦੀ ਝਾਤੀ, ਬਿਜਲੀ ਗੁੱਲ ਹੋ ਗਈ ਸੀ। ਸਤਿਗੁਰੂ ਜੀ ਸੰਗਤ ਨੂੰ ਦਰਸ਼ਨ 6.30 ਵਜੇ ਦੇਣ ਆਏ। ਸੰਗਤ ਨਾਲ ਹਾਲ ਭਰਪੂਰ ਸੀ। ਉਠ ਕੇ ਦਰਸ਼ਨ ਭੇਟਾ ਲੈ ਸੰਗਤ ਖਲੋ ਗਈ ਜੁ ਕਤਾਰਾਂ ਨਾਲ ਗੁਰੂ ਚਰਨਾਂ ਵਲ ਵਧਣ ਲਗੀ।

ਬੰਬਈ ਤੋਂ ਇਕ ਨਾਬੀਨਾ ਸੰਗੀਤ ਕਲਾਕਾਰ ਸ੍ਰੀ ਜਨਕਰਾਜ ਸ਼ਰਮਾ ਆਇਆ। ਉਹ ਕੋਈ ਸ਼ਬਦ ਜਾਂ ਬੰਦਸ਼ ਸ੍ਰੀ ਸਤਿਗੁਰੂ ਜੀ ਸੌਂਹੇ ਗਾਉਣਾ ਚਾਹੁੰਦਾ ਸੀ ਪਰ ਸਤਿਗੁਰੂ ਜੀ ਬਾਹਲਾ ਸਮਾਂ ਬੈਠਣਾ ਨਹੀਂ ਸੀ ਚਾਂਹਦੇ, ਸੁ ਸੰਤ ਸਤਨਾਮ ਸਿੰਘ ਹਥੀਂ ਨਾਬੀਨੇ ਕਲਾਕਾਰ ਨੂੰ 200/- ਭੇਜ ਦਿਤਾ ਗਿਆ। ਏਥੇ ਹੀ ਜਦੋਂ ਸੰਤ ਹਰਬੰਸ ਸਿੰਘ ਘੁੱਲਾ ਨੇ ਆ ਮੱਥਾ ਟੇਕਿਆ ਤਾਂ ਇਸਨੂੰ ਦੋ ਸ਼ਬਦ ਸੁਣਾਨ ਦੀ ਆਗਿਆ ਹੋਈ। 7 ਵਜੇ ਪੂਰਬੇ ਦੀ ਅਰਦਾਸ ਦੁਆਰਾ ਦੀਵਾਨ ਦੀ ਸਮਾਪਤੀ ਹੋਈ ਤੇ ਸੱਚੇ ਪਾਤਸ਼ਾਹ ਸ੍ਰੀ ਹਰੀ ਪ੍ਰਤਾਪ ਨਿਵਾਸ ਨੂੰ ਹੋ ਗਏ।

## 2 ਮਾਰਚ 1982, ਮੰਗਲਵਾਰ
## ਨਵੀਂ ਦਿੱਲੀ

ਸਵੇਰੇ ਆਸਾ ਦੀ ਵਾਰ ਨਾਮਧਾਰੀ ਕਾਲੋਨੀ ਨਾਮਧਾਰੀ ਧਰਮਸ਼ਾਲਾ ਲਗੀ। ਸ੍ਰੀ ਸਤਿਗੁਰੂ ਜੀ ਦੇ ਦਰਸ਼ਨ, ਮੈਂ ਅੱਜ ਵੀ ਫਾਡੀ।

10 ਵਜੇ ਸ੍ਰੀ ਮਤੀ ਗੁਰਬਚਨ ਕੌਰ ਨਾਲ ਕੋਠੀ ਪੁੱਜਾ ਹਾਂ। ਕਾਰੀਡੋਰ ਦੁਆਰ ਨੂੰ ਖੋਲ੍ਹਦਾ ਹਾਂ। ਬੰਦੂਕਧਾਰੀ ਬਲਵੰਤ ਸਿੰਘ ਨੇ ਅੱਖਾਂ ਮਿਲਾਈਆਂ ਹਨ।

'ਸਤਿਗੁਰੂ ਜੀ!'

'ਬਿਰਾਜ ਗਏ ਹਨ!"

'ਕਿੰਨਾ ਕੁ ਚਿਰ ਹੋਇਆ ਹੈ?'

'ਹੋ ਗਏ 15 ਕੁ ਮਿੰਟ!'

"ਮੈਂ ਹੇਠ ਉਤਰ ਆਇਆ ਹਾਂ, ਧਰਮ ਸਿੰਘ ਚਾਵਲਾ ਦੇ ਦਫ਼ਤਰ ਵਿਚ। ਏਥੇ ਸ. ਬਲਦੇਵ ਸਿੰਘ ਚਾਨਾ ਆ ਮਿਲਦਾ ਹੈ। ਚਾਅ ਅਤੇ ਉਤਸਾਹ ਨਾਲ ਭਰਪੂਰ ਹੈ।

"ਬੜਾ ਖੁਸ਼ ਹੈ? ਕੀ ਗੱਲ ਹੈ?"

"ਸਤਿਗੁਰੂ ਜੀ ਦੇ ਦਰਸ਼ਨ ਕਰਕੇ ਆਇਆ ਹਾਂ ਤੇ ਕੁਛ ਬਚਨ ਵੀ। ਮੈਨੂੰ ਹੁਕਮ ਹੋਇਆ ਹੈ ਕਿ ਗੋਲਾ (ਯੂ.ਪੀ.) ਹੋਲੇ ਤੇ ਬਹੁਤ ਸਾਰੇ ਨੌਜੁਆਨ ਲਜਾਵਾਂ।"

"ਉਹ ਤਾਂ ਬਿਰਾਜ ਰਹੇ ਸਨ!"

"ਨਹੀਂ, ਮੈਂ ਉਹਨਾਂ ਪਾਸੋਂ ਹੀ ਆ ਰਿਹਾ ਹਾਂ। ਪਰ ਹੁਣ ਜ਼ਰੂਰ ਆਰਾਮ ਕਰਨਗੇ।"

"ਚਲੋ ਜਦੋਂ ਉਠਣਗੇ, ਓਦੋਂ ਹੀ ਦਰਸ਼ਨ ਕਰ ਲਵਾਂਗੇ।"

ਬਾਹਰ ਵਰਾਂਡੇ ਵਿਚ ਸਫ਼ੈਦ ਕੁਰਸੀਆਂ ਤੇ ਇਕ ਭਗਵੇ ਬਸਤਰਾਂ ਵਾਲਾ, ਦਾੜ੍ਹੀ ਸਫਾ ਚੱਟ, ਪਰ ਸਿਰ ਤੇ ਭਗਵੀ ਪਗੜੀ ਵਾਲਾ, ਪ੍ਰੌਢ ਉਮਰਾ ਤੇ ਚੰਗੇ ਤਕੜੇ ਕੱਦਕਾਠ ਦਾ ਸਾਧੂ ਨਜ਼ਰ ਪੈਂਦਾ ਹੈ।। ਨਾਲ ਹੈ ਮੇਰਾ ਜਾਣਕਾਰ, ਨਾਮਧਾਰੀ ਸੰਤ ਦਿਲਾਵਰ ਸਿੰਘ ਬਾਜਵਾ ਇਹ ਸਤਿਗੁਰੂ ਜੀ ਦੀ ਢਿੱਲੀ ਸੇਹਤ ਸੁਣਕੇ ਅਤੇ ਨਾਲ ਕੋਈ ਕੰਮ ਰਲਾ ਕੇ ਆਇਆ ਹੈ। ਮੈਂ ਇਹਨਾਂ ਦੀਆਂ ਫੋਟੋ ਉਤਾਰਦਾ ਹਾਂ। ਅਤੇ ਏਨੇ ਵਿਚ ਸਤਿਗੁਰੂ ਜੀ ਰਵਾਂ ਰਵੀਂ ਸਾਡੇ ਕੋਲ ਦੀ ਲੰਘੇ। ਪਿਛੇ ਸ. ਸੁਰਿੰਦਰ ਸਿੰਘ ਮਨਚੰਦਾ, ਸੰਤ ਮਹਿੰਦਰ ਸਿੰਘ ਪੂਰਬਾ, ਸਕੱਤਰ ਤਰਸੇਮ ਸਿੰਘ ਤੇ ਕੁਛ ਹੋਰ। ਦਫ਼ਤਰ ਵਿਚ ਵੜਦਿਆਂ ਹੀ ਦੁਆਰ ਭਿੜ ਗਿਆ।

ਕੋਈ ਟੈਲੀਫੋਨ ਸੀ। ਜਾਂਦੀ ਵਾਰ ਸਤਿਗੁਰੂ ਜੀ ਵਰਾਂਡੇ ਵਿਚ ਖਲੋਤੇ ਵਿਅਕਤੀਆਂ ਨੂੰ ਨਮਸਕਾਰ ਕਰਨੋਂ ਰੋਕ ਦਿਤਾ ਸੀ। 7 ਕੁ ਮਿੰਟ ਬਾਅਦ ਆਪ ਜੀ ਖਿੜੇ-ਬਾਹਰ ਆਉਂਦੇ ਹਨ। ਵਰਾਂਡੇ ਵਿਚ ਖਲੋਤੇ ਡੇਢ ਦਰਜਨ ਨਰ ਨਾਰਾਂ ਨੂੰ ਨਮਸਕਾਰ ਕਰਨ ਦਿਤੀ ਏ। ਮੇਰੇ ਲਈ ਇਹ ਪਹਿਲੇ ਹੀ ਦਰਸ਼ਨ ਹਨ।

4.15 ਦਾ ਵਕਤ ਹੈ ਕਿ ਪਤਾ ਲਗਦਾ ਹੈ, ਸਤਿਗੁਰੂ ਜੀ ਫਾਰਮ ਤੇ ਜਾ ਰਹੇ ਹਨ। ਮੈਂ ਤੁਰਤ ਗੱਡੀਆਂ ਵਲ ਆਇਆ ਹਾਂ। ਸੱਚੇ ਪਾਤਸ਼ਾਹ ਮਨਚੰਦਾ ਵਾਲੀ 500SEL ਵਿਚ ਬੈਠੇ ਹਨ। ਪਿਛਲੀ ਸੀਟ ਤੇ ਆਪ ਜੀ ਨਾਲ ਸ. ਸੇਵਾ ਸਿੰਘ ਨਾਮਧਾਰੀ ਏਜੈਂਸੀ ਤੇ ਸ਼ਾਇਦ ਸਕੱਤਰ ਤਰਸੇਮ ਸਿੰਘ ਵੀ ਹੈ। ਇਕ ਗੱਡੀ ਪਿਛੇ ਹੋਰ ਹੈ ਜਿਸ ਵਿਚੋਂ

ਮੈਨੂੰ ਮਾਤਾ ਜੀ ਦੁਹਤਰੇ ਜੈ ਸਿੰਘ ਨਾਲ ਨਜ਼ਰ ਪੈਂਦੇ ਹਨ।

ਸਤਿਗੁਰੂ ਜੀ ਜਿੰਨਾ ਚਿਰ ਗੱਡੀ ਖਲੋਤੀ ਰਹੀ, ਸੰਬੰਧਤ ਵਿਅਕਤੀਆਂ ਨੂੰ ਆਦੇਸ਼ ਦਿੰਦੇ ਦਿਵਾਂਦੇ ਰਹੇ ਹਨ। ਮੈਂ ਜਦੋਂ ਅਪਣੇ ਪਿੱਛੇ, ਹੱਥ ਜੋੜੀ ਖਲੋਤੇ ਮਹੰਤ ਸਾਧੂ ਰਾਮ ਅਤੇ ਸ. ਦਿਲਾਵਰ ਸਿੰਘ ਨੂੰ ਵੇਖਿਆ ਤਾਂ ਅੱਗੇ ਵਧਕੇ, ਥੋੜ੍ਹੇ ਜਿਹੇ ਨੀਵੇਂ ਹੋਏ ਸ਼ੀਸ਼ੇ ਵਿਚ ਕੋਲ ਜਾ ਅਰਜ਼ ਕਰਦਾ ਹਾਂ: ਇਹ ਮਹੰਤ ਸਾਧੂ ਰਾਮ ਜੀ ਹਨ। ਦਿਲਾਵਰ ਸਿੰਘ ਨਾਲ ਆਏ ਹਨ। ਜੰਘੀ ਰਾਣਾ, ਜ਼ਿਲ੍ਹਾ ਬਠਿੰਡਾ ਦੇ ਵਸਨੀਕ ਹਨ। ਸਤਿਗੁਰੂ ਜੀ ਮੇਰੀ ਅਰਜ਼ ਸੁਣ ਕੇ ਮੁਸਕਰਾ ਕੇ ਦੱਸਦੇ ਹਨ: ਜਦੋਂ ਮਹੰਤ ਸਾਧੂ ਰਾਮ ਮੈਨੂੰ ਪਹਿਲੀ ਵਾਰ ਮਿਲੇ ਸਨ, ਮੈਂ ਇਹਨਾਂ ਦੀ ਨਮਸਕਾਰ ਦਾ ਜਵਾਬ ਹੱਥ ਜੋੜ ਕੇ ਦਿਤਾ ਸੀ ਤਾਂ ਇਹਨਾਂ ਤੁਰਤ ਮੇਰਾ ਇਕ ਹਥ ਫੜਕੇ ਸਿਰ ਤੇ ਰਖ ਲਿਓ ਨੇ।

"ਨਾ ਜੀ, ਆਪ ਤਾਂ ਅਸ਼ੀਰਵਾਦ ਦੇਣ ਵਾਲੇ ਹੋ।"

ਮੈਂ ਪਿੱਛੇ ਹਟਦਾ ਹਾਂ ਤਾਂ ਦਿਲਾਵਰ ਸਿੰਘ ਕੋਲ ਚਲਾ ਜਾਂਦਾ ਹੈ ਅਤੇ ਹੌਲੀ ਜਿਹੀ ਕੋਈ ਗੱਲ ਕਰਦਾ ਹੈ ਕਿ ਕੋਲ ਹੱਥ ਜੋੜੀ ਖਲੋਤੇ ਸ. ਸੁਰਿੰਦਰ ਸਿੰਘ ਲੁਧਿਆਣਾ ਨੂੰ ਇਸ਼ਾਰਾ ਹੁੰਦਾ ਹੈ, ਉਹ ਕੋਲ ਗਿਆ ਹੈ ਤੇ ਕੋਈ ਸੰਕੇਤ ਮਿਲ ਗਿਆ ਹੈ।

ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ ਜੋ ਕਿ ਉਪਰੇਸ਼ਨ ਬਾਬਤ ਦਿੱਲੀ ਆਏ ਹੋਏ ਹਨ, ਉਹ ਵੀ ਸਤਿਗੁਰੂ ਜੀ ਦੇ ਦਰਸ਼ਨ ਗੱਡੀ ਵਿਚ ਬੈਠਿਆਂ ਦੇ ਹੀ ਕਰਕੇ ਸੰਤੁਸ਼ਟ ਹਨ।

## ਮਹਿੰਗੇ ਦਰਸ਼ਨ

ਗੱਡੀਆਂ ਬਹੁਤ ਆਹਿਸਤਾ ਗੇਟ ਵਲ ਵਧ ਗਈਆਂ ਹਨ।

ਸਤਿਗੁਰੂ ਜੀ ਦੇ ਜਾਣ ਤੋਂ ਪਹਿਲੋਂ ਮੈਨੂੰ ਬੀਬਾ ਜੀ ਤੇ ਸ. ਜਗਤਾਰ ਸਿੰਘ ਜੀ ਮਿਲੇ ਹਨ। ਇਹ ਰਾਤ ਦੇ ਆਏ ਹੋਏ ਹਨ। ਕੁਝ

ਹੋਰ ਸਿੰਘ ਵੀ ਨਜ਼ਰ ਪੈਂਦੇ ਹਨ। ਇਹ ਵੀ ਰਾਤ ਦੇ ਆਏ ਹੋਏ ਹਨ।

ਅਸੀਂ ਦੋਵੇਂ ਜੀ ਸਤਿਗੁਰੂ ਜੀ ਨੂੰ ਵਿਦਾ ਕਰਕੇ ਨਾਮਧਾਰੀ ਕਲਾਥ ਇੰਪੋਰੀਅਮ ਲਾਜਪਤ ਰਾਇ ਮਾਰਕਿਟ ਜਾਂਦੇ ਹਾਂ। ਇਹਦਾ ਮਾਲਿਕ ਸੁਖਬੀਰ ਸਿੰਘ ਖੁਰਾਣਾ ਕਹਿੰਦਾ ਹੈ, "ਅਜੇ ਪੰਜ ਮਿੰਟ ਪਹਿਲਾਂ ਸਤਿਗੁਰੂ ਜੀ ਸੇਵਾ ਸਿੰਘ ਨਾਮਧਾਰੀ ਏਜੈਂਸੀ ਦੀ ਦੁਕਾਨ, ਜੁ ਉਨ੍ਹਾਂ ਦਵਾਈਆਂ ਵੇਚਣ ਲਈ ਤਿਆਰ ਕਰਵਾਣੀ ਸ਼ੁਰੂ ਕੀਤੀ ਹੋਈ ਹੈ, ਵਿਚ ਚਰਨ ਪਾਕੇ ਆਏ ਹਨ। ਮੈਂ ਨਕਰਮਾ ਦਰਸ਼ਨ ਵੀ ਨਹੀਂ ਕਰ ਸਕਿਆ। ਦੁਕਾਨੋਂ ਬਾਹਰ ਨਿਕਲਿਆ ਹੀ ਸਾਂ ਕਿ ਸਤਿਗੁਰੂ ਜੀ ਤੁਰ ਵੀ ਪਏ।"

ਕੋਲ ਹੀ ਬੈਠਾ ਸੁਖਬੀਰ-ਪਤਨੀ ਰਾਣੋਂ ਦਾ ਭਾਈ ਖ਼ੂਬਸੂਰਤ ਨੌਜਵਾਨ ਪ੍ਰੀਤਮ ਸਿੰਘ (ਮੰਡੀ) ਬੋਲ ਉਠਦਾ ਹੈ: ਮੇਰੇ ਭਾਗਾਂ ਵਿਚ ਚਰਨ ਛੂਹ ਵੀ ਨਹੀਂ ਸੀ। ਮੈਂ ਬੈਂਕ ਚੋਂ ਨਿਕਲਿਆ ਹੀ ਸਾਂ ਕਿ ਸੁਰਿੰਦਰ ਸਿੰਘ ਮਨਚੰਦਾ ਨਾਲ ਮੇਰੀਆਂ ਅੱਖਾਂ ਭਿੜ ਪਈਆਂ ਪਰ ਸਤਿਗੁਰੂ ਜੀ ਦੀ ਗੱਡੀ ਹੌਲੀ ਨ ਹੋਈ। ਮੈਂ ਪਿੱਛੇ ਪਿੱਛੇ ਦੁੜਕੀ ਵੀ ਪਿਆ ਰਿਹਾ ਸਬੱਬ ਨਾਲ ਮਾਰਕਿਟ ਦੀ ਸਿਖਰ ਤੇ ਜਾ ਕੇ ਗੱਡੀ ਰੁਕੀ। ਸਤਿਗੁਰੂ ਜੀ ਨੇ ਤਾਕੀ ਖੋਲ੍ਹੀ। ਮੈਂ ਚਰਨ ਪਰਸੇ। ਸਤਿਗੁਰੂ ਜੀ ਨੇ ਮਨਚੰਦਾ ਦੇ ਪਿਤਾ ਸੰਤ ਹਰਬੰਸ ਸਿੰਘ ਨੂੰ ਮੇਰੇ ਦੁਆਰਾ ਸੰਦੇਸ਼ ਭੇਜਿਆ ਕਿ ਦੋ ਪੁਸਤਕਾਂ (ਨਾਮ ਨਹੀਂ ਯਾਦ) ਲੈ ਕੇ ਕੋਠੀ ਆਓ।

ਅਤੇ ਇੰਜ ਮਾਲੂਮ ਹੋਇਆ ਕਿ ਸਤਿਗੁਰੂ ਜੀ ਬਿਰਾਜਣ ਲਈ ਫਾਰਮ ਤੇ ਪਧਾਰੇ ਹਨ।

**ਸ਼ਾਮ ਦਾ ਦੀਵਾਨ**

5.30 ਵਜੇ ਨਾਮ ਸਿਮਰਨ ਸਮੇਂ ਮੈਂ ਨਾਮਧਾਰੀ ਧਰਮਸ਼ਾਲਾ ਨਾਮਧਾਰੀ ਕਾਲੋਨੀ ਵਿਖੇ ਪਹੁੰਚ ਗਿਆ। ਏਥੇ ਇਕਤਰ ਹੋ ਰਹੀ ਸੰਗਤ ਚੁੱਪ ਸਮਾਧੀਆਂ ਲਾਉਂਦੀ ਹੱਥੀਂ ਉਨ ਦੀਆਂ ਮਾਲਾਵਾਂ ਫੇਰਦੀ ਈਸ਼ਵਰ

ਸਿਮਰਨ ਕਰ ਰਹੀ ਹੈ। ਸਤਿਗੁਰੂ ਜੀ ਬਾਰੇ ਕਿਆਸ ਹੈ ਕਿ ਆਪ 6.30 ਵਜੇ ਹੀ ਦਰਸ਼ਨ ਦੇਣਗੇ।

ਪੂਰੇ 6 ਵਜੇ ਨਾਮ ਸਿਮਰਨ ਦੀ ਅਰਦਾਸ ਹੋ ਗਈ ਹੈ ਅਤੇ ਜੈਕਾਰੇ ਦੀ ਗੂੰਜ ਦੇ ਖ਼ਤਮ ਹੁੰਦੇ ਹੀ ਮੈਨੂੰ ਬਾਹਰ ਸਤਿਗੁਰੂ ਜੀ ਦੀ ਗੱਡੀ ਦੀ ਆਵਾਜ਼ ਆਉਂਦੀ ਹੈ।

ਸਤਿਗੁਰੂ ਜੀ ਨੇ ਮੇਰਾ ਅਨੁਮਾਨ 6.30 ਤੇ ਆਉਣ ਵਾਲਾ ਪੂਰਾ ਕਰ ਦਿੱਤਾ ਹੈ।

ਸੰਤ ਹਰਭਜਨ ਸਿੰਘ ਸਿਤਾਰ, ਸੰਤ ਹਰਬੰਸ ਸਿੰਘ ਘੁੱਲਾ, ਸ੍ਰੀ ਸੁਰਜੀਤ ਸਿੰਘ ਸਾਰੰਗੀ ਦਿਲਰੁਬਾ ਤੇ ਸੁਖਵਿੰਦਰ ਸਿੰਘ ਪਿੰਕੀ ਤਬਲਾ ਸੁਰ ਕਰ ਰਹੇ ਹਨ। ਪਹਿਲਾਂ ਜੰਮਵੀਂ ਲੈਅ ਨਾਲ 'ਇਸ ਮਨ ਕਉ ਬਸੰਤ ਕੀ ਲਾਗੈ ਨ ਸੋਇ।' ਫਿਰ ਦੂਜਾ ਸ਼ਬਦ 'ਕਤ ਜਾਈਐ ਰੇ ਘਰ ਲਾਗੋ ਰੰਗੁ।' ਬਸੰਤ ਰਾਗ ਵਿਚ ਅਨੰਦ ਦਾਇਕ ਕੀਰਤਨ। ਪਿੰਕੀ ਦਾ ਤਬਲਾ ਸੁਣ ਸੁਣ ਉਸਦਾ ਪਹਿਲਾ ਉਸਤਾਦ ਭਾਈ ਨਿਹਾਲ ਸਿੰਘ ਮੁਗਧ ਹੋਈ ਜਾ ਰਿਹਾ ਹੈ ਅਤੇ ਸਤਿਗੁਰੂ ਜੀ ਦੇ ਨੇਤਰਾਂ ਵਲ ਝਾਕ ਆਪਣੀ ਖੁਸ਼ੀ ਸਾਂਝੀ ਕਰ ਰਿਹਾ ਹੈ। ਮੱਥਾ ਟੇਕਣ ਵਾਲੇ ਮੁਸਲਸਲ ਆ ਜਾ ਰਹੇ ਹਨ।

**ਬੀਬੀ ਇੰਦਰ ਕੌਰ-**

ਹਰਬੰਸ ਕੌਰ ਢੋਡਾ ਨੇ ਅਤੇ ਕਾਲੋਨੀ ਦੀਆਂ ਹੋਰ ਬੀਬੀਆਂ ਨੇ ਇੰਦਰ ਕੌਰ ਦੁਆਰਾ ਕੁਛ ਸੈਂਕੜਿਆਂ ਦੇ ਨੋਟ ਅਤੇ ਢਊ ਰੁਪਏ ਮੱਥਾ ਟੇਕੇ ਹਨ। ਸਤਿਗੁਰੂ ਜੀ ਮਾਲਾ ਫੇਰਦੇ ਮੌਨ ਵਿਚ ਹੀ ਹਨ ਅਤੇ ਇਸ਼ਾਰਾ ਕਰਦੇ ਹਨ ਰਾਗੀਆਂ ਨੂੰ ਕਿ ਉਹ ਸ਼ਬਦ ਗਾਉਂਦਿਆਂ ਸੁਰ ਸਰਗਮਾਂ ਦਾ ਵਿਸਤਾਰ ਵੀ ਕਰਨ। ਇਕ ਸ਼ਬਦ ਦੀ ਸ਼ੁਧੀ ਦਾ ਖਿਆਲ ਆਇਆ ਅਤੇ ਸੈਂਚੀਆਂ ਅਤੇ ਕੋਸ਼ ਮੰਗਵਾ ਲਏ ਗਏ।

ਸੰਤ ਜੋਗਾ ਸਿੰਘ ਸਕੱਤਰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ

ਸਕੂਲ ਮੈਨੂੰ ਇਕ ਗੁਲਾਬੀ ਪਗੜੀ ਵਾਲੇ, ਇਕਹਿਰੇ ਬਦਨ ਨੂੰ ਤਕਾ ਕੇ ਦੱਸਦੇ ਹਨ: ਇਹ ਸੱਜਣ ਰੋਜ਼ਾਨਾ ਦੋ ਮਾਲਾ ਪੱਕੀਆਂ ਫੇਰਦਾ ਹੈ ਚੌਕੜਾ ਲਾ ਕੇ। ਮਿਲਟਰੀ ਦਾ ਸੂਬੇਦਾਰ ਸ. ਕਰਤਾਰ ਸਿੰਘ ਧਾਰੀਵਾਲ ਜਿ: ਫਰੀਦਕੋਟ ਦਾ ਵਾਸੀ ਹੈ। ਨਵਾਂ ਹੀ ਸਿੰਘ ਸਜਿਆ ਹੈ।

ਸੂਬਾ ਗੇਂਡਾ ਸਿੰਘ ਜੀ ਸਕੱਤਰ ਤਰਸੇਮ ਸਿੰਘ ਨੂੰ ਆ ਕੇ ਕੁਛ ਰਕਮ ਦੇ ਕੇ ਰਸੀਦ ਲੈ ਜਾਂਦੇ ਹਨ।

6.45 ਵਜੇ ਸੰਤ ਮਹਿੰਦਰ ਸਿੰਘ ਪੂਰਬਾ ਨੇ ਦੀਵਾਨ ਸਮਾਪਤੀ ਦੀ ਅਰਦਾਸ ਕਰ ਦਿੱਤੀ ਹੈ।

## ਗੋਲੇ (ਯੂ.ਪੀ.) ਵਿਚ ਪ੍ਰਬੰਧ ਲਈ

ਹੁਣ ਗੁਰਦੀਪ ਸਿੰਘ ਸਕੱਤਰ ਨੂੰ ਸ. ਬਲਦੇਵ ਸਿੰਘ ਚਾਨਾ ਇਕ ਕਾਗਜ਼ ਫੜਾਂਦਾ ਹੈ। ਸੋਲਾਂ ਜਣਿਆਂ ਦੇ ਨਾਮ ਐਲਾਨੇ ਗਏ ਹਨ ਜਿਨ੍ਹਾਂ ਛੱਤ ਉਤੇ ਜਾ ਕੇ ਸ੍ਰੀ ਸਤਿਗੁਰੂ ਜੀ ਦਾ ਹੁਕਮ ਸੁਣਨਾ ਹੈ। ਉਨ੍ਹਾਂ ਵਿਅਕਤੀਆਂ ਦੇ ਨਾਮ:

1. ਸ. ਸੁਖਦੇਵ ਸਿੰਘ ਬਾਲੀ ਨਗਰ
2. ਸ. ਹਰਮੀਤ ਸਿੰਘ ਢੋਡਾ
3. ਸ. ਹਰਜੀਤ ਸਿੰਘ ਢੋਡਾ
4. ਸ. ਕਿਰਪਾਲ ਸਿੰਘ ਖੋਖਰ, ਤ੍ਰੈਵੇਂ ਨਾਮਧਾਰੀ ਕਾਲੋਨੀ
5. ਸ. ਦਲਬੀਰ ਸਿੰਘ ਬਾਲੀ ਨਗਰ
6. ਸ. ਜੁਗਿੰਦਰ ਸਿੰਘ ਬਾਲੀ ਨਗਰ
7. ਜਥੇਦਾਰ ਗੁਰਦੀਪ ਸਿੰਘ
8. ਸ. ਜੰਗ ਬਹਾਦਰ ਸਿੰਘ ਸਾਹਿਬਪੁਰਾ
9. ਸ. ਮਨਜੀਤ ਸਿੰਘ ਬਾਲੀ ਨਗਰ

10. ਸ. ਸਰਨਪਾਲ ਸਿੰਘ ਰਘੁਬੀਰ ਨਗਰ

11. ਸ. ਸਤਪਾਲ ਸਿੰਘ ਰਘੁਬੀਰ ਨਗਰ

12. ਸ. ਕੁਲਦੀਪ ਸਿੰਘ

13. ਸ. ਗੁਰਿੰਦਰ ਸਿੰਘ ਟਿੱਲਾ ਹੰਸਪਾਲ ਅਤੇ ਹੋਰ

ਮੈਂ ਵੀ ਛੱਤ ਉਤੇ ਪਹੁੰਚਦਾ ਹਾਂ। ਵਿਛੇ ਹੋਏ ਮੰਜੇ ਉਪਰ ਸਤਿਗੁਰੂ ਜੀ ਬੈਠੇ ਹਨ। ਹਨੇਰਾ ਉਤਰਿਆ ਹੋਇਆ ਹੈ। ਨੌਜੁਆਨ ਸਿੰਘ ਮੰਜੇ ਦੇ ਨੇੜੇ ਨੇੜੇ ਬੈਠੇ ਹਨ। ਦੋ ਕੁ ਮਿੰਟ ਬਾਅਦ ਸਤਿਗੁਰੂ ਜੀ ਉਠ ਜਾਂਦੇ ਹਨ। ਸ. ਸਤਪਾਲ ਸਿੰਘ ਸਪੁਤਰ ਜਥੇਦਾਰ ਸੇਵਾ ਸਿੰਘ ਸਭਨਾਂ ਨੂੰ ਦਸਦਾ ਹੈ: ਹੁਕਮ ਹੋਇਆ ਹੈ। ਗੋਲੇ ਯੂ.ਪੀ. ਦੇ ਮੇਲੇ ਦੇ ਪ੍ਰਬੰਧ ਲਈ ਤਿੰਨ ਦਿਨ ਪਹਿਲਾਂ ਪੁੱਜੋ। ਓਥੋਂ ਦੇ ਪ੍ਰਬੰਧਕਾਂ ਨੂੰ ਵੱਧ ਤੋਂ ਵੱਧ ਸਹਿਯੋਗ ਦਿਓ।

## 3 ਮਾਰਚ, 1982, ਬੁੱਧਵਾਰ
## ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ ਦੇ ਪਾਵਨ ਦਰਸ਼ਨਾਂ ਨਾਲ ਆਸਾ ਦੀ ਵਾਰ ਸਵੇਰੇ ਨਾਮਧਾਰੀ ਕਾਲੋਨੀ ਦੀ ਨਾਮਧਾਰੀ ਧਰਮਸ਼ਾਲਾ ਵਿਖੇ ਲਗੀ।

10.10 ਵਜੇ ਮੈਂ ਕੋਠੀ ਪੂਸਾ ਰੋਡ ਪੁੱਜਾ ਤਾਂ ਪਹਿਲੀ ਛੱਤ ਤੇ ਵਜੇ ਹੋਏ ਜੰਦਰੇ ਨੇ ਮੇਰਾ ਸੁਆਗਤ ਕੀਤਾ। ਪਤਾ ਲਗਾ ਬਾਹਰ ਦੀਆਂ ਪੌੜੀਆਂ ਵਾਲਾ ਪਾਸਾ ਖੁਲ੍ਹਾ ਹੈ। ਮੇਰੇ ਜਾਂਦਿਆਂ ਨੂੰ ਮੰਡੀ ਦੇ ਸੂਬਾ ਸੇਠ ਜੈਮਲ ਸਿੰਘ ਜੀ ਦਰਸ਼ਨ ਕਰਨ ਆਏ ਪਉੜੀਆਂ ਉਤਰ ਰਹੇ ਸਨ ਨਾਲ ਇਕ ਨੌਜਵਾਨ ਜੋੜਾ ਵੀ ਸੀ। ਜ਼ਰਾ ਦੁਆਰ ਵਿਚ ਝਾਤ ਪਾਈ ਤਾਂ ਆਰਾਮ ਕੁਰਸੀ ਉਤੇ ਉਸਤਾਦ ਪਿਆਰਾ ਸਿੰਘ, ਉਨ੍ਹਾਂ ਦੀ ਪਤਨੀ ਤੇ ਸ. ਮਨਚੰਦਾ ਅੰਦਰੋਂ ਨਿਕਲ ਰਹੇ ਸਨ। ਮੈਨੂੰ ਉਡੀਕ ਕਰਨੀ ਪਈ। ਸਤਿਗੁਰੂ ਜੀ ਦੇ ਅੰਦਰ ਕੋਈ ਹੋਰ ਦਰਸ਼ਾਰਨਥੀ ਵੀ ਸੀ। ਸ. ਚੰਨਣ ਸਿੰਘ ਐਸ.ਆਈ. ਜਿਸਨੂੰ ਉਚੇਚਿਆਂ ਪਰਸੋਂ ਚੰਡੀਗੜ੍ਹੋਂ, ਬੁਲਾਇਆ ਗਿਆ ਸੀ। ਕੁਦਰਤੀ ਇਲਾਜ ਹੱਡੀਆਂ ਅਤੇ ਮਾਲਿਸ਼ ਬਾਰੇ ਸ. ਗੁਰਚੈਨ ਸਿੰਘ ਫਲੋਰਾ ਦਾ ਵਧੀਆ ਸ਼ਾਗਿਰਦ ਹੈ। ਉਸਨੇ ਮੈਨੂੰ ਦੱਸਿਆ ਕਿ ਮੇਰੇ ਮਨ ਆਈ ਹੀ ਸੀ ਕਿ ਦਰਸ਼ਨ ਕੀਤਿਆਂ ਬਹੁਤ ਚਿਰ ਬੀਤ ਗਿਆ ਏ ਕਿ ਫੋਨ ਮਿਲ ਗਿਆ। ਫੌਰਨ ਦਿੱਲੀ ਚਲੇ ਆਓ। ਅੱਜ ਵੀ ਉਹ ਕੁਝ ਇਲਾਜ ਨਾਲ ਸੰਬੰਧਤ ਭਾਫ਼ ਇਸਨਾਨ ਬਾਰੇ ਦੂਜਿਆਂ ਨੂੰ ਸਮਝਾ ਰਿਹਾ ਸੀ।

ਮੈਂ ਗੁਰਦੇਵ-ਹਰਭਜਨ ਨੂੰ ਵੇਖ ਪੁੱਛਿਆ: ਤੁਸੀਂ ਕਦੋਂ ਦੇ? ਉਨ੍ਹਾਂ

ਕਿਹਾ: ਅੰਦਰ ਸਤਿਗੁਰੂ ਜੀ ਬੱਚਿਆਂ ਨੂੰ ਹੋਲੀਆਂ ਦੀ ਰੀਹਰਸਲ (ਅਭਿਆਸ) ਕਰਵਾ ਰਹੇ ਹਨ। 11.15 ਵਜੇ ਸਨ ਕਿ ਮੈਂ ਬੈਠਣ ਕਮਰੇ ਵਿਚ ਗਿਆ। ਸਤਿਗੁਰੂ ਜੀ ਫਰਸ਼ ਗਲੀਚੇ ਉਤੇ ਬਿਸਤਰ ਵਿਛਾ, ਗੋਡਿਆਂ ਤਕ ਕੰਬਲ ਓਢੀ, ਬੱਚਿਆਂ ਨੂੰ ਹੋਲੀਆਂ ਦੁਹਰਾਣ ਵਿਚ ਮਸ਼ਗੂਲ ਸਨ। ਅੱਜ ਸ਼ਾਇਦ 16 ਮਾਤਰ ਵਿਚ 14 ਮਾਤਰਾਂ ਵਜ ਰਹੀਆਂ ਸਨ। ਮੌਕੇ ਨੂੰ ਵੇਖ ਗੁਰਦੇਵ ਸਿੰਘ ਨੇ ਸਤਿਗੁਰੂ ਜੀ ਨੂੰ ਦੱਸਿਆ: ਐਤਕਾਂ ਪੰ: ਦੁਰਗਾ ਲਾਲ ਕੱਥਕ ਨੇ ਅਪਣਾ ਇਕ ਪ੍ਰੋਗਰਾਮ ਪੇਸ਼ ਕੀਤਾ, ਜਿਸ ਵਿਚ ਢੋਲ, ਮ੍ਰਿਦੰਗ, ਤਬਲਾ ਅਤੇ ਇਕ ਹੋਰ ਸਾਜ਼ ਵਖ ਵਖ ਤਾਲਾਂ ਵਿਚ ਇਕੱਠੇ ਵਜ ਰਹੇ ਅਤੇ ਨਾਲ ਹੀ ਇਨ੍ਹਾਂ ਅਨੁਸਾਰ ਨ੍ਰਿਤ ਹੋ ਰਿਹਾ ਸੀ। ਇਹ ਚੀਜ਼ ਆਪ ਜੀ ਦੇ ਵੇਖਣ ਵਾਲੀ ਸੀ ਦੁਰਗਾ ਲਾਲ ਹੁਰਾਂ ਦਾ ਵੀ ਆਪ ਨੂੰ ਇਹ ਵਖਾਉਣ ਤੇ ਜੀ ਕਰਦਾ ਸੀ, ਪਰ ਆਪ ਜੀ ਤਦ ਥਾਈਲੈਂਡ ਸਾਓ।

ਸਤਿਗੁਰੂ ਜੀ ਬਚਨ ਕੀਤਾ: ਮਾਤਰਾ ਦੀ ਇਸ ਵਿਕਟਤਾ ਦਾ ਅਰੰਭ ਸਤਿਗੁਰੂ ਜੀ ਦੀ ਕਿਰਪਾ ਨਾਲ ਏਸੇ ਘਰੋਂ ਹੋਇਆ ਹੈ। ਸੁਣੀ ਗੱਲ ਹੈ। ਕਦੇ ਆਪਾਂ ਏਥੇ ਬੁਲਾ ਕੇ ਵੀ ਸੁਣ ਲਵਾਂਗੇ।

ਸਤਿਗੁਰੂ ਜੀ 15 ਕੁ ਮਿੰਟ ਬੈਠ, ਸੁਣ, ਸਮਝਾ ਕੇ ਫਿਰ ਸੰਤ ਹਰਭਜਨ ਸਿੰਘ ਸਿਤਾਰ ਦੀ ਡਿਊਟੀ ਲਾਈ ਕਿ ਉਹ 1 ਤੋਂ 3 ਵਜੇ ਤਕ ਬੱਚਿਆਂ ਤੋਂ ਅਭਿਆਸ ਕਰਵਾਏ। ਸਤਿਗੁਰੂ ਜੀ ਦੀ ਨਰਮਾਈ ਦਾ ਇਹ ਕਮਾਲ ਸੀ ਕਿ ਉਹ ਹਰਭਜਨ ਸਿੰਘ ਪਾਸ ਰਿਆਜ਼ ਕਰਨਗੇ।

ਇਹ ਕਹਿ ਕੇ ਸਭ ਨੂੰ ਲੰਗਰ ਪਾਣੀ ਛਕਣ ਦੀ ਆਗਿਆ ਦੇ ਦਿੱਤੀ ਗਈ।

ਅਸੀਂ ਹੇਠਾਂ ਉੱਤਰੇ। ਥੋੜ੍ਹੇ ਚਿਰ ਪਿਛੋਂ ਸੰਤ ਹਰਬੰਸ ਸਿੰਘ ਮਨਚੰਦਾ ਦੋ ਤਿੰਨ ਪੁਸਤਕਾਂ ਲੈ ਕੇ ਆ ਗਏ: ਸੱਚੇ ਪਾਤਸ਼ਾਹ ਜੀ ਨੇ ਮੰਗਵਾਈਆਂ ਹਨ। 5-7 ਮਿੰਟ ਹੋਏ ਤਾਂ ਸੁਰਿੰਦਰ ਸਿੰਘ ਮਨਚੰਦਾ ਦੀ ਪਤਨੀ ਹਰਮੀਤ ਕੌਰ ਇਕ ਨਿਕੜਾ ਬੱਚਾ ਬਾਜੂਆਂ ਤੇ ਉਠਾਈ ਆਈ।

ਫਿਰ ਇਹਦੀ ਵੱਡੀ ਨਣਾਨ ਤੇ ਨਾਲ ਹੀ ਮਨਚੰਦਾ ਵੀ ਆ ਪਹੁੰਚਾ।

ਪੌੜੀਆਂ ਵੱਲ ਦਾ ਬੂਹਾ ਬੰਦ ਹੈ। ਸੰਤਰੀ ਦੀ ਸੇਵਾ ਸ੍ਰੀ ਬਲਵੰਤ ਸਿੰਘ ਸੰਤ ਨਗਰ ਕਰ ਰਿਹਾ ਸੀ। ਮਨਚੰਦੇ ਲਈ ਤਾਂ ਬੂਹਾ ਖੁਲ੍ਹ ਗਿਆ ਪਰ ਪਰਵਾਰ ਇੰਤਜ਼ਾਰ ਦੀਆਂ ਘੜੀਆਂ ਗਿਣਨ ਲਗਾ। ਪਤਾ ਲਗਾ ਅੰਦਰ ਸਤਿਗੁਰੂ ਜੀ ਕਿਸੇ ਨਿਕੜੇ ਲਕੜ ਪਹੀਆਂ ਵਾਲੇ ਯੰਤਰ ਨਾਲ ਸੁੱਕੀ ਮਾਲਿਸ਼ ਕਰਵਾ ਰਹੇ ਹਨ।

ਬੀਤੀ ਰਾਤ ਦੇ ਮਹਾਰਾਜ ਬੀਰ ਸਿੰਘ ਜੀ ਵੀ ਬੈਂਗਲੋਰ ਤੋਂ ਏਥੇ ਆਏ ਹੋਏ ਹਨ। ਠਾਕੁਰ ਦਲੀਪ ਸਿੰਘ ਜੀ ਆ ਕੇ ਫੇਰ ਚਲੇ ਗਏ ਹਨ। ਪੂਰਬਾ ਪਰਵਾਰ ਤੇ ਕੁਛ ਹੋਰ ਸਰੀਰ ਦਿੱਲੀ ਪਹੁੰਚ ਚੁਕੇ ਹਨ। ਆਗਰੇ ਤੋਂ ਹਿੰਦੀ ਕਵੀ ਸ. ਨਰਿੰਦਰ ਸਿੰਘ ਨੂੰ ਨਾਲ ਲੈ ਕੇ ਸ. ਸੁਰਿੰਦਰ ਸਿੰਘ ਮੱਲ੍ਹੂਵਾਲ ਆ ਗਏ ਹਨ। ਸੰਤ ਸੁਖਦਰਸ਼ਨ ਸਿੰਘ ਹਿੰਦੀ ਇਸ਼ਤਿਹਾਰ, ਜਿਸ ਵਿਚ ਗਿ: ਜ਼ੈਲ ਸਿੰਘ ਗ੍ਰਹਿ ਮੰਤਰੀ ਤੇ ਸ੍ਰੀ ਰਾਜੀਵ ਗਾਂਧੀ ਦੇ ਹੋਲੇ ਮੇਲੇ ਤੇ ਪਹੁੰਚਣ ਦੀ ਸੂਚਨਾ ਹੈ, ਵੀ ਲੈ ਕੇ ਆ ਗਏ। ਸੰਤ ਤਰਸੇਮ ਸਿੰਘ ਸਕੱਤਰ ਸੰਬੰਧਤ ਲੋਕਾਂ ਨਾਲ ਮਸ਼ਰੂਫ਼ ਸੀ।

ਮੇਰੇ ਨਾਲ, ਪੰ: ਦੁਰਗਾ ਲਾਲ ਕੱਥਕ ਦੇ ਘਰ ਜਾਂਦਿਆਂ ਗੁਰਦੇਵ ਸਿੰਘ ਸਰੋਦ ਨੇ ਦੱਸਿਆ ਕਿ ਉਹਨਾਂ ਦੇ ਉਸਤਾਦ ਅਮਜਦ ਅਲੀ ਖਾਂ ਪਾਸ ਇਕ ਅੰਗਰੇਜ਼ ਅਤੇ ਇਕ ਫਰਾਂਸੀਸੀ ਭਾਰਤ ਦੀ ਧੁਰਪਦ ਗਾਇਕੀ ਬਾਰੇ ਜਾਣਕਾਰੀ ਲੈਣ ਲਈ ਯੂਨੈਸਕੋ ਵਲੋਂ ਆਏ ਹਨ ਪਰ ਖਾਂ ਸਾਹਿਬ ਨੇ ਇਸਦੀ ਡਿਊਟੀ ਲਈ ਹੈ ਕਿ ਉਹਨਾਂ ਨੂੰ ਸ੍ਰੀ ਸਤਿਗੁਰੂ ਜੀ ਅਤੇ ਸ੍ਰੀ ਮਹਾਰਾਜ ਨੂੰ ਮਿਲਾਏ। ਇਸ ਬਾਰੇ ਉਹ ਮਹਾਰਾਜ ਜੀ ਨੂੰ ਮਿਲ ਕੇ ਆਇਆ ਹੈ ਅਤੇ 13.3.82 ਦਾ ਦਿਨ ਦਿੱਲੀ ਵਿਚ ਮਿਲਣ ਲਈ ਮੁਕੱਰਰ ਹੋਇਆ ਹੈ।

ਮੈਂ 2.15 ਵਜੇ ਕੋਠੀ ਆਇਆ ਤਾਂ ਭਾਂ ਭਾਂ ਹੋ ਰਹੀ ਸੀ। ਨਾ ਕਾਰਾਂ, ਨ ਕਾਰਾਂ ਵਾਲੇ, ਨਾ ਕੋਈ ਹੋਰ ਹੀ ਜੀਅ ਜੁਆਤਰੂ। ਪਹਿਰੇਦਾਰ ਤੋਂ 'ਫਾਰਮ ਤੇ ਗਏ' ਸੁਣ ਕੇ ਕਿਸੇ ਹੋਰ ਗੇਟ ਨੂੰ ਖੁਲ੍ਹਵਾਣ ਦੀ ਲੋੜ

ਨਹੀਂ ਪਈ।

ਮੈਨੂੰ ਘਰ ਪਹੁੰਚਦਿਆਂ ਨੂੰ 4.00 ਵਜ ਗਏ। ਏਥੇ ਮੈਨੂੰ ਜਰਮਨੀ ਚੋਂ ਆਏ ਸਤਿਗੁਰੂ ਜੀ ਦੇ ਪ੍ਰੇਮੀ ਸ. ਦੇਵਿੰਦਰ ਸਿੰਘ ਅਤੇ ਇਨ੍ਹਾਂ ਦੀ ਪਤਨੀ ਸ੍ਰੀਮਤੀ ਐਰੇਕਾਮਿਲੇ। ਵਾਹਵਾ ਚਿਰ ਅਸੀਂ ਮਿਲ ਕੇ ਬੈਠੇ। ਸ. ਦੇਵਿੰਦਰ ਸਿੰਘ ਇੱਛਾ ਪਰਗਟ ਕੀਤੀ ਕਿ ਇਸ ਵਾਰ ਸਤਿਗੁਰੂ ਜੀ ਦੇ ਦਰਸ਼ਨ ਜਰਮਨੀ ਵਿਚ ਨਹੀਂ ਹੋਏ, ਕਦੋਂ ਤੇ ਕਿਥੇ ਦਰਸ਼ਨ ਹੋ ਸਕਦੇ ਹਨ। ਮੈਂ ਸਾਰੇ ਹਾਲ ਤੋਂ ਦੇਵਿੰਦਰ ਸਿੰਘ ਨੂੰ ਸੂਚਿਤ ਕੀਤਾ।

5.30 ਨਾਮਧਾਰੀ ਧਰਮਸ਼ਾਲਾ ਨਾਮਧਾਰੀ ਕਾਲੋਨੀ ਪੁੱਜਾ ਤਾਂ ਸਾਧ ਸੰਗਤ ਸਿਮਰਨ ਸਮਾਧੀਆਂ ਵਿਚ ਇਕਾਗਰ ਸੀ। 6.00 ਵਜਦੇ ਨੂੰ ਸ੍ਰੀ ਸਤਿਗੁਰੂ ਜੀ ਧਰਮਸ਼ਾਲਾ ਵਿਚ ਪਹੁੰਚ ਤਾਂ ਗਏ ਪਰ ਉਪਰਲੇ ਕਮਰੇ ਵਿਚ ਸੰਤ ਮਹਿੰਦਰ ਸਿੰਘ ਬਾਲੀ ਨਗਰ ਵਲੋਂ ਲਿਆਂਦਾ ਕੋਈ ਡਾਕਟਰ ਆਇਆ ਬੈਠਾ ਸੀ ਉਸਨੂੰ ਦਰਸ਼ਨ ਦੇਣ ਤੇ ਸਰੀਰ ਦਾ ਨਿਰੀਖਿਅਣ ਕਰਨ ਲਈ ਪਧਾਰੇ। ਮੈਨੂੰ ਕਿਸੇ ਕਿਹਾ: ਮੀਟਿੰਗ ਚਲ ਰਹੀ ਹੈ। ਪਰ ਜਦੋਂ ਮੈਂ ਪਉੜੀਆਂ ਚੜ੍ਹਿਆ ਤਾਂ ਸਕੱਤਰ ਤਰਸੇਮ ਸਿੰਘ, ਸੇਵਕ ਬਲਕਾਰ ਸਿੰਘ ਤੇ ਅੰਗ ਰਖਿਅਕ ਕਰਨੈਲ ਸਿੰਘ, ਸੰਤ ਮਹਿੰਦਰ ਸਿੰਘ ਬਾਲੀ ਨਗਰ ਨਾਲ ਬੰਦ ਬੂਹੇ ਕੋਲ ਖਲੋਤੇ ਸਨ। ਪੂਰਬਾ ਮਹਿੰਦਰ ਸਿੰਘ ਨਜ਼ਰ ਨਹੀਂ ਪਿਆ। ਜਾਪਦਾ ਹੈ ਉਹ ਹੀ ਸਤਿਗੁਰਾਂ ਪਾਸ ਹੈ ਡਾਕਟਰ ਦੇ ਨਿਰੀਖਿਅਣ ਵੇਲੇ।

ਏਧਰ ਅਰਦਾਸ ਹੋ ਕੇ ਯਮਨ ਦੀਆਂ ਸੁਰਾਂ ਵਿਚ ਹਰਭਜਨ ਸਿੰਘ ਨੇ ਕੀਰਤਨ ਆਰੰਭਿਆ। ਗੁਰਨਾਦ ਧੁਨਿ ਆਨੰਦ ਬੇਦ ਦੇ ਨਾਲ ਹੀ ਪਿੰਕੀ ਨੇ ਤਬਲੇ ਤੇ 'ਤਬੜਦੰਗ' ਕਰਨਾ ਸ਼ੁਰੂ ਕੀਤਾ। 6.20 ਤੇ ਸਤਿਗੁਰੂ ਪਉੜੀਆਂ ਉਤਰ ਆਏ। ਸ਼ਬਦ ਸ਼ੁਰੂ ਹੋ ਗਿਆ: ਪ੍ਰਭ ਜੀ ਤੂੰ ਮੇਰੇ ਪ੍ਰਾਣ ਅਧਾਰੇ– ਨਮਸਕਾਰਾਂ ਜਾਰੀ ਰਹੀਆਂ।

ਸਤਿਗੁਰੂ ਜੀ ਦੀ ਖਾਂਸੀ ਦਾ ਅੱਜ ਫਿਰ ਪਤਾ ਲਗਾ ਹੈ, ਪ੍ਰਤੀਤ ਹੁੰਦਾ ਹੈ ਅਜੇ ਜੜ੍ਹੋਂ ਖ਼ਤਮ ਨਹੀਂ ਹੋਈ ਪਰ 10 ਮਿੰਟ ਤਕ ਸਤਿਗੁਰੂ

ਜੀ ਨੇ ਗੁਰਦੇਵ ਸਿੰਘ ਨੂੰ ਅਪਣਾ ਦਿਲਰੁਬਾ ਲੈਣ ਭੇਜ ਦਿਤਾ। ਮੰਦਰ ਸਪਤਕ ਵਿਚ ਚਲਦੀਆਂ ਸ਼ਬਦ ਤੁਕਾਂ ਨੂੰ ਹੋਰ ਸਪੱਸ਼ਟ ਕਰਨ ਲਈ ਪ੍ਰਮਾਣ ਦੇਣੇ ਆਰੰਭ ਕਰ ਦਿਤੇ। ਇਕ ਦੋ ਵਾਰ ਤਿਹਾਈਆਂ ਵੀ ਲੱਗੀਆਂ।

ਦੀਵਾਨ ਵਿਚ ਦਿੱਲੀ ਵਾਲੀ ਸੰਗਤ ਤੋਂ ਬਿਨਾ ਭੈਣੀ ਸਾਹਿਬ ਤੋਂ ਆਏ ਸ. ਨਿਰਮਲ ਸਿੰਘ ਇੰਜਨੀਅਰ ਜਿਨ੍ਹਾਂ ਦੀ ਦੇਖ ਰੇਖ ਹੇਠ ਸਿਮ੍ਰਤੀ ਮੰਦਰ ਪੂਰਣਤਾ ਲੈ ਰਿਹਾ ਏ ਅਤੇ ਸਵਰਗਵਾਸੀ ਸੂਬਾ ਮਹਿੰਦਰ ਸਿੰਘ ਜੀ ਦਾ ਵੱਡਾ ਲੜਕਾ ਸ. ਜਸਵੀਰ ਸਿੰਘ ਕਾਨਪੁਰ ਵੀ ਨਜ਼ਰ ਪੈ ਰਿਹਾ ਏ।

6.55 ਵਜੇ ਸ਼ਾਮੀ ਪੂਰਬਾ ਦੁਆਰਾ ਦੀਵਾਨ ਸਮਾਪਤੀ ਦੀ ਅਰਦਾਸ ਹੋਈ ਤੇ ਸਤਿਗੁਰੂ ਜੀ ਫਿਰ ਧਰਮਸ਼ਾਲਾ ਵਿਖੇ ਅਪਣੇ ਕਮਰੇ ਵਿਚ ਪਹੁੰਚ ਗਏ ਅਤੇ 15 ਮਿੰਟ ਬਾਅਦ ਸਤਿਗੁਰੂ ਜੀ ਮਾਤਾ ਜੀ ਸਮੇਤ ਕੋਠੀ ਪੂਸਾ ਰੋਡ ਪਹੁੰਚ ਗਏ।

# 4 ਮਾਰਚ 1982 ਵੀਰਵਾਰ
# ਨਵੀਂ ਦਿੱਲੀ

ਆਸਾ ਦੀ ਵਾਰ ਦਾ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੀਰਤਨ ਹੋਇਆ।

ਮੈਂ ਦਰਸ਼ਨਾਂ ਦੀ ਇੱਛਾ ਰਖਦਿਆਂ ਸ੍ਰੀ ਮਤੀ ਗੁਰਬਚਨ ਕੌਰ ਨਾਲ ਪੂਸਾ ਰੋਡ ਕੋਠੀ ਪਹੁੰਚਿਆ। ਸ੍ਰੀ ਸਤਿਗੁਰੂ ਜੀ ਕਮਰੇ ਨਾਲ ਦੀ ਟੈਰੇਸ ਦੀ ਢੋਹ ਲਾਈ ਸੰਤ ਮੰਗਲ ਸਿੰਘ ਚੰਡੀਗੜ੍ਹ, ਸੰਤ ਮਨੋਹਰ ਸਿੰਘ ਸੰਤ ਨਗਰ, ਸੰਤ ਗੁਰਮੁਖ ਸਿੰਘ ਡਰਾਈਵਰ, ਅਵਤਾਰ ਸਿੰਘ ਜਿਨਿੰਗ ਮਿਲ ਜੀਵਨ ਨਗਰ ਆਦਿ ਨਾਲ ਬਚਨ ਕਰ ਰਹੇ ਸਨ। ਮੁੱਖ ਤੌਰ ਤੇ ਬਚਨ ਸੰਤ ਮੰਗਲ ਸਿੰਘ ਹੁਰਾਂ ਨਾਲ ਸਨ। ਕੋਲ ਖੜੇ ਸਨ ਸ੍ਰੀ ਬਲਜੀਤ ਸਿੰਘ, ਸੋਹਣ ਸਿੰਘ, ਸੁਖਦੇਵ ਸਿੰਘ, ਸੰਤ ਹਰਬੰਸ ਸਿੰਘ ਘੁੱਲਾ, ਸੰਤ ਮਹਿੰਦਰ ਸਿੰਘ ਪੂਰਬਾ, ਸੇਵਕ ਬਲਕਾਰ ਸਿੰਘ, ਗੁਰਤੇਜ ਸਿੰਘ, ਸ. ਸਵਰਨ ਸਿੰਘ ਸਿਆਨ ਆਦਿ। ਸ੍ਰੀ ਮਾਤਾ ਜੀ ਵੀ ਆਪ ਜੀ ਤੋਂ ਜ਼ਰਾ ਹਟਵੇਂ ਬੈਠੇ ਸਨ।

## ਸੰਗੀਤ ਹੀ ਸੰਗੀਤ

ਅਤੇ ਛੇਤੀ ਹੀ ਸਤਿਗੁਰੂ ਜੀ ਬੱਚਿਆਂ ਨੂੰ ਹੋਲੀਆਂ ਗਾਇਨ ਦਾ ਅਭਿਆਸ ਕਰਵਾਣ ਲਈ ਬੈਠਣ ਕਮਰੇ ਵਿਚ ਜਾ ਬਹਿਣ ਦਾ ਆਦੇਸ਼ ਦੇ ਕੇ ਆਪ ਜੀ ਆਰਾਮ ਕਮਰੇ ਵਿਚ ਜਾ ਪੁੱਜੇ। ਦੂਜੀ ਵਾਰ ਮੈਂ ਸੰਗੀਤ ਸਭਾ ਵਲ ਝਾਤਮਾਰੀ ਤਾਂ ਬੀਬੀ ਨਰਿੰਦਰ ਕੱਲ੍ਹਾ (ਜੁ ਰਾਤ ਦੀ

ਆਈ ਹੈ) ਭੁਪਿੰਦਰ ਚਾਵਲਾ ਅਤੇ ਧਰਮ ਸਿੰਘ ਚਾਵਲਾ ਵੀ ਦਰਸ਼ਨ ਲਈ ਆਉਂਦੀਆਂ ਨਜ਼ਰ ਪਈਆਂ। ਸਤਿਗੁਰੂ ਜੀ ਫਰਸ਼ ਤੇ ਵਿਛੇ ਆਸਣ ਤੇ ਬਿਰਾਜ ਕੇ ਸੁਣ ਰਹੇ ਅਤੇ ਸਮਝਾ ਰਹੇ ਸਨ।

ਹੋਲੇ ਵਾਸਤੇ ਵੱਖ ਵੱਖ ਕਿਸਮ ਦੀਆਂ ਹੋਲੀਆਂ ਦਾ ਸੰਕਲਨ ਬੱਚਿਆਂ ਨੂੰ ਧਿਆਨ ਪੂਰਬਕ ਸਿਖਾਇਆ ਸਮਝਾਇਆ ਜਾ ਰਿਹਾ ਹੈ ਅਤੇ ਇਸ ਵਾਰ ਸ੍ਰੀ ਦਸਮ ਗ੍ਰੰਥ ਜੀ ਵਿਚੋਂ, ਇਸ ਕੰਮ ਲਈ ਹੋਰ ਕਬਿਤ ਸਵੱਯੇ ਲਏ ਗਏ ਹਨ। ਮੈਂ ਵੇਖਿਆ ਸੂਬਾ ਮਹਿੰਦਰ ਸਿੰਘ ਜੀ ਦੀ ਪਤਨੀ ਬੀਬੀ ਅਵਤਾਰ ਕੌਰ ਅਤੇ ਸਪੁੱਤਰ ਜਸਬੀਰ ਸਿੰਘ ਗੁਰੂ ਚਰਨੀਂ ਮੱਥਾ ਟੇਕ ਕੁਛ ਆਦੇਸ਼ ਲੈ ਰਹੇ ਹਨ।

## ਮਨੋਹਰ ਦੀ ਆਪ ਬੀਤੀ

ਰਾਤ ਦੇ ਅਵਤਾਰ ਸਿੰਘ ਘੁੰਮਣ ਤੇ ਮਨੋਹਰ ਸਿੰਘ ਜੀਵਨ ਨਗਰ ਇਲਾਕੇ ਵਿਚੋਂ ਆਏ ਹੋਏ ਹਨ। ਮਨੋਹਰ ਸਿੰਘ ਗੱਲੀਂ ਪਿਆਂ ਉਸ ਦੱਸਿਆ ਕਿ ਸਤਿਗੁਰੂ ਜੀ ਦੀ ਪ੍ਰਬੰਧਕਾਂ ਦੁਆਰਾ ਬਣਾਏ ਸ਼ਿਕਾਰ ਵਲ ਪਹੁੰਚ ਅਸਲੋਂ ਨਿਰਾਲੀ ਹੁੰਦੀ ਹੈ। ਜਦੋਂ ਉਸਨੂੰ ਨਿਸੱਤਾ ਕਰਨ ਵਿਚ ਹਰ ਤਰ੍ਹਾਂ ਦੇ ਹਰਬੇ ਵਰਤੇ ਗਏ, ਓਦੋਂ ਸਤਿਗੁਰੂ ਜੀ ਸਹਾਈ ਹੁੰਦੇ ਹਨ। ਚਹੁੰ ਸਾਲਾਂ ਪਿਛੋਂ ਯੂ.ਪੀ. ਵਿਚ ਸੈਰ ਸਪਾਟੇ ਲਈ ਆਗਿਆ ਮੰਗੀ ਤਾਂ ਹੁਕਮ ਹੋਇਆ ਮੱਛਰ ਤੇ ਬੀੜੀਆਂ ਵਿਚ ਕੀ ਲੈਣ ਜਾਣਾ ਈ। ਤੈਨੂੰ ਥਾਈਲੈਂਡ ਦੀ ਸੈਰ ਕਰਵਾਂਦੇ ਹਾਂ। ਤੂੰ ਪਾਸਪੋਰਟ ਲਈ ਫੋਟੋ ਖਿਚਵਾ ਕੇ ਗੁਰਭਜਨ ਸਿੰਘ ਨੂੰ ਦੇ ਦੇ। ਤੇ ਅਗਲੀ ਕਹਾਣੀ ਫਿਰ ਘਚੋਲੇ ਵਿਚ ਪੈ ਗਈ। ਮੈਨੂੰ ਆਪ ਨੇ 1972 ਈ: ਵਿਚ ਸੈਰ ਕਰਵਾ ਕੇ ਦੱਸਿਆ ਕਿ ਮਨੋਹਰ ਦਾ ਮੈਂ ਤਰਫ਼ਦਾਰ ਹਾਂ। ਮੈਂ ਸਤਿਗੁਰੂ ਜੀ ਨਾਲ ਸਫ਼ਰ ਕਰਦਿਆਂ ਉਹ ਅਨੰਦ ਲਿਆ ਕਿ ਰਹੇ ਰੱਬ ਦਾ ਨਾਂ।

ਸਤਿਗੁਰੂ ਜੀ 12.15 ਤਕ ਬੱਚਿਆਂ ਨੂੰ ਰਿਆਜ਼ ਕਰਵਾ ਰਹੇ ਸਨ ਕਿ ਸ੍ਰੀ ਸਾਜਨ ਮਿਸ਼ਰਾ ਆ ਗਏ। ਮਿਸ਼ਰਾ ਬੰਧੂਆਂ ਨੂੰ ਸਤਿਗੁਰੂ

ਜੀ ਹੋਲੀਆਂ ਦੀ ਬੀਟਸ ਸੁਣਵਾਣੀ ਚਾਹੁੰਦੇ ਸਨ ਪਰ ਰਾਜਨ ਤਾਂ ਆਏ ਨਾ ਸਾਜਨ (ਛੋਟਾ ਭਰਾ) ਆ ਗਏ। ਸਤਿਗੁਰੂ ਜੀ ਨੇ ਸਿਫ਼ਾਰਸ਼ ਕੀਤੀ: ਬੱਚਿਆਂ ਨੂੰ ਸੁਣੋ ਤੇ ਕੁਛ ਸੁਰ ਸਰਗਮਾਂ ਤਿਹਾਈਆਂ ਆਦਿ ਸਿਖਾਓ। 15 ਕੁ ਮਿੰਟ ਸੁਣ ਸੁਣਾ ਕੇ ਸਤਿਗੁਰਾਂ ਬੱਚਿਆਂ ਨੂੰ ਕਿਹਾ: ਤੁਸੀਂ ਅਭਿਆਸ ਕਰੋ। ਸ੍ਰੀ ਸਾਜਨ ਨੂੰ ਕਿਹਾ: ਤੁਸਾਂ ਜਾਣਾ ਏ ਤਾਂ ਜਾ ਸਕਦੇ ਹੋ। ਨਹੀਂ ਤਾਂ ਥੋੜ੍ਹਾ ਸਮਾਂ ਏਹਨਾਂ ਨੂੰ ਹੋਰ ਸੁਣੋ ਅਤੇ 12.30 ਸਤਿਗੁਰੂ ਜੀ ਆਰਾਮ ਕਮਰੇ ਨੂੰ ਹੋ ਗਏ।

## ਗੁਰੂ ਕੇ ਪਿਆਰੇ

ਅੱਜ ਕੱਲ੍ਹ ਤਿੰਨ ਚਾਰ ਜਣਿਆਂ ਦਾ ਮੋਹ ਸਤਿਗੁਰੂ ਜੀ ਵਲੋਂ ਮੈਨੂੰ ਆਕਰਸ਼ਤ ਕਰਦਾ ਹੈ। ਸ. ਸੁਰਿੰਦਰ ਸਿੰਘ ਮਨਚੰਦਾ ਜਿਥੇ ਵਡੀ ਸੋਧ ਰਖਦਾ, ਭਜਨ ਅਤੇ ਪਾਠ ਕਰਦਾ ਰਹਿੰਦਾ ਹੈ ਤੇ ਇਹ ਕਰਦਿਆਂ ਕਾਰੋਬਾਰ ਵਲੋਂ ਕਦੇ ਬੇਧਿਆਨਾ ਨਹੀਂ ਹੋਇਆ। ਏਧਰ ਸਤਿਗੁਰੂ ਜੀ ਦੇ ਮੌਜੇ ਲਿਆਉਣੇ, ਪਹਿਨਾਉਣੇ ਅਤੇ ਹੋਰ ਜੋ ਵੀ ਸਮੇਂ ਦੀ ਲੋੜ ਹੋਵੇ ਉਸਦੀ ਪੂਰਤੀ ਲਈ ਉਠ ਨਠਦਾ ਹੈ। ਬਲਦੇਵ ਸਿੰਘ ਸੇਵਕ ਵੀ ਵੇਖਿਆ ਹੈ ਕਿ ਸਮੇਂ ਅਨੁਕੂਲ ਬਸਤਰ ਲਿਆ ਓਢਾਉਣੇ, ਜਾਂ ਛਕਣ ਛਕਾਣ ਦਾ ਪ੍ਰਬੰਧ ਕਰਨ ਵਿਚ ਧਿਆਨ ਰਖਦਾ ਹੈ। ਸਕੱਤਰ ਤਰਸੇਮ ਸਿੰਘ ਪ੍ਰੋਗਰਾਮ ਬਣਾਉਣ ਤੇ ਨੇਪਰੇ ਚਾੜਨ ਦੇ ਪ੍ਰਬੰਧਾਂ ਲਈ ਤਤਪਰ ਅਤੇ ਸੰਤ ਮਹਿੰਦਰ ਸਿੰਘ ਪੂਰਬਾ ਸਤਿਗੁਰੂ ਜੀ ਨਾਲ ਦੀਵਾਨਾਂ ਵਿਚ ਹਾਜ਼ਰ ਪੈਸੇ ਟਕੇ ਦੀ ਸੰਭਾਲ ਅਤੇ ਹੁਕਮ ਅਨੁਸਾਰ ਖਰਚੇ ਦੇਣ ਲਈ ਇਹ ਕੰਮ ਕਰਦਾ ਹੈ। ਇਹਨਾ ਦੇ ਅੰਤਰ ਵਿਰੋਧ ਹੋ ਸਕਦੇ ਹਨ, ਪਰ ਸਤਿਗੁਰੂ ਜੀ ਵਲ ਸਾਵੀਂ ਪਹੁੰਚ ਰਹਿੰਦੀ ਹੈ।

ਸ਼ਾਮੀ ਦੀਵਾਨ ਵਿਚ ਨਾਮ ਸਿਮਰਨ ਉਪਰੰਤ 6 ਵਜੇ ਸਤਿਗੁਰੂ ਜੀ ਦੇ ਦਰਸ਼ਨ ਹੋਏ। ਦੀਵਾਨ ਵਿਚ ਸਾਡੀ ਗਲੀ ਦਾ ਸ. ਮੋਤਾ ਸਿੰਘ ਹੰਸਪਾਲ ਅਤੇ ਉਨ੍ਹਾਂ ਦਾ ਛੋਟਾ ਸਪੁੱਤਰ ਸ. ਦੇਵਿੰਦਰ ਸਿੰਘ ਜਰਮਨੀ ਵਾਲਾ ਅਪਣੀ ਭਤੀਜੀ ਗੁਰਪ੍ਰੀਤ ਨਾਲ ਦਰਸ਼ਨ ਕਰਨ ਹਿਤ ਆਇਆ।

ਜਦੋਂ ਮੈਂ ਚੰਦ ਸ਼ਬਦ ਹਜ਼ੂਰੀ ਵਿਚ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਬਾਰੇ ਕਹਿ ਰਿਹਾ ਸਾਂ ਸ. ਦੇਵਿੰਦਰ ਸਿੰਘ 100/- ਸਕੂਲ ਨੂੰ ਸਹਾਇਤਾ ਭੇਟ ਕੀਤੀ। ਸਤਿਗੁਰੂ ਜੀ ਨੇ ਸ੍ਰੀ ਦੇਵਿੰਦਰ ਸਿੰਘ ਨੂੰ ਕਲ ਕਿਸੇ ਸਮੇਂ, ਸਮੇਤ ਐਰਕਾ ਦੇ ਮਿਲਣ ਦੀ ਇਛੱਾ ਪਰਗਟ ਕੀਤੀ। ਜੋ ਪਰਵਾਣੀ ਗਈ।

ਸਤਿਗੁਰੂ ਜੀ ਨੇ ਭਾਵੇਂ ਥੋੜ੍ਹਾ ਚਿਰ ਹੀ ਦੀਵਾਨ ਵਿਚ ਬੈਠਣਾ ਸੀ ਪਰ ਆਪ ਜੀ ਨੇ 20-25 ਮਿੰਟ ਮੇਰੀਆਂ ਪ੍ਰਾਰਥਨਾਵਾਂ ਵੀ ਸੁਣੀਆਂ। ਉਪ੍ਰੰਤ ਆਪ ਕੋਠੀ ਸ੍ਰੀ ਹਰੀ ਪ੍ਰਤਾਪ ਨਿਵਾਸ ਨੂੰ ਪਧਾਰੇ।

ਮੈਨੂੰ ਅੱਜ ਸੰਤ ਸੁਰਿੰਦਰ ਸਿੰਘ ਗੰਭੀਰ ਸ਼ਿਮਲਾ ਵਾਲਿਆਂ ਦੇ ਦਰਸ਼ਨ ਹੋਏ।

ਕੱਲ੍ਹ ਸ਼ਾਮੀ ਸਤਿਗੁਰੂ ਜੀ ਬਦਾਯੂੰ ਦੇ ਇਕ ਸਿੰਘ ਜੋ ਕਿ ਦਿੱਲੀ ਹੀ ਰਹਿੰਦਾ ਹੈ, ਨਾਲ ਗੱਲ ਬਾਤ ਕੀਤੀ। ਮੈਂ ਇਸ ਬਾਰੇ ਸੰਤ ਤਰਸੇਮ ਸਿੰਘ ਨੂੰ ਪੁੱਛਿਆ, ਉਸ ਦੱਸਿਆ: ਸਿੰਘ ਦਾ ਮੈਨੂੰ ਨਾਮ ਯਾਦ ਨਹੀਂ, ਉਹ ਬਦਾਯੂੰ ਦਾ ਹੈ। ਇਸਦੇ ਲੜਕੇ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੂਬਾ ਮਹਿੰਦਰ ਸਿੰਘ ਜੀ ਕਾਨਪੁਰੀ ਦੀ ਲੜਕੀ ਦੀ ਗੱਲ ਪੱਕੀ ਕੀਤੀ ਹੈ। ਬੀਬੀ ਅਵਤਾਰ ਕੌਰ ਦੀ ਲੜਕੀ ਦਾ ਭਾਈ ਤਾਂ ਹੀ ਦਿੱਲੀ ਆਏ ਸਨ। ਸਤਿਗੁਰੂ ਜੀ ਨੇ ਬੱਚੀ ਵਲੋਂ ਜ਼ਿਮਾ ਲਿਆ। ਬਚਨ ਕੀਤਾ: ਸੂਬਾ ਮਹਿੰਦਰ ਸਿੰਘ ਜੇ ਪੂਰੇ ਹੋ ਗਏ ਤਾਂ ਲੜਕੀ ਦੀ ਮਾਤਾ ਤੇ ਭਰਾਵਾਂ ਦਾ ਕੀ ਦੋਸ਼! ਕੁੜੀ ਦਾ ਵਿਆਹ ਕਰਨਾ ਮੇਰਾ ਫ਼ਿਕਰ ਹੈ ਅਤੇ ਅੱਜ ਬਦਾਯੂੰ ਵਾਲੇ ਸਿੰਘ ਤੇ ਕਿਰਪਾ ਕਰ ਦਿਤੀ ਹੈ।

ਸੰਤ ਤਰਸੇਮ ਸਿੰਘ ਨੇ ਇਹ ਵੀ ਦੱਸਿਆ ਕਿ ਸਤਿਗੁਰੂ ਜੀ ਦੀ ਖ਼ਬਰ ਸੁਰਤ ਪੁੱਛਣ ਤੇ ਦਰਸ਼ਨ ਕਰਨ ਅੱਜ ਪੰ: ਦੁਰਗਾ ਲਾਲ ਕੱਥਕ ਆ ਰਿਹਾ ਹੈ।

ਸੰਤ ਮਹਿੰਦਰ ਸਿੰਘ ਰਘੁਬੀਰ ਨਗਰ ਤੋਂ ਇਕ ਪਰਮ ਦੁਖਾਂਤ

ਸੁਣਨ ਨੂੰ ਮਿਲਿਆ ਕਿ 18 ਫਰਵਰੀ 1982 ਵੀਰਵਾਰ ਨੂੰ ਇਕ ਟ੍ਰਕ ਹੇਠ ਆਕੇ, ਰੇਹੜੀ ਤੋਂ ਕੁਛ ਖਰੀਦਦੀ ਸੰਤ ਸੁਰਜੀਤ ਸਿੰਘ ਬਸਤੀ ਭੂਰੇ ਖਾਂ ਦੀ ਪਤਨੀ ਗੁਜ਼ਰ ਗਈ ਹੈ। ਉਸਦੇ ਸਸਕਾਰ ਸਮੇਂ ਵੀ ਦੋ ਕੁ ਹਜ਼ਾਰ ਦੇ ਕਰੀਬ ਲੋਕ ਸ਼ਾਮਲ ਹੋਏ ਅਤੇ 2 ਮਾਰਚ 82 ਨੂੰ ਉਸਦਾ ਨਾਮਧਾਰੀ ਧਰਮਸ਼ਾਲਾ, ਬਸਤੀ ਭੂਰੇ ਖਾਂ, ਜਲੰਧਰ ਵਿਚ ਭੋਗ ਪਿਆ ਤਾਂ ਦੁਨੀਆਂ ਮਿਉਂਦੀ ਨਹੀਂ ਸੀ। ਦੁਰਘਟਨਾ ਨੇ ਜਿਵੇਂ ਜਲੰਧਰ ਝੰਝੋੜ ਕੇ ਰਖ ਦਿੱਤਾ। ਨੌਜੁਆਨ ਪਤਨੀ ਵਿਹੀਨ ਹੋ ਗਿਆ। ਪਤਨੀ ਜ਼ਿੰਦਗੀ ਵਿਹੀਨ ਹੋ ਗਈ।

## 5 ਮਾਰਚ 1982, ਸ਼ੁਕਰਵਾਰ
## ਨਵੀਂ ਦਿੱਲੀ

ਆਸਾ ਦੀ ਵਾਰ ਦਾ ਕੀਰਤਨ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਖੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ।

### ਸੰਤ ਜਗਤਾਰ, ਬੀਬਾ ਜੀ ਦੇ ਲੜਕੇ ਦਾ ਨਾਮ ਕੀ ਹੈ?

ਮੈਂ 10.15 ਵਜੇ ਕੋਠੀ ਪੂਸਾ ਰੋਡ ਗਿਆ। ਤਦ ਸ੍ਰੀ ਸਤਿਗੁਰੂ ਜੀ ਅਪਣੇ ਆਰਾਮ ਕਮਰੇ ਵਿਚ ਸਨ। 10 ਮਿੰਟ ਬਾਅਦ ਇਹ ਜਾਣਕੇ ਕਿ ਟੱਬ ਬਾਥ ਤੋਂ ਟੱਬ ਇਸ਼ਨਾਨ ਹੋਣ ਲਗਾ ਹੈ। ਮੈਂ ਦੀਨ ਦਿਆਲ ਦੇ ਦਰਸ਼ਨਾਂ ਦੀ ਤਲਬ ਨੂੰ ਜ਼ਰਾ ਕੁ ਦੁਆਰ ਖੋਲ੍ਹ ਝਾਤ ਮਾਰੀ ਤਾਂ 'ਆ ਜਾਓ' ਸ੍ਰੀ ਮੁਖ ਦੁਆਰਾ ਸੁਣ ਕੇ ਅੰਦਰ ਲੰਘ ਗਿਆ। ਸਤਿਗੁਰੂ ਜੀ ਅੰਡੀ ਦੀ ਬੁਕਲ ਮਾਰੀ ਉਠਣ ਨੂੰ ਤਿਆਰ ਸਨ। ਏਥੇ ਸ੍ਰੀ ਮਾਤਾ ਚੰਦ ਕੌਰ ਜੀ ਵੀ ਕਾਕੇ (ਦੁਹਤੇ) ਨੂੰ ਹੱਥਾਂ ਤੇ ਉਠਾਈ ਬੈਠੇ ਸਨ। ਮੈਂ ਪੁੱਛ ਲਿਆ: ਬੀਬਾ ਜੀ ਦੇ ਕਾਕੇ ਦਾ ਕੋਈ ਨਾਮ ਰਖਿਆ ਹੈ?

"ਨਹੀਂ, ਅਜੇ ਨਹੀਂ!"

ਸਤਿਗੁਰੂ ਜੀ ਵਿਗਸੇ: ਮੈਨੂੰ ਵੀ ਪਤਾ ਨਹੀਂ। ਕਦੇ ਕਿਸੇ ਕਿਹਾ ਈ ਨਹੀਂ ਕਿ ਨਾਮ ਰਖਣਾ ਹੈ। ਉਂਜ ਸਤਿਗੁਰੂ (ਪ੍ਰਤਾਪ ਸਿੰਘ) ਜੀ ਕਿਹਾ ਕਰਦੇ ਸਨ ਕਿ ਪੰਜ ਸਾਲ ਤਕ ਉਡੀਕ ਕੇ ਹੀ ਨਾਮ ਰਖਣਾ ਚਾਹੀਦਾ ਹੈ। ਨਾਮ ਲੱਛਣਾਂ ਅਨੁਸਾਰ ਹੋਵੇ ਪਰ ਅੱਜ ਕੱਲ੍ਹ ਤਾਂ ਨਾਮ ਸਰਕਾਰੀ ਰੀਕਾਰਡ ਰਜਿਸਟਰਾਂ ਵਿਚ ਚੜ੍ਹਾਣ ਲਈ, ਕਈ ਵੇਰ, ਗਰਭ

ਵਿਚਲੇ ਬੱਚੇ ਦਾ ਨਾਮ ਦਰਜ ਕਰਕੇ ਹੀ ਖਾਨਾ ਪੂਰੀ ਕੀਤੀ ਜਾਂਦੀ ਹੈ।

## ਹੋਰੀ ਗਾਇਨ

ਏਨੇ ਵਿਚ ਬੁਲਾਏ ਹੋਏ ਬੱਚੇ 'ਹੋਰੀ' ਦੀ ਅਭਿਆਸ ਕਰਨ ਹਿਤ ਅੰਦਰ ਲੰਘ ਆ ਗਏ। ਸਤਿਗੁਰੂ ਜੀ ਟੱਬ ਇਸ਼ਨਾਨ ਕਰਨ ਲਈ ਇਸ਼ਨਾਨ ਕਮਰੇ ਵਿਚ ਜਾਣ ਹੀ ਵਾਲੇ ਸਨ। ਆਪ ਜੀ ਨੇ ਪਿੰਕੀ ਸੁਖਵਿੰਦਰ ਸਿੰਘ ਨੂੰ ਪੁਛਿਆ: ਨਿਰੀ ਝੁੱਘੀ ਨਾਲ ਕਿਉਂ ਆਇਆ ਏਂ? ਤੇ ਬੱਚੇ ਨੂੰ ਤਾੜਨਾ ਕੀਤੀ ਗਈ ਕਿ ਉਹ ਅਵੇਸਲਾਪਣ ਕਿਉਂ ਦਿਖਾਂਦਾ ਹੈ। ਫਿਰ ਬੀਬੀ ਨਰਿੰਦਰ ਨੇ ਮੋਹਣ ਸਿੰਘ ਨੂੰ ਭੇਜ ਕੇ ਪੁੜਾ ਮੰਗਵਾਇਆ।

ਸ੍ਰੀ ਸਤਿਗੁਰੂ ਜੀ ਨੇ ਰਾਤ ਦਾ ਜ਼ਿਕਰ ਕੀਤਾ: ਉਸਤਾਦ ਵਲਾਇਤ ਖਾਂ 'ਬਲਿੱਸ' (ਹੋਟਲ) ਵਿਚ ਠਹਿਰੇ ਹੋਏ ਹਨ। ਸ਼ੁਜਾਤ ਵੀ ਆ ਗਿਆ ਹੈ। ਓਥੇ ਅਭਿਆਸ ਹੋਣਾ ਸੀ, ਮੈਂ ਕਿਹਾ ਆਸਣ ਵਿਛਿਆ ਰਹੇ, ਜੀ ਕੀਤਾ ਤਾਂ ਚਲੇ ਜਾਵਾਂਗੇ।

ਸਤਿਗੁਰੂ ਜੀ ਨੇ ਦੱਸਿਆ 8 ਤੋਂ 10 ਤਕ ਆਪ 'ਬਲਿੱਸ' ਵਿਚ ਹੀ ਇਹਨਾਂ ਨੂੰ ਸੁਣਨ ਲਈ ਠਹਿਰੇ। ਅਦਰੀਸ ਤਬਲਾ ਲੈਣ ਗਿਆ ਸ੍ਰੀ ਰਾਜਨ ਸਾਜਨ ਨੂੰ ਵੀ ਦੱਸ ਆਇਆ ਉਹ ਵੀ ਆ ਗਏ। ਪ੍ਰੋਗਰਾਮ ਇਕ ਵਜੇ ਤਕ ਚਲਿਆ। ਖਾਂ ਸਾਹਿਬ ਨੇ ਸਿਤਾਰ ਤੇ ਰਾਗਾਂ ਦੀ ਵਿਵਿਧਤਾ ਤਾਂ ਵਜਾਈ ਹੀ, ਅੰਤ ਉਤੇ ਲਾਈਟ ਮਿਊਜ਼ਿਕ (ਹਲਕਾ ਸੰਗੀਤ) ਵੀ ਹੋ ਗਿਆ।

ਸੱਚੇ ਪਾਤਸ਼ਾਹ ਗਲੀਚੇ ਉਤੇ ਵਿਛੇ ਚੁਤਹੇ ਖੇਸ ਉਤੇ ਸਰ੍ਹਾਣਾ ਰਖਕੇ ਸੰਕੋਜਵੀਂ ਜਿਹੀ ਅਵਸਥਾ ਵਿਚ ਲੇਟ ਗਏ ਬੱਚਿਆਂ ਵਲ ਚਿਹਰਾ ਕਰਕੇ। 'ਆਇ ਗਈ ਸਭ ਖੇਲਤ ਹੋਰੀ।' ਸ਼ੁਰੂ ਹੋ ਗਈ। ਆਪ ਜੀ ਲੇਟੇ-ਲੇਟੇ ਹੀ ਮਾਤਰਾ ਦੀ ਗਿਣਤੀ ਕਰ ਤਿਹਾਈਆਂ ਬਣਾ ਬਣਾ ਸਮਝਾਈ ਗਏ। ਗਾਉਣ ਵਾਲੇ ਸਨ ਬਲਜੀਤ, ਮੋਹਣ, ਸੁਖਦੇਵ ਅਤੇ ਪਿੰਕੀ।

## ਦੋ ਨੀਲੀਆਂ ਪੱਗਾਂ ਵਾਲੇ

ਦਿਨ ਕੱਲ੍ਹ ਵੀ ਬੁੱਸਾ ਬੁੱਸਾ ਜਿਹਾ ਸੀ। ਇਸ ਲਈ ਸਤਿਗੁਰੂ ਜੀ ਫਾਰਮ ਤੇ ਨਹੀਂ ਗਏ। ਬਾਰਸ਼ ਮੱਠੀ ਮੱਠੀ ਅੰਮ੍ਰਿਤ ਵੇਲੇ ਤੋਂ ਹੀ ਹੋ ਰਹੀ ਹੈ। ਬਾਹਰ ਮੌਸਮ ਅਜੇ ਤਕ ਵੀ ਬਰਸਾਤੀ ਹੈ (11.00 ਵਜੇ), ਅਜਿਹੇ ਵਿਚ ਗੋਲੇ ਦਾ ਹੋਲਾ ਗਿੱਲਾ ਗਿੱਲਾ ਹੀ ਰਹਿੰਦਾ ਜਾਪਦਾ ਹੈ।

ਸਤਿਗੁਰੂ ਜੀ ਪਾਸ ਪਹੁੰਚਣ ਤੋਂ ਪਹਿਲਾਂ, ਲਗਭਗ 9.45 ਵਜੇ ਮੈਂ ਪਟੇਲ ਨਗਰ 'ਫੇਅਰ ਡੀਲ' ਲਾਂਡਰੀ ਵਿਚ ਚੱਦਰ ਧੁਆਣ ਗਿਆ। ਪਰਾਂ ਨਾਲ ਸ. ਆਸਾ ਸਿੰਘ- ਗੁਰਬਚਨ ਸਿੰਘ ਦੇ ਸੰਗੀਤ ਸੰਬੰਧਤ ਸਾਜ਼ਾਂ ਦੀ ਦੁਕਾਨ ਤੇ ਗਿਆ। ਸ. ਅਮਰ ਸਿੰਘ ਬਾਰੇ ਉਨ੍ਹਾਂ ਤੋਂ ਪਤਾ ਲਗਾ ਕਿ ਉਹ ਵੀ ਨਾਮਧਾਰੀ ਪਰਵਾਰ ਚੋਂ ਹੈ ਅਤੇ ਸੋਧ ਤਕ ਵੀ ਰਖਦਾ ਰਿਹਾ ਹੈ। ਇਹ ਪਰਵਾਰ ਅੱਜ ਕੱਲ੍ਹ ਦੂਰ ਹੋ ਗਿਆ ਲਗਦਾ ਹੈ ਕਿਉਂਕਿ ਮੌਕੇ ਉਤੇ ਮੈਨੂੰ ਦੋਹਾਂ ਪਿਉ ਪੁਤਾਂ ਦੇ ਨੀਲੀਆਂ ਪੱਗਾਂ ਬੱਝੀਆਂ ਦਿੱਸੀਆਂ।

ਸਤਿਗੁਰੂ ਜੀ ਨਾਲ ਅਮਰ ਸਿੰਘ ਪਰਵਾਰ ਬਾਰੇ ਗੱਲ ਕੀਤੀ ਤਾਂ ਬਚਨ ਹੋਇਆ: ਕੋਈ ਘਰ ਵਾਲਾ ਹੀ ਦੁਖ-ਸੁਖ ਸੁਣ ਲਏ ਤਾਂ ਵੀ ਚੰਗਾ, ਨਹੀਂ ਤਾਂ ਆਦਮੀ ਥੋੜ੍ਹੇ ਦੁਖ ਨਾਲ ਹੀ ਦੂਰ ਹੋ ਜਾਂਦਾ ਹੈ। ਮਿਲਤ ਗਿਲਤ ਬਣੀ ਰਹੇ ਤਾਂ ਆਦਮੀ ਦੂਰ ਨਹੀਂ ਜਾਂਦਾ। ਏਥੇ ਨੁਕਸ ਮਿਲਤ ਗਿਲਤ ਦਾ ਹੀ ਹੈ।

ਅੱਜ ਸਤਿਗੁਰੂ ਜੀ ਦੇ ਕਮਰੇ ਵਿਚ ਤਿੰਨ ਤਸਵੀਰਾਂ ਵੇਖੀਆਂ, ਇਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ, ਇਕ ਹੋਰ ਤੇ ਇਕ ਸਵਾਮੀ ਤਖਤ ਸਿੰਘ ਜੀ ਦੀ। ਵਿਚਕਾਰਲੀ ਤਸਵੀਰ ਬਾਰੇ ਮੇਰੀ ਰਾਇ ਸਪੱਸ਼ਟ ਸੀ ਕਿ ਉਹ ਆਦਰਸ਼ ਪੁਰਸ਼ ਨਹੀਂ। ਉਸ ਫੋਟੋ ਦਾ ਰਖਣਾ ਮੁਫ਼ਤ ਦਾ ਬੰਧਨ ਪਾਉਣ ਹੈ।

## ਅੰਤਹ ਪ੍ਰਾਰਥਨਾ

11.15 ਵਜੇ ਸੇਠ ਜੀ ਦੀਆਂ ਨੂੰਹਾਂ ਚਰਨਜੀਤ ਬੇਟੀ ਬਾਵੇ ਨਾਲ ਦਰਸ਼ਨ ਕਰਨ ਆ ਗਈਆਂ ਅਤੇ ਸੇਠ ਜੀ ਭਗਤੀ ਭਰੇ ਹਿਰਦੇ ਨਾਲ ਇਕ ਟਕ ਸਤਿਗੁਰੂ ਜੀ ਨੂੰ ਨਿਹਾਰਨ ਲਗੇ। ਪੰਜ ਕੁ ਮਿੰਟ ਬੈਠ ਕੇ ਫਿਰ ਆਗਿਆ ਲੈ ਕੇ ਕਿਸੇ ਹੋਰ ਹੁਕਮ ਦਾ ਪਾਲਣ ਕਰਨ ਉਠ ਤੁਰੇ।

## ਜਰਮਨੀ ਵਾਲਿਆਂ ਨੂੰ ਦਰਸ਼ਨ

ਸਤਿਗੁਰੂ ਜੀ ਇਸ਼ਨਾਨ ਕਮਰੇ ਨੂੰ ਪਧਾਰੇ ਇਸ਼ਨਾਨ ਦੀ ਲੋੜ ਸੀ। ਮੈਨੂੰ ਪਤਾ ਲਗਾ ਕਿ ਦਰਸ਼ਨਾਂ ਦੀ ਤਲਬ ਨਾਲ ਸ. ਦੇਵਿੰਦਰ ਸਿੰਘ (ਵੈਸਟ ਬਰਲਿਨ) ਅਪਨੀ ਸੁਆਣੀ ਐਰੇਕਾ ਨਾਲ ਆ ਗਿਆ। ਮੈਂ ਕੁਛ ਸਮਾਂ ਇਨ੍ਹਾਂ ਨਾਲ ਬਿਤਾਇਆ ਕਿ ਸੰਤ ਤਰਸੇਮ ਸਿੰਘ ਆ ਗਏ: ਸਤਿਗੁਰੂ ਜੀ ਨੇ ਯਾਦ ਕੀਤਾ ਏ।

ਅਸੀਂ ਤ੍ਰੈਵੇ ਉਪਰ ਪੌੜੀਆਂ ਚੜ੍ਹਨ ਲਗੇ। ਸੰਤ ਤਰਸੇਮ ਸਿੰਘ ਸਾਡੇ ਅੱਗੇ ਅੱਗੇ ਸੀ। ਸਾਰੇ ਦੁਆਰ ਖੁਲ੍ਹਦੇ ਗਏ। ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਪਹੁੰਚੇ। ਸਤਿਗੁਰੂ ਜੀ ਕੰਬਲ ਓਢੀ ਪਏ ਸਨ। ਦੇਵਿੰਦਰ-ਐਰੇਕਾ ਨੇ ਝੁਕ ਕੇ ਮੱਥਾ ਟੇਕਿਆ ਅਤੇ ਬੜੇ ਪਿਆਰ ਭਰੇ ਹਿਰਦੇ ਨਾਲ ਸਤਿਗੁਰੂ ਜੀ ਵਲ ਤਕਣ ਸੁਣਨ ਲਗੇ।

ਸਤਿਗੁਰੂ ਜੀ ਨੇ ਦੋਹਾਂ ਦੀ ਸੁਖ ਸਾਂਦ ਪੁੱਛ, ਇਕ ਇਕ ਬਚਨ ਦੋਹਾਂ ਨਾਲ ਸਾਂਝਾ ਕਰ, ਪਿਛਲੇ ਸਮੇਂ ਕੀਤੇ ਜਰਮਨੀ ਦੇ ਦੌਰਿਆਂ ਦੀਆਂ ਕੁਛ ਗੱਲਾਂ ਕਰਨ ਲਗੇ। ਸੁੱਚੇ ਪਾਣੀਆਂ ਦਾ ਖ਼ਤਮ ਹੋ ਜਾਣਾ, ਇਕ ਵਧੀਆ ਹੀ ਜ਼ਰਵਾਇਰ (ਜਲ ਸੰਗ੍ਰਹਿ) ਦੀ ਟੋਹ ਲਗਣੀ, ਦੇਵਿੰਦਰ ਸਿੰਘ ਦਾ ਜਰਮਨੀ ਭਾਸ਼ਾ ਨਾਲ ਸਭ ਤਰ੍ਹਾਂ ਸਹਿਯੋਗ ਪ੍ਰਾਪਤ ਕਰ ਲੈਣਾ, ਉਹ ਹੋਟਲ ਜੋ ਨਹਿਰ ਉਤੇ ਹੀ ਉਸਾਰਿਆ ਗਿਆ ਹੈ, ਗੋਰੀ ਦਾ ਜਰਮਨ ਨਾਂ ਨ ਆਉਣਾ, ਇਸ ਕਾਰਨ ਪ੍ਰਾਪਤੀ ਲਈ

ਮੁਸ਼ਕਲ ਆਉਣੀ, ਉਹ ਮੁਸੀਬਤ ਜੁ ਰਾਹ ਵਿਚ ਗੱਡੀ ਦੇ ਖ਼ਰਾਬ ਹੋ ਜਾਣ ਨਾਲ ਪਈ ਅਤੇ ਮੁੜ ਏਸੇ ਘਟਨਾ ਤੋਂ ਸੁਆਦ ਲੈਣਾ। ਥੋੜ੍ਹੇ ਸਮੇਂ ਵਿਚ ਬਹੁਤੀਆਂ ਯਾਦਾਂ ਸੁਣਾ ਕੇ ਸਤਿਗੁਰੂ ਜੀ ਕਮਾਲ ਕਰ ਦਿੱਤਾ।

ਏਨੇ ਚਿਰ ਨੂੰ ਸੁਰਿੰਦਰ ਸਿੰਘ ਮਨਚੰਦਾ ਨੇ ਆ ਮੱਥਾ ਟੇਕਿਆ। ਸਤਿਗੁਰੂ ਜੀ ਮੁਸਕੁਰਾਏ। 12 ਵਜ ਗਏ ਹੋਣਗੇ! ਦੂਜਿਆਂ ਵਲ ਧਿਆਨ ਕਰਕੇ, ਇਸਨੂੰ ਬਾਰਾਂ ਵਜੇ ਹੀ ਆਉਣ ਲਈ ਕਿਹਾ ਸੀ। (ਮੈਂ ਘੜੀ ਵਲ ਧਿਆਨ ਕੀਤਾ ਤਾਂ 12.05 ਸਨ।) ਦੇਵਿੰਦਰ ਸਿੰਘ ਮਨਚੰਦਾ ਅਤੇ ਹੰਸਪਾਲ ਜੀ ਦਾ ਨੇੜਿਓਂ ਮਿਤਰ ਹੈ।

ਸਤਿਗੁਰੂ ਜੀ ਨੇ ਦੇਵਿੰਦਰ ਸਿੰਘ ਦੇ ਉਨ੍ਹਾਂ ਭਾਵਾਂ ਨੂੰ ਵੀ ਹੁਣ ਯਾਦ ਕੀਤਾ ਜੋ ਕੱਲ੍ਹ ਸ਼ਾਮ ਦੇ ਦੀਵਾਨ ਸਮੇਂ ਬੱਚਿਆਂ (ਸ਼ਹੀਦ ਬਿਸ਼ਨ ਸਿੰਘ ਸਕੂਲ) ਦੀ ਤਕਣੀ ਤੋਂ ਉਠੇ। ਗੋਲ ਗੋਲ ਮੂੰਹ, ਸਿਧੇ ਦਸਤਾਰ, ਗਲੇ ਮਾਲਾ, ਸਫੈਦ ਕੁਰਤੇ ਪਜਾਮੇ ਜੋ ਇਕ ਕਤਾਰ ਵਿਚ ਹੋ ਮੱਥਾ ਟੇਕਣ ਆਏ ਸਨ। ਦੇਵਿੰਦਰ ਸਿੰਘ ਨੇ ਸਾਰਾ ਵਾਰਤਾਲਾਪ ਪ੍ਰੇਮ ਭਰੇ ਹੁੰਗਾਰੇ ਨਾਲ ਸੁਣਿਆ ਤੇ ਉਹ ਸੰਖੇਪ ਕਰਕੇ ਅਪਣੀ ਸਾਥਣ ਨੂੰ ਦਸਦਾ ਰਿਹਾ।

ਅਤੇ ਬਾਹਰੋਂ ਆਗਿਆ ਅਨੁਸਾਰ ਹੀ ਸ੍ਰੀ ਲਾਲ ਚੰਦ ਫਿਰੋਜਾਬਾਦ (ਇਲਾਕਾ ਸਰਸਾ) ਇਕ ਹੋਰ ਸਰੀਰ ਨਾਲ ਆ ਗਏ। ਸ੍ਰੀ ਲਾਲ ਚੰਦ ਨੇ ਆਪਣੇ ਮੁੰਨੇ ਹੋਏ ਸਿਰ ਤੇ ਨਾਮਧਾਰੀਆਂ ਵਾਂਗ ਦਸਤਾਰ ਸਜਾਈ ਹੋਈ ਸੀ। ਉਨ੍ਹਾਂ ਨਮਸਕਾਰ ਕੀਤੀ ਤਾਂ ਸ੍ਰੀ ਸਤਿਗੁਰੂ ਜੀ ਖਿੜ ਉਠੇ: ਬਿਲਕੁਲ ਨਾਮਧਾਰੀਆਂ ਵਾਂਗ ਦਸਤਾਰ ਸਜਾਈ ਹੋਈ ਸੂ ਤੇ ਸ੍ਰੀ ਲਾਲ ਚੰਦ ਜੀ ਨੇ ਮਹੰਤ ਗਿਰਧਾਰੀ ਲਾਲ ਜੀ ਘੁਮਣ ਸ਼ਾਹ ਵਾਲੇ ਦੇ ਜਾਨਸ਼ੀਨ ਦੀ ਅੰਗਲੇ 15 ਦਿਨਾਂ ਵਿਚ ਮਿਲਣ ਦੀ ਇੱਛਾ ਦਸੀ। ਉਹ ਸਤਿਗੁਰੂ ਜੀ ਦੇ ਪ੍ਰੋਗਰਾਮਾਂ ਦਾ ਪਤਾ ਲਾਉਣਾ ਚਾਹ ਰਹੇ ਸਨ। ਨਾਲ ਹੀ ਅਪਣੀ ਪੁੱਤਰੀ ਦੇ ਕਿਸੇ ਕਾਲਿਜ ਦੇ ਦਾਖ਼ਲੇ ਵਾਸਤੇ ਨਾਮਧਾਰੀ ਹੈੱਡ ਕੁਆਰਟਰ ਦੀ ਸਿਫ਼ਾਰਸ਼ ਚਾਹੀ। ਸਤਿਗੁਰੂ ਜੀ ਨੇ

ਦੁਹਾਂ ਗੱਲਾਂ ਦਾ ਹਾਂ ਪੱਖੀ ਉੱਤਰ ਦੇ ਕੇ ਸੰਤ ਤਰਸੇਮ ਸਿੰਘ ਅਪਣੇ ਸਕੱਤਰ ਨੂੰ ਧਿਆਨ ਵਿਚ ਰਖਣ ਲਈ ਕਿਹਾ।

ਲਾਲ ਚੰਦ ਜੀ ਬਹੁਤ ਸ਼ਰਧਾ ਸਤਿਕਾਰ ਨਾਲ ਗੱਲ ਬਾਤ ਕਰਕੇ ਵਿਦਾ ਹੋਏ।

ਸ੍ਰੀ ਸਤਿਗੁਰੂ ਜੀ ਨੇ ਦੇਵਿੰਦਰ ਸਿੰਘ-ਐਰੇਕਾ ਨਾਲ ਫਿਰ ਕੁਝ ਮਿੰਟ ਸਾਂਝੇ ਕੀਤੇ ਤੇ ਮੈਂ ਦੱਸਿਆ ਸੰਤ ਜਗਤ ਸਿੰਘ ਭੈਣੀ ਸਾਹਿਬ ਵਾਲੇ ਦਰਜ਼ੀ ਦੀ ਪੁਤਰੀ ਇੰਦਰ ਕੌਰ ਪਾਸ ਵੀ ਇਕ ਨੁਸਖਾ ਹੈ ਪਰ ਉਹ ਸੂ ਬਦਲਣ ਦਾ ਹੈ ਤੇ ਇਹ ਦੱਸਿਆ ਹੋਇਆ ਵੀ ਮਾਤਾ ਭੂਪਿੰਦਰ ਕੌਰ ਜੀ ਦਾ ਹੈ। ਕੋਲ ਖਲੋਤੇ ਤਰਸੇਮ ਸਿੰਘ-ਬਲਦੇਵ ਸਿੰਘ ਨੂੰ ਹੁਕਮ ਹੋਇਆ ਕਿ ਧਿਆਨ ਰਖਣ ਭੈਣੀ ਸਾਹਿਬ ਜਾ ਕੇ ਪਤਾ ਕਰਾਂਗੇ।

ਦੇਵਿੰਦਰ ਸਿੰਘ-ਐਰੇਕਾ ਵਿਦਾ ਹੋਣ ਲਈ ਉਠੇ ਤਾਂ ਮੈਂ ਕਿਹਾ: ਬੜਾ ਪਿਆਰ ਭਰਿਆ ਆਦਮੀ ਹੈ। ਸਤਿਗੁਰੂ ਜੀ ਨੇ ਦੇਵਿੰਦਰ ਸਿੰਘ ਨੂੰ ਸੁਣਾਇਆ: ਇਸਨੂੰ ਪ੍ਰੇਮ ਦਾ ਪ੍ਰਗਟਾਵਾ ਕਰਨਾ ਆਉਂਦਾ ਹੈ ਤੇ ਜਾਂਦਿਆਂ ਦੇਵਿੰਦਰ ਸਿੰਘ ਨੇ ਵੀ ਕਈ ਵਾਰ ਆਖਿਆ: ਆਪ ਆਇਓ ਜ਼ਰੂਰ! ਵੇਖ ਲਓ, ਇਸ ਵਾਰ ਜਰਮਨ ਗਿਆਂ ਸਾਨੂੰ ਆਪ ਜੀ ਦੇ ਦਰਸ਼ਨ ਨਹੀਂ ਹੋਏ।

## ਇਕ ਕੀਮਤੀ ਟ੍ਰਾਫ਼ੀ

ਸਤਿਗੁਰੂ ਜੀ ਉਠ ਕੇ ਇਸ਼ਨਾਨ ਕਮਰੇ ਵਲ ਹੋਏ।

ਮੈਂ ਅੱਜ ਸਤਿਗੁਰੂ ਜੀ ਦੇ ਬੈਠਣ ਕਮਰੇ ਵਿਚ ਚਿੱਟੀ ਤਾਂਬੇ ਦੀ ਇਕ ਟ੍ਰਾਫ਼ੀ ਪਈ ਵੇਖੀ। ਇਹ ਟ੍ਰਾਫ਼ੀ ਗੋਪਾਲ ਰਤਨ ਸਨਮਾਨ ਸਤਿਗੁਰੂ ਜੀ ਨੂੰ ਹੈਦਰਾਬਾਦ ਪ੍ਰਾਪਤ ਹੋਈ। ਜਿਸ ਉਤੇ ਖੜੇ ਰੁਖ਼ ਨੂੰ ਕਟਾਵਦਾਰ ਵਿਸ਼ਵ ਭੂਮੀ ਬਣਾ ਕੇ, ਇਕ ਪਲੇਟ ਫਾਰਮ ਤੇ ਇਕ ਗਊ ਦਾ ਬੁਤ ਹੈ ਤੇ ਇਸਦੇ ਪਿਛੇ ਪੌਣ ਚੰਦ੍ਰਾਕਾਰ ਗੋਲੇ ਦੇ ਅਗੇਤ ਵਿਚ ਹੈ। ਇਸ ਟ੍ਰਾਫ਼ੀ ਤੇ ਸ਼ਬਦ ਅੰਕਿਤ ਹਨ:

This trophy is presented by Akhil Bharat Krishi Gosewa Sangh Bombay to Satguru Namdhari Farm Jeevan Nagar for their outstanding work indigenous Cow breeding Gorashtami 16-11-1980

## ਪਿਆਰਾ ਪਤਾਸਾ

ਮੈਨੂੰ ਕਿਸੇ ਆਵਾਜ਼ ਦਿੱਤੀ: ਸੱਚੇ ਪਾਤਸ਼ਾਹ ਯਾਦ ਕਰਦੇ ਹਨ। ਮੈਂ ਗਿਆ। ਸਤਿਗੁਰੂ ਜੀ ਆਰਾਮ ਕਮਰੇ ਦੇ ਬੂਹੇ ਦੀ ਇਕ ਬਾਰੀ ਨਾਲ ਢਾਸਣਾ ਲਾਈ ਖੜੇ ਸਨ। ਬਚਨ ਕੀਤੋ ਕੇ: ਕੱਲ੍ਹ ਸ਼ਾਮੀ ਦੀਵਾਨ ਵਿਚ ਜਿਹੜਾ ਪਤਾਸਾ ਤੁਹਾਨੂੰ ਫੜਾਇਆ ਸੀ, ਉਹ ਮੈਂ ਸਵੇਰ ਦਾ ਜੇਬ ਵਿਚ ਪਾਇਆ ਹੋਇਆ ਸੀ। ਹਰਭਜਨ (ਸਿਤਾਰ) ਦੇ ਘਰ ਗਿਆ ਸਾਂ। ਉਸਨੇ ਪਤਾਸੇ ਮੱਥਾ ਟੇਕੇ ਸਨ। ਮੈਂ ਯਾਦ ਨਾਲ ਤੁਹਾਡੇ ਵਾਸਤੇ ਰਖ ਲਿਆ। ਕੱਲ੍ਹ ਰਾਤ ਬੀਰ ਨਗਰ ਕਿਸੇ ਦੇ ਘਰ ਗਿਆ ਸਾਂ (ਇਹ ਸਵਰਗਵਾਸੀ ਸੰਤ ਸੰਤਾ ਸਿੰਘ ਜ਼ਰਗਰ ਦਾ ਘਰ ਹੋਵੇਗਾ।) ਕਿ ਹਰਭਜਨ ਨੇ ਆ ਬੇਨਤੀ ਕੀਤੀ: ਸਾਡੇ ਘਰ ਵੀ ਚਰਨ ਪਾਓ। ਮੈਂ ਵਕਤ ਦੀ ਤੰਗੀ ਦੱਸੀ। ਉਸ ਪਿਆਰ ਭਰੇ ਨੇ ਮੋਢੇ ਤੋਂ ਫੜਕੇ, ਜਿਵੇਂ ਬੱਚੇ 'ਊਂ ਊਂ' ਕਰਦੇ ਹਨ; ਆਖਿਆ: ਨਹੀਂ ਜੀ, ਹੁਣ ਤਾਂ ਜਾਣਾ ਹੀ ਪਊ। ਆਪਣਾ ਘਰ ਨੇੜੇ ਜਾਣਦਿਆਂ, ਖਿੱਚ ਕੇ ਨਾਲ ਲੈ ਗਿਆ।

ਅਤੇ ਮੈਨੂੰ ਪਤਾਸੇ ਦਾ ਦੂਹਰਾ ਸੁਆਦ ਆ ਗਿਆ। ਕੱਲ੍ਹ ਜਦੋਂ ਮੈਨੂੰ ਵਿਸ਼ੇਸ਼ ਤੌਰ ਤੇ ਪਤਾਸਾ ਦਿਤਾ ਗਿਆ, ਦੋ ਤਿੰਨ ਸਿੰਘ ਹੋਰ ਵੀ, ਕਿੰਨੇ ਸਾਰੇ ਸਿੰਘਾਂ ਨੂੰ ਉਲੰਘ ਕੇ ਮੇਰੇ ਪਾਸ ਆਏ, ਪਰ ਇਹ ਤਾਂ ਮੇਰੇ ਹੀ ਭਾਗ ਵਿਚ ਸੀ। ਇਸ ਪਿਆਰੇ ਪਤਾਸੇ ਦੀ ਯਾਦ ਮੈਨੂੰ ਟੁੰਬ ਗਈ।

ਅਤੇ ਮੈਂ ਸਾਮਾਨ ਕਮਰੇ ਵਲ ਪਰਤਿਆ ਹੀ ਸਾਂ ਕਿ ਸਤਿਗੁਰੂ ਜੀ ਫਿਰ ਪਿਛੋਂ ਦੀ ਆ ਗਏ ਅਤੇ ਇਹ ਕਹਿਕੇ ਅਪਣੇ ਅੰਦਰ ਲੰਘ ਗਏ: ਅੱਛਾ! ਤੁਸੀਂ ਅੱਜੇ ਏਥੇ ਬੈਠੇ ਹੋਏ ਸਾਓ! ਤੇ ਜਿਸ ਕਮਰੇ ਵਿਚ ਆਪ ਜੀ ਗਏ ਉਸ ਵਿਚ ਪਹਿਲਾਂ ਵੀ ਕੁਝ ਵਿਅਕਤੀ ਮੌਜੂਦ ਸਨ।

ਟੈਲੀਫੋਨ ਦੀ ਰਿੰਗ ਹੋ ਰਹੀ ਸੀ। ਸਤਿਗੁਰੂ ਜੀ ਤਰਸੇਮ ਸਿੰਘ ਦੇ ਕਹਿਣ ਤੇ ਏਸੇ ਲਈ ਆਏ ਸਨ ਅਤੇ ਸਤਿਗੁਰੂ ਜੀ ਬੈਠਣ ਕਮਰੇ ਵਿਚ ਜਾ ਕੇ ਦੂਰਭਾਸ਼ (ਟੈਲੀਫੋਨ) ਦੀ ਵਰਤੋਂ ਕਰਨ ਲਗੇ। ਕਾਲ ਨੈਰੋਬੀ ਵਿਚੋਂ ਸੀ। ਸਕੱਤਰ ਨੇ ਸੋਖੀ ਸਵਰਨ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਨੈਰੋਬੀ ਨੂੰ ਮੁਖਾਤਬ ਕੀਤਾ: ਸੱਚੇ ਪਾਤਸ਼ਾਹ ਜੀ ਨਾਲ ਗੱਲ ਕਰੋ। ਸਤਿਗੁਰੂ ਜੀ ਨੇ ਅਪਣੀ ਸਿਹਤ ਬਾਰੇ ਹੋ ਰਹੀਆਂ ਵਰਨੀਆਂ ਬੰਦ ਕਰਨ ਦਾ ਆਦੇਸ਼ ਦਿਤਾ। ਸ. ਤਾਰਾ ਸਿੰਘ ਚਾਨਾ ਫਲੋਰਾ ਪਰਵਾਰ ਆਦਿ ਦੀ ਸੁਖ ਅਨੰਦ ਪੁੱਛੀ। ਸੋਖੀ ਦੇ ਘਰ ਦਾ ਹਾਲ ਜਾਣਿਆ। ਇਸ ਵੇਲੇ ਤਕ 12.30 ਹੋ ਚੁਕੇ ਸਨ ਤੇ ਫਿਰ ਜਿਵੇਂ ਸਤਿਗੁਰੂ ਜੀ ਕਿਵੇਂ ਸਚਮੁਚ ਟੱਬ ਵਿਚ ਬੈਠਣ ਲਈ ਵਿਹਲੇ ਹੋ ਗਏ।

ਕੋਈ ਪੌਣੇ ਦੋ ਘੰਟੇ ਬਾਅਦ ਸੰਤ ਦਲੀਪ ਸਿੰਘ ਸੰਪਾਦਕ 'ਨਿਰੀਖਿਅਕ' ਦਾ ਹਾਸਾ ਛਣਕਣ ਲਗਾ। ਜਾਪਦਾ ਹੈ ਉਹ ਵੀ ਸਤਿਗੁਰੂ ਜੀ ਦਾ ਦਰਸ਼ਨ ਕਰਨ ਆਇਆ ਹੈ।

ਮੈਂ ਬੀਬੀ ਇੰਦਰ ਕੌਰ, ਸੁਰਜੀਤ ਕੌਰ, ਪ੍ਰੀਤਮ ਕੌਰ ਤੇ ਗਿਆਨ ਕੌਰ ਪਾਸ ਜਾਂਦਾ ਹਾਂ, ਜਿਥੇ ਉਹ ਲੰਗਰ ਤਿਆਰ ਕਰ ਰਹੀਆਂ ਹਨ। 1.30 ਵਜ ਗਿਆ ਹੈ। ਏਥੇ ਗੁਰੂ ਕੇ ਲੰਗਰ ਚੋਂ ਪ੍ਰਸ਼ਾਦ ਛਕਦੇ ਮਾਤਾ ਜੀ ਦੇ ਦੀਦਾਰੇ ਹੋਏ। ਸੁਰਜੀਤ ਕੌਰ ਨੂੰ ਆਦੇਸ਼ ਹੋ ਰਿਹਾ ਸੀ: ਪੂਰੇ ਢਾਈ ਵਜੇ ਲੰਗਰ ਤਿਆਰ ਹੋਵੇ। ਉਪਰ ਹੀ ਲੈ ਕੇ ਆ ਜਾਵੀਂ। ਮੈਨੂੰ, ਹੋ ਸਕਦੈ ਇਸ਼ਨਾਨ ਪਾਣੀ ਕਰਦਿਆਂ ਦੇਰ ਹੋ ਜਾਵੇ।

ਸੇਠ ਸਪੁਤਰ ਸ਼ੇਰ ਸਿੰਘ ਤੋਂ ਮੈਂ ਦਰਿਆਫ਼ਤ ਕੀਤਾ ਕਿ ਜਿਸ ਵੈਦ ਕੋਲੋਂ ਜਰਮਨੀ ਵਾਲੇ ਦੇਵਿੰਦਰ-ਐਰੇਕਾ ਨੂੰ ਦਵਾਈ ਲੈ ਕੇ ਦੇਣੀ ਹੈ ਉਸਦਾ ਨਾਮ ਨਾਨਕ ਚੰਦ ਅਨੰਦ ਪਰਬਤ ਦੇ ਨਜ਼ਦੀਕ ਦੇਵ ਨਗਰ ਨਵੀਂ ਦਿੱਲੀ ਵਿਚ ਰਹਿੰਦਾ ਹੈ। ਉਸਦਾ ਫੋਨ ਨੰ: 566855 ਹੈ।

ਇਸਦਾ ਰੁਖ ਅਜੇ ਭੀ ਕਰੋਧ ਭਰਿਆ ਹੈ। ਲੋਕ ਧੁੱਪ ਨੂੰ ਜਿਵੇਂ

ਸਹਿਕ ਰਹੇ ਹਨ। ਇਸ ਵਾਰ 5 ਮਿੰਟ ਵਾਸਤੇ ਜਿਵੇਂ ਸੂਰਜ ਨੇ ਘੋਰ ਬੱਦਲਾਂ ਚੋਂ ਅੱਖ ਮਾਰੀ।

ਮੈਂ ਦੇਵਿੰਦਰ ਸਿੰਘ-ਐਰੇਕਾ ਨੂੰ ਸੁਨੇਹਾ ਦੇਣ ਲਈ ਆਉਣਾ ਸੀ, ਫਿਰ ਨ ਦੀਵਾਨ ਵਿਚ ਜਾ ਸਕਿਆ ਨਾ ਅੱਜ ਰਾਤ ਨੂੰ ਉਸਤਾਦ ਵਲਾਇਤ ਖਾਂ ਦੀ ਸਿਤਾਰ ਦਾ ਰਸ ਮਾਣ ਸਕਿਆ। ਜਿਸਨੇ ਅੱਜ ਰਾਤ 7 ਤੋਂ 9 ਤਕ ਫੇਰ ਸ੍ਰੀ ਸਤਿਗੁਰੂ ਜੀ ਨੂੰ ਅਪਣੀ ਕਲਾ ਦੇ ਜੌਹਰ ਦਿਖਾਣੇ ਸਨ। ਪੰ: ਦੁਰਗਾ ਲਾਲ ਦੇ ਘਰ ਬੈਠਿਆਂ ਅਜ ਗੁਰਦੇਵ ਸਿੰਘ ਨੇ ਕਿਹਾ ਸੀ: ਇਸ ਗੱਲੋਂ ਤਾਂ ਸਤਿਗੁਰੂ ਜੀ ਜਿਹਾ ਕੌਣ ਹੈ, ਜਿਸਨੇ ਉਸਤਾਦ ਵਲਾਇਤ ਖਾਂ ਵਰਗੇ ਨੂੰ ਅਪਣੇ ਜਾਦੂ ਨਾਲ ਨਿਵਾ ਲਿਆ ਹੈ। ਕੱਲ੍ਹ ਸਤਿਗੁਰੂ ਜੀ ਨੇ ਦੋ ਘੰਟੇ ਲੰਮੇ ਪਿਆਂ ਹੀ ਸਿਤਾਰ ਦਾ ਆਨੰਦ ਮਾਣਿਆ। ਸਤਿਗੁਰੂ ਜੀ ਨੇ ਕਿਹਾ ਸੀ: ਗੁਸਤਾਖ਼ੀ ਨ ਸਮਝੋ ਤਾਂ ਲੇਟ ਕੇ ਸੁਣ ਲਵਾਂ। ਉੱਤਰ ਸੀ: ਹਜ਼ੂਰ ਮੈਂ ਭੀ ਯੇਹੀ ਚਾਹਤਾ ਥਾ। ਆਪ ਕੇ ਬਦਨ ਕੋ ਆਰਾਮ ਮਿਲੇ.....

## 6 ਮਾਰਚ 1982, ਸ਼ਨੀਵਾਰ
## ਨਵੀਂ ਦਿੱਲੀ

ਆਸਾ ਦੀ ਵਾਰ ਦਾ ਕੀਰਤਨ ਸੁਣ ਕੇ ਅਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਮੇਰਾ ਵੱਡਾ ਲੜਕਾ ਮਨਧੀਰ ਸਿੰਘ ਤੇ ਉਹਦਾ ਮਿੱਤਰ ਸ੍ਰੀ ਸ਼ੋਭਰਾਜ ਸ਼ਰਮਾ ਆਏ ਤਾਂ ਮਨਧੀਰ ਸਿੰਘ ਨੇ ਦੱਸਿਆ: ਅੱਜ ਤਾਂ ਦੀਨ ਦਿਆਲ ਦੀ ਸਿਹਤ ਏ-ਵੱਨ (ਬਹੁਤ ਵਧੀਆ) ਲਗਦੀ ਸੀ। ਆਪ ਜੀ ਕੇਵਲ ਇਕ ਚੱਦਰ ਲੈ ਕੇ ਬੈਠੇ ਸਨ ਤੇ ਦਿਲਰੁਬਾ ਵਜਾ ਕੇ ਆਪ ਨੇ ਕੀਰਤਨ ਨੂੰ ਹੋਰ ਵੀ ਮੁਗਧਾਰੀ ਬਣਾ ਦਿੱਤਾ। ਅਤੇ ਸ਼ਰਮਾ ਜੀ ਨੇ ਆਉਂਦਿਆਂ ਹੀ ਕਿਹਾ: ਸਤਿਗੁਰਾਂ ਦੇ ਦਰਸ਼ਨ ਕਰਕੇ ਬੜਾ ਆਨੰਦ ਆਇਆ, ਸੁਖ ਮਾਨਿਆ ਹੈ ਅਤੇ ਅੰਮ੍ਰਿਤ ਵੇਲੇ ਕੀਰਤਨ ਦੀਆਂ ਕਲਾਸਕੀ ਧੁਨਾਂ ਸੁਣਕੇ ਹੀ ਇਸ ਵਕਤ ਦੀ ਮਹੱਤਤਾ ਦਾ ਪਤਾ ਲਗਾ। ਘੰਟਾ ਭਰ ਸਮਾਂ ਬਹੁਤ ਸੁਖਦ ਬੀਤਿਆ।

ਮੈਂ 10.20 ਵਜੇ ਕੋਠੀ ਪੂਸਾ ਰੋਡ ਗਿਆ। ਸਤਿਗੁਰੂ ਜੀ ਬੈਠਣ ਕਮਰੇ ਵਿਚ ਆਸਣ ਸ਼ਸ਼ੋਭਤ ਸਨ। ਬੱਚਿਆਂ ਪਾਸੋਂ ਹੋਰੀ (ਹੋਲੀ) ਸੁਣ ਰਹੇ ਸਨ ਅਤੇ ਤਿਹਾਈਆਂ ਸਮਝਾ ਰਹੇ ਸਨ। ਹੋਰ 5-7 ਮਿੰਟ ਤਕ ਸ੍ਰੀ ਗੁਰਦੇਵ ਸਿੰਘ ਸਰੋਦ ਪੰ: ਦੁਰਗਾ ਲਾਲ ਨੂੰ ਲੈ ਕੇ ਆ ਗਿਆ। ਹੋਰੀਆਂ ਦੇ ਦੋ ਚੱਕਰ ਬੱਚਿਆਂ ਨੇ ਸੁਣਾਏ। ਸਤਿਗੁਰੂ ਜੀ ਬਚਨ ਕੀਤਾ: ਪੰ: ਬਿਰਜੂ ਮਹਾਰਾਜ ਦੇ ਕਹਿਣ ਤੇ ਮੈਂ ਹੋਲੀਆਂ ਦਾ ਇਕਤ੍ਰੀਕਰਣ ਕੀਤਾ ਸੀ, ਪਰ ਉਹ ਨੱਚ ਨਹੀਂ ਸਕੇ। ਮੇਰਾ ਜੀ ਕਰਦਾ ਏ ਕਿ ਤੁਸੀਂ ਪੌਣੀਆਂ ਗਿਆਰਾਂ, ਪੌਣੀਆਂ ਚੌਦਾਂ, ਪੌਣੀਆਂ ਸੋਲਾਂ ਮਾਤਰਾਂ ਆਦਿ ਦਾ ਨ੍ਰਿਤ

ਚਮਤਕਾਰ ਦਿਖਾਓ। ਪੰ: ਦੁਰਗਾਲਾਲ ਨੇ ਉੱਤਰ ਵਿਚ ਅਰਜ਼ ਕੀਤੀ ਕਿ ਉਹ ਪਹਿਲੀ ਚੀਜ਼ ਆਪ ਨੂੰ ਸੁਣਾ ਕੇ ਫਿਰ ਅਗੇ ਚਲੇਗਾ।

ਏਥੇ ਸ. ਨਿਰਮਲ ਸਿੰਘ ਗੱਤਾ ਮਿੱਲ ਸਾਹਿਬਪੁਰੇ ਵਾਲਾ ਵੀ ਆ ਪਹੁੰਚਾ। ਮੈਂ ਅਰਜ਼ ਕਰਕੇ ਉਸਨੂੰ ਅੰਦਰ ਲੈ ਆਂਦਾ ਅਤੇ ਨਾਲ ਹੀ ਸੁਖਰਾਜ (ਨੂੰਹ ਸ. ਮੁਨਸ਼ਾ ਸਿੰਘ ਦੁਖੀ) ਦੁਆਰਾ ਦੱਸੀ ਉਸਦੇ ਪਤੀ ਸ. ਮੁਨਰਾਜ ਸਿੰਘ ਦੀ ਗੱਲ ਦੱਸ ਦਿੱਤੀ। ਸਤਿਗੁਰੂ ਜੀ ਨੇ ਤੁਰਤ ਸ. ਸੁਲੱਖਣ ਸਿੰਘ ਪ੍ਰੈਜ਼ੀਡੈਂਟ ਦਿੱਲੀ ਸਿਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਟੈਲੀਫੋਨ ਤੇ ਯਾਦ ਕੀਤਾ ਪਰ ਨਾ ਉਹ ਘਰੋਂ ਮਿਲਿਆ ਨਾ ਗੁ: ਸੀਸਗੰਜ ਤੋਂ । ਉਸਦਾ ਪਿੱਛਾ ਕਰਦੇ ਰਹਿਣ ਲਈ ਕਹਿ ਕੇ ਆਪ ਜੀ ਮਨਚੰਦਾ ਦੇ ਬਲਿੱਸ ਹੋਟਲ ਵਲ ਜਾਣ ਲਈ ਕਾਰ ਤੇ ਚੜ੍ਹੇ।

ਇਸ ਤੋਂ ਪਹਿਲੋਂ ਬੱਚਿਆਂ-ਬਲਜੀਤ-ਮੋਹਣ-ਸੁਖਦੇਵ-ਪਿੰਕੀ ਨੂੰ ਛੁੱਟੀ ਮਿਲ ਗਈ ਸੀ। ਬਲਜੀਤ ਨੂੰ ਆਪ ਤੁਰਤ ਵਲਾਇਤ ਖਾਂ ਸਾਹਿਬ ਕੋਲ ਭੇਜਣਾ ਚਾਹੁੰਦੇ ਸਨ। ਉਸਨੇ ਪ੍ਰਸ਼ਾਦ ਛਕਣ ਲਈ ਕਿਹਾ। ਸਤਿਗੁਰੂ ਜੀ ਬਚਨ ਕੀਤਾ: ਪਛੜਿਆ ਹੋਇਆ ਏਂ, ਪ੍ਰਸ਼ਾਦ ਫੇਰ ਛਕ ਲਈਂ, ਪਹਿਲਾਂ ਓਥੇ ਜਾਹ।

ਪਰ ਬਲਜੀਤ ਨੇ ਪਹਿਲ ਭੋਜਨ ਨੂੰ ਦਿਤੀ, ਖਾਂ ਸਾਹਿਬ ਕੋਲ ਨਾ ਗਿਆ। ਸਤਿਗੁਰੂ ਜੀ ਨੇ ਬਲਿੱਸ ਜਾ ਕੇ ਗੱਡੀ ਭੇਜੀ ਲਾਲ ਜੀ ਦੁਆਰਾ ਤਾਕਿ ਬਲਜੀਤ ਦੀ ਖਾਂ ਸਾਹਿਬ ਉਡੀਕ ਨਾ ਕਰਨ।

ਬਲਿੱਸ ਵਿਚ ਗਿਆਂ ਸੱਚੇ ਪਾਤਸ਼ਾਹ ਮਨਚੰਦਾ ਦੀ ਗੱਡੀ ਨ ਵੇਖ ਮੁੜਨ ਹੀ ਲਗੇ ਸਨ ਕਿ ਮਨਚੰਦਾ ਅੰਦਰੋਂ ਨਿਕਲ ਆਇਆ। ਉਸਨੇ ਬਾਰੀ ਖੋਲ੍ਹ ਚਰਨੀਂ ਹੱਥ ਲਾ, ਸਤਿਗੁਰੂ ਜੀ ਨੂੰ ਉਤਾਰ ਲਿਆ। ਸਤਿਗੁਰੂ ਜੀ ਨਾਲ ਪੂਰਬਾ, ਬਲਵੰਤ ਸਿੰਘ ਅੰਗ ਰਖਿਅਕ, ਬਲਦੇਵ ਸਿੰਘ ਸੇਵਕ ਤੇ ਸ. ਨਿਰਮਲ ਸਿੰਘ ਸਨ। ਮੈਂ ਵੀ ਨਾਲ ਆ ਗਿਆ ਸਾਂ।

ਗੱਡੀ ਚਲਦਿਆਂ ਹੀ ਸ. ਨਿਰਮਲ ਸਿੰਘ ਨੇ ਅਪਣੀ ਗੱਲ ਸ਼ੁਰੂ ਕਰ ਦਿੱਤੀ: ਸੱਚੇ ਪਾਤਸ਼ਾਹ ਜੀ, ਮੈਂ ਆਪ ਜੀ ਦੀ ਕਾਰ ਲਈ ਇਕ ਹਾਈਟ ਮੀਟਰ ਅਤੇ ਇਕ ਕੰਪਾਸ ਲਿਆਂਦੀ ਹੈ ਤਾਕਿ ਗੱਡੀ ਵਿਚ ਹਵਾਈ ਜਹਾਜ਼ ਪ੍ਰਣਾਲੀ ਦੀਆਂ ਕੁਛ ਚੀਜ਼ਾਂ ਵੀ ਹੋ ਜਾਣ ਤੇ ਨਾਲ ਹੀ ਅਰਜ਼ ਕੀਤੀ: ਦੀਨ ਦਿਆਲ, ਇਕ ਹਵਾਈ ਜਹਾਜ਼ ਆਪ ਜੀ ਲਈ ਸੋਚਿਆ ਹੈ। ਸਤਿਗੁਰੂ ਜੀ ਬਚਨ ਕੀਤਾ ਸੀ: ਬਲਿੱਸ ਚਲ ਕੇ ਸੁਰਿੰਦਰ ਸਿੰਘ ਕੋਲ ਗੱਲ ਕਰਾਂਗੇ।

ਸੋ ਸਤਿਗੁਰੂ ਜੀ ਬਲਿੱਸ ਆ ਕੇ ਪਲੰਘ ਪਰ ਬੈਠ ਗਏ ਤੇ ਸੁਰਿੰਦਰ ਸਿੰਘ ਨੇ ਫ਼ਰਸ਼ ਤੇ ਗੋਡੇ ਟੇਕ ਲਏ ਅਤੇ ਚੌਕੜਾ ਮਾਰੀ, ਸਫੈਦ ਕੱਪੜੇ ਪਹਿਨੀ, ਪਤਲਾ ਜਿਹਾ ਨਿਰਮਲ ਸਿੰਘ ਜੋ ਇਕ ਪਾਇਲਿਟ ਵੀ ਹੈ ਨੇ ਮਨਚੰਦਾ ਨਾਲੋਂ ਵੀ ਤੇਜ਼ ਤੇਜ਼ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਵਿਸ਼ਾ ਸੀ, ਹਵਾਈ ਜਹਾਜ਼ ਖਰੀਦਣ ਬਾਰੇ। ਸਤਿਗੁਰੂ ਜੀ ਮੁਸਕਰਾਏ: ਚੱਲੋ, ਗੱਲੀ ਬਾਤੀਂ ਕੜਾਹ ਕਰ ਲਈਏ। ਪਰ ਸਤਿਗੁਰੂ ਜੀ ਨੇ ਦੱਸਿਆ: ਜਹਾਜ਼ 4 ਸੀਟਰ ਜ਼ਰੂਰ ਹੋਵੇ। ਸ੍ਰੀ ਧਰਮਿੰਦਰ ਬ੍ਰਹਮਚਾਰੀ ਦੇ ਇਕ ਵਿਕਰੀਯੋਗ ਜਹਾਜ਼ ਦੀ ਚਰਚਾ ਵੀ ਹੋਈ। ਸ. ਸੁਰਿੰਦਰ ਸਿੰਘ ਮਨਚੰਦਾ ਹਰ ਤਰ੍ਹਾਂ ਦਾ ਜਹਾਜ਼ ਖਰੀਦਣ ਨੂੰ ਤਿਆਰ ਸੀ।

ਸਤਿਗੁਰੂ ਜੀ ਦਾ ਹੋਲੇ ਤੇ ਪਹੁੰਚਣਾ ਆਸਾਨ ਬਣਾਣ ਲਈ ਕਿਸੇ ਪਾਰਟੀ ਦੇ ਜਹਾਜ਼ ਤੇ ਬ੍ਰੇਲੀ ਪਹੁੰਚਣ ਤੇ ਫਿਰ ਓਥੋਂ ਵਾਪਸੀ ਦਾ ਇੰਤਜ਼ਾਮ ਕਰਨਾ ਦਸ ਕੇ ਨਿਰਮਲ ਸਿੰਘ ਨੂੰ ਭੇਜ ਦਿੱਤਾ ਗਿਆ। ਗੋਲਾ ਗੋ ਕਰਨ ਦੀ ਥਾਂ ਬ੍ਰੇਲੀ ਉਤਰਨਾ ਹੀ ਠੀਕ ਸਮਝਿਆ ਗਿਆ।

ਸਤਿਗੁਰੂ ਜੀਨੂੰ ਮੁਨਰਾਜ ਸਿੰਘ ਸਪੁਤਰ ਸ. ਮੁਨਸ਼ਾ ਸਿੰਘ ਦੁਖੀ ਦਾ ਫਿਕਰ ਸੀ, ਉਹਨਾਂ ਏਥੇ, ਸੁਲਖਣ ਸਿੰਘ ਉਪਲਬਧ ਨਾ ਹੋਣ ਤੇ ਸ. ਬਲਦੇਵ ਸਿੰਘ ਚਾਨਾ ਨੂੰ ਕੰਟੈਕਟ ਕਰਨ ਲਈ ਬਚਨ ਕੀਤਾ।

ਥੋੜ੍ਹੇ ਸਮੇਂ ਬਾਅਦ ਸਤਿਗੁਰੂ ਜੀ ਸੇਠ ਤਰਲੋਕ ਸਿੰਘ ਨਾਲ

ਕੋਈ ਗੱਲਬਾਤ ਕਰਨ ਲਈ ਸ੍ਰੀ ਹਰੀ ਪ੍ਰਤਾਪ ਨਿਵਾਸ ਕੋਠੀ ਆ ਗਏ।

ਕੋਠੀ ਆਉਂਦਿਆਂ ਨੂੰ 12.00 ਵਜ ਗਏ। ਏਥੇ ਇਕ ਫੋਨ ਡੁਬਈਓਂ ਆ ਗਿਆ। ਸਕੱਤਰ ਤਰਸੇਮ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਕੋਲ ਹੀ ਖਲੋਤੇ ਹਨ। ਕਾਫ਼ੀ ਜ਼ੋਰ ਲਾ ਕੇ ਬੋਲਣਾ ਪੈ ਰਿਹਾ ਸੀ। ਡੁਬਈ ਤੋਂ ਪ੍ਰਧਾਨ ਪਿਆਰਾ ਸਿੰਘ ਬੋਲ ਰਹੇ ਸਨ, ਫਿਰ ਪ੍ਰੀਤਮ ਸਿੰਘ ਹੋਰੀਂ ਵੀ। ਸਤਿਗੁਰੂ ਜੀ ਬਚਨ ਕੀਤਾ: ਮੇਰੀ ਸਿਹਤ ਲਈ ਵਰਨੀਆਂ ਬੰਦ ਕਰ ਦਿਓ। ਉਂਜ ਸਾਰੇ ਮਿਲਕੇ ਇਕ ਘੰਟਾ ਭਜਨ ਜ਼ਰੂਰ ਕਰੋ। ਅੱਵਲ ਤਾਂ ਭਗਉਤੀਆਂ ਦੀ ਮਾਲਾ ਜੇ ਨ ਹੋ ਸਕੇ ਤਾਂ 40 ਭਗਉਤੀਆਂ ਜ਼ਰੂਰ। ਸਿੰਘਾਂ ਵਲੋਂ ਅਰਦਾਸ ਸੀ: ਡੁਬਈ ਦਰਸ਼ਨ ਛੇਤੀ ਦਿਤੇ ਜਾਣ। ਸਤਿਗੁਰੂ ਜੀ ਮੁਸਕਰਾਏ ਅਪਣੇ ਸਕੱਤਰ ਸਾਹਿਬ ਨੂੰ ਦੱਸਾਂਗਾ। ਫਿਰ ਹੌਲੀ ਜਿਹੀ: ਉਹ ਮਹਾਰਾਜ ਜੀ ਤੋਂ ਪ੍ਰੋਗਰਾਮ ਬਣਾ ਕੇ ਦੱਸਣਗੇ।

ਏਥੇ ਹੀ ਸ. ਬਲਦੇਵ ਸਿੰਘ ਚਾਨਾ ਨੂੰ ਜ਼ਿਮੇਵਾਰੀ ਲਾ ਦਿਤੀ ਗਈ ਕਿ ਉਹ ਮੁਨਰਾਜ ਸਿੰਘ ਬਾਰੇ ਹਰ ਤਰ੍ਹਾਂ ਦਾ ਪਤਾ ਕਰਕੇ ਵਾਪਸ ਫੋਨ ਕਰੇ ਅਤੇ ਉਹਦੀ ਹਰ ਪਰਕਾਰ ਦੀ ਮਦਦ ਕੀਤੀ ਜਾਵੇ।

12.30 ਤਕ ਜਦੋਂ ਸਤਿਗੁਰੂ ਜੀ ਡੰਡਾ ਬੈਂਚ ਦੀ ਕਸਰਤ ਕਰ ਰਹੇ ਸਨ ਕਿ ਬਲਦੇਵ ਸਿੰਘ ਚਾਨਾ ਵਲੋਂ ਸ੍ਰੀ ਸਤਿਗੁਰੂ ਜੀ ਨੂੰ ਫੋਨ ਤੇ ਦੱਸਿਆ ਗਿਆ ਕਿ ਮਨਰਾਜ ਬਾਰੇ ਥਾਣੇ ਰੀਪੋਰਟ ਲਿਖਵਾ ਦਿੱਤੀ ਗਈ ਹੈ। ਪ੍ਰੰਤੂ ਸਤਿਗੁਰੂ ਜੀ ਨੇ ਘਰੋਂ ਜਾ ਕੇ ਸੁਖਰਾਜ ਤੋਂ ਪਤਾ ਕਰਕੇ ਸਹਾਇਤਾ ਕਰਨ ਲਈ ਕਿਹਾ।

ਮੈਂ ਸਤਿਗੁਰੂ ਜੀ ਨੂੰ ਡੰਡਾ ਮੰਜੇ ਦੀ ਵਰਤੋਂ ਦੇ ਲਾਭ ਪੁਛੇ। ਸਤਿਗੁਰੂ ਜੀ ਨੇ ਦੱਸਿਆ। ਮੇਰੇ ਸਰੀਰ ਨੂੰ ਕਿਸੇ ਅੰਗ ਦੀ ਜਾਂ ਕਿਸੇ ਕਿਸਮ ਦੀ ਪਰੇਸ਼ਾਨੀ ਨਹੀਂ, ਉਂਜ ਮੈਂ ਪੇਟ ਰਖਣ ਵਾਸਤੇ ਇਸਦੀ ਵਰਤੋਂ ਕਰਦਾ ਹਾਂ ਤੇ ਆਪ ਜ਼ੀ ਨੇ ਦੋ ਤਿੰਨ ਇਸਤਰੀਆਂ ਦੇ ਨਾਮ ਲਏ ਜਿਨ੍ਹਾਂ ਦੇ ਡੰਡਾ ਬੈਂਚ ਦੀ ਵਰਤੋਂ ਨਾਲ ਪੇਟ ਜਾਂ ਆਂਤੜੀਆਂ ਦੀ

ਤਕਲੀਫ਼ ਦੂਰ ਹੋ ਗਈ। ਸਤਿਗੁਰੂ ਜੀ ਨੇ ਦੱਸਿਆ: ਡਾਕਟਰਾਂ ਦੀਆਂ ਦਵਾਈਆਂ ਨਾਲੋਂ ਜਦ ਤਕ ਕੁਦਰਤੀ ਇਲਾਜ ਮਦਦ ਕਰੇ, ਓਨਾ ਹੀ ਚੰਗਾ!

ਜਦੋਂ ਮੈਂ 1.15 ਵਜੇ ਉਪਰ ਗਿਆ ਸਤਿਗੁਰੂ ਜੀ ਇਸ਼ਨਾਨ ਪਾਣੀ ਕਰਕੇ ਆਰਾਮ ਕਮਰੇ ਨਾਲ ਦੀ ਟੈਰਿਸ ਤੇ ਫ਼ਰਸ਼ ਤੇ ਵਿਛੇ ਆਸਣ ਤੇ ਬਿਰਾਜਮਾਨ ਸਨ ਤੇ ਕੇਸਾਂ ਤੇ ਹਲਕਾ ਪਰਨਾ ਰਖ ਕੇਸ ਸੁਕਾ ਰਹੇ ਸਨ ਅਤੇ ਨਾਲ ਹੀ ਗੁਟਕੇ ਤੋਂ ਪਾਠ ਵੀ ਕਰ ਰਹੇ ਸਨ। ਸੇਵਕਾਂ ਨੇ ਦੱਸਿਆ ਕਿ ਦੀਨ ਦਿਆਲ ਜੀ ਨੇ 1.30 ਵਜੇ ਫਾਰਮ ਨੂੰ ਚਲੇ ਜਾਣਾ ਹੈ। ਲੰਗਰ ਪਾਣੀ ਹੋ ਕੇ ਨਾਲ ਹੀ ਚਲਾ ਜਾਵੇਗਾ। ਪ੍ਰਸ਼ਾਦ ਫਾਰਮ ਤੇ ਹੀ ਛਕਣਾ ਹੈ। ਬੀਬੀ ਇੰਦਰ ਕੌਰ, ਸੁਰਜੀਤ ਕੌਰ ਤੇ ਬੀਬੀ ਕਿਰਪਾਲ ਕੌਰ ਲੰਗਰ ਤਿਆਰ ਕਰ ਰਹੀਆਂ ਹਨ।

ਅਸੀਂ ਬਾਹਰ ਚਲੇ ਹੀ ਸਾਂ ਕਿ ਮੈਨੂੰ ਕੁਝ ਯਾਦ ਆਇਆ ਤੇ ਮੈਂ ਸਤਿਗੁਰੂ ਜੀ ਵਾਲੇ ਕਮਰਿਆਂ ਨੂੰ ਹੋਇਆ। ਅਵਤਾਰ ਸਿੰਘ ਨੇ ਦੱਸਿਆ: ਤੁਹਾਡਾ ਫੋਨ ਹੈ। ਮਨਧੀਰ ਸਿੰਘ ਬੋਲ ਰਿਹਾ ਸੀ। ਮੁਨਰਾਜ ਮਿਲ ਗਿਆ ਹੈ। ਵਸੰਤ ਹੋਟਲ ਵਿਚ ਹੈ। ਠੀਕ ਠਾਕ ਹੈ। ਉਸਦੇ ਨਾਲ ਦੇ ਨੂੰ ਸੱਟਾਂ ਲੱਗੀਆਂ ਹਨ। ਉਸਨੂੰ ਕਿਸੇ ਕੁਛ ਨਹੀਂ ਕਿਹਾ। ਮੈਨੂੰ ਮੁਨਰਾਜ ਦਾ ਲੜਕਾ ਕਮਲੇਸ਼ ਆ ਕੇ ਦੱਸ ਗਿਆ ਹੈ।

ਮੈਂ ਤੁਰਤ ਸਤਿਗੁਰੂ ਜੀਨੂੰ ਮਨਧੀਰ ਦੀ ਦੱਸੀ ਗੱਲ ਨੂੰ ਦੁਹਰਾਇਆ। ਮੈਨੂੰ ਸ. ਬਲਦੇਵ ਸਿੰਘ ਚਾਨਾ ਨੂੰ ਤੁਰਤ ਫੋਨ ਕਰਨ ਦਾ ਹੁਕਮ ਹੋਇਆ।

ਅਜੇ ਮੈਂ ਫਾਟਕੋਂ ਬਾਹਰ ਹੀ ਨਿਕਲਿਆ ਸਾਂ ਕਿ ਮੁਨਰਾਜ ਸਿੰਘ ਦਾ ਲੜਕਾ ਕਮਲੇਸ਼ਵਰ ਰਾਜ ਸਿੰਘ ਇਕ ਸਾਥੀ ਨਾਲ ਮੋਟਰ ਸਾਈਕਲ ਤੇ ਮਿਲਿਆ। ਹੋਰ ਵੀ ਖੁਸ਼ੀ ਹੋਈ। ਸਤਿਗੁਰੂ ਜੀ ਪੌੜੀਆਂ ਉਤਰ ਰਹੇ ਸਨ। ਫਾਰਮ ਵੱਲ ਜਾਣ ਲਗੇ ਕਿ ਬੱਚੇ ਨੇ ਆ ਚਰਨਾਂ ਤੇ ਮੱਥਾ ਟੇਕਿਆ। ਮੇਰੇ ਰਾਹੀਂ ਸਾਰੀ ਡੀਟੇਲ ਸੁਣਕੇ ਏਸੇ ਲੜਕੇ ਨੂੰ ਸ. ਬਲਦੇਵ

ਸਿੰਘ ਵਲ ਭੇਜਿਆ ਗਿਆ।

ਹੁਣੇ ਹੁਣੇ ਸ. ਗੁਰਦੇਵ ਸਿੰਘ ਮਦਾਰ, ਪਰਮਿੰਦਰ ਸਿੰਘ ਅਤੇ ਉਸਦੀ ਪਤਨੀ ਬੀਬੀ ਅਮਰਜੀਤ ਕੌਰ, ਤੇ ਸੰਤ ਗਿਆਨ ਸਿੰਘ ਘਨੂਪੁਰ ਦੀ ਪਤਨੀ ਭੈਣੀ ਸਾਹਿਬੋਂ ਆ ਗਏ।

1.45 ਹੋ ਗਏ ਸਨ। ਸਤਿਗੁਰੂ ਜੀ ਦੀ ਗੱਡੀ ਤਿਆਰ ਸੀ। ਲੰਗਰ ਪਾਣੀ ਨਾਲ ਸੀ। ਮਾਤਾ ਜੀ, ਬੀਬਾ ਜੀ ਅਤੇ ਸੰਤ ਜਗਤਾਰ ਸਿੰਘ ਜੀ ਗੱਡੀ ਵਿਚ ਬੈਠੇ ਤੇ ਗੱਡੀ ਅਗੇ ਨੂੰ ਰੁਮਕ ਪਈ। ਬੇ-ਆਵਾਜ਼, ਬੇ-ਖੜਾਕ!

## ਸ. ਨਰਿੰਦਰ ਸਿੰਘ ਖੁਰਾਣਾ

ਅੱਜ ਸਵੇਰੇ ਬੱਦਲਵਾਈ ਹੋ ਗਈ ਤੇ ਬਾਰਸ਼ ਵੀ ਹਲਕੀ ਹਲਕੀ ਹੋਈ। ਗੱਡੀ ਤੁਰਨ ਦੇ ਵੇਲੇ ਧੁੱਪ ਖਿਲ ਪਈ ਤੇ ਫਿਰ ਬੱਦਲ ਵਾਈ ਗਹਿਰੀ। ਕਿਸਾਨਾਂ ਦੀਆਂ ਸ਼ਾਮਤਾਂ। ਕੁਦਰਤ ਕਹਿਰਵਾਨ ਜਾਪਦੀ ਹੈ।

ਸ. ਨਰਿੰਦਰ ਸਿੰਘ ਸੁਖਬੀਰ ਸਿੰਘ ਖੁਰਾਣਾ ਅਪਣੇ ਪਰਵਾਰਾਂ ਨਾਲ ਆ ਰਹੇ ਸਨ ਦਰਸ਼ਨਾਂ ਨੂੰ। ਨਰਿੰਦਰ ਸਿੰਘ ਨੇ ਜ਼ਿਕਰ ਕੀਤਾ: ਸਤਿਗੁਰੂ ਜੀ ਦੀ ਰਜ਼ਾ ਹੈ ਕਿ ਅਸੀਂ ਬੰਬਈ ਇਕਤਰ ਹੋ ਜਾਈਏ। ਜਿੰਨੀ ਕਮਾਈ ਅਸੀਂ 10 ਸਾਲਾਂ ਵਿਚ ਦਿੱਲੀ ਦੀ ਲਾਜਪਤ ਰਾਇ ਮਾਰਕਿਟ ਵਿਚ ਕੀਤੀ ਏ, ਓਨੀ ਬੰਬਈ ਵਿਚ ਇੱਕੋ ਸਾਲ ਵਿਚ ਹੋ ਗਈ ਏ। ਹੁਣ ਅਸਾਂ ਤਾਰਾਪੁਰ ਇੰਡਸਟਰੀ ਏਰੀਏ ਵਿਚ 21/-ਫੀ ਗਜ਼ ਨਾਲ 5000 ਗਜ਼ਦਾ ਪਲਾਟ ਲਿਆ ਹੈ, 4/- ਫੀ ਗਜ਼ ਉਂ ਹੀ। ਸਤਿਗੁਰੂ ਜੀ ਕ੍ਰਿਪਾ ਕਰ ਰਹੇ ਹਨ। ਬੰਬਈ ਵਿਚ ਇੰਡਸਟਰੀ ਦਾ ਜੁਗਾੜ ਫਬ ਗਿਆ ਤਾਂ ਸੱਚੇ ਪਾਤਸ਼ਾਹ ਜੀ ਦਾ ਜਦੋਂ ਜੀ ਕੀਤਾ ਦਰਸ਼ਨ ਕਰ ਲਿਆ ਕਰਾਂਗੇ।

ਅਤੇ ਚਲਦੇ ਚਲਦੇ ਨਰਿੰਦਰ ਸਿੰਘ ਨੇ ਦੱਸਿਆ: ਕੱਲ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਬੜੇ ਖੁਲ੍ਹੇ ਸਮੇਂ ਵਿਚ ਹੋਏ।

ਸ. ਖੁਰਾਣਾ ਨੇ ਇਹ ਵੀ ਦੱਸਿਆ: ਕੋਈ ਪੰਜ ਸਾਲ ਪਹਿਲਾਂ ਇਕ ਵਾਰ ਘਰ ਵਾਲਿਆਂ ਨੇ ਸੁਰਿੰਦਰ ਸਿੰਘ ਮਨਚੰਦਾ ਨੂੰ ਸੁਚੇਤਾ ਕੀਤਾ ਕਿ ਤੂੰ ਕਾਰੋਬਾਰ ਵੱਲ ਧਿਆਨ ਨਹੀਂ ਦਿੰਦਾ, ਜਦੋਂ ਵੀ ਸਤਿਗੁਰੂ ਜੀ ਵਿਦੇਸ਼ ਜਾਣ, ਨਾਲ ਪੱਲਿਓਂ ਟਿਕਟ ਲੈ ਕੇ ਹਵਾਈ ਜਹਾਜ਼ ਦੀ ਤੁਰ ਪੈਨਾ ਏਂ। ਇਹ ਖਰਚ ਅਜੇ ਸਾਨੂੰ ਵਾਰਾ ਨਹੀਂ ਖਾਂਦੇ। ਸੁਰਿੰਦਰ ਸਿੰਘ ਦਾ ਉੱਤਰ ਸੀ: ਮੈਂ ਸਦਾ ਹੀ ਦਿੱਲੀ ਵਿਚ ਰਹਿੰਦਿਆਂ ਕਾਰੋਬਾਰ ਦਾ ਖਿਆਲ ਰਖਦਾ ਹਾਂ। ਪਰ ਜੇ ਸਤਿਗੁਰੂ ਜੀ ਵਿਦੇਸ਼ ਜਾਣ ਤਾਂ ਮੈਂ ਨਾਲ, ਸੇਵਾ ਵਿਚ ਜਾਣਾ ਈ ਹੁੰਦਾ ਹੈ। ਤਾਂ ਪਿਤਾ ਸੰਤ ਹਰਬੰਸ ਸਿੰਘ ਨੇ ਸਤਿਗੁਰੂ ਜੀ ਦਾ ਖਿਆਲ ਇਸ ਮਸਲੇ ਤੇ ਆਕਰਸ਼ਤ ਕੀਤਾ। ਸਤਿਗੁਰੂ ਜੀ ਬਚਨ ਕੀਤਾ: ਉਹ ਨਿਰੰਤਰ ਕਈ ਸਾਲਾਂ ਤੋਂ ਮੇਰੇ ਨਾਲ ਜਾਂਦਾ ਹੈ, ਮੈਨੂੰ ਪਿਆਰ ਕਰਦਾ ਹੈ। ਮੈਂ ਕਿਵੇਂ ਕਹਾਂ ਕਿ ਉਹ ਘਰ ਹੀ ਬੈਠਾ ਰਹੇ।

ਅਸੀਂ ਗੱਲੀਂ ਬਾਤੀਂ ਰਾਤੀ 5.30 ਵਜੇ ਭਜਨ ਕਰਨ ਬੈਠੀ ਹੋਈ ਸੰਗਤ ਵਿਚ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿਚ ਆ ਬੈਠੇ। ਪੌਣੇ ਛੇ ਵਜੇ ਸਤਿਗੁਰੂ ਜੀ ਵੀ ਸੇਵਕਾਂ, ਅੰਗ ਰਖਿਅਕਾਂ, ਸਕੱਤਰ ਅਤੇ ਮਨਚੰਦਾ ਨਾਲ ਪਹੁੰਚ ਗਏ ਤੇ ਫਿਰ ਸਭ ਕੁਝ ਹੀ ਸਮੇਂ ਸਿਰ ਹੁੰਦਾ ਗਿਆ।

## 7 ਮਾਰਚ 1982, ਐਤਵਾਰ
## ਨਵੀਂ ਦਿੱਲੀ

ਆਸਾ ਦੀ ਵਾਰ ਦਾ ਕੀਰਤਨ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਚ ਹੋਇਆ।

ਮੈਂ ਅਪਣੀ ਨੂੰਹ ਜੁਗਿੰਦਰ ਕੌਰ ਅਤੇ ਛੋਟੀ ਪੁਤਰੀ ਜਸਕਿਰਨ ਨਾਲ 10.30 ਵਜੇ ਦਿਨੇ ਸ੍ਰੀ ਹਰੀ ਪ੍ਰਤਾਪ ਨਿਵਾਸ ਪਹੁੰਚਾ। ਸੱਚੇ ਪਾਤਸ਼ਾਹ ਧੁਰ ਉਪਰਲੀ ਛੱਤੇ ਸਨ। ਉਪਰ ਗਏ ਤਾਂ ਸ੍ਰੀ ਸਤਿਗੁਰੂ ਜੀ ਅੰਦਰਲੀ ਪਉੜੀਆਂ ਦੀ ਛੱਤ ਨਾਲ ਇਕ ਵਿਛੇ ਹੋਏ ਮੰਜੇ ਉਤੇ ਬੈਠ ਕੇ ਧੁੱਪ ਸੇਕ ਰਹੇ ਸਨ। ਸੇਠ ਤ੍ਰਲੋਕ ਸਿੰਘ ਆਪ ਜੀ ਨਾਲ ਬਚਨ ਕਰ ਰਹੇ ਸਨ। ਪੁਆਂਦੀ ਵਾਲੇ ਪਾਸੇ ਡਾ: ਹਰਿਦਾਸ ਮਲ ਤੇ ਬਾਬੂ ਕਰਤਾਰ ਸਿੰਘ ਬੈਠੇ ਹੋਏ ਸਨ। ਸਾਹਵੇਂ ਸਫ਼ ਉੱਤੇ ਸ: ਸਵਰਨ ਸਿੰਘ ਸਿਆਨ। ਪੂਰਬਾ ਹੁਰੀਂ ਵੀ ਸਨ। ਥੋੜ੍ਹੇ ਚਿਰ ਪਿਛੋਂ ਯੂ.ਕੇ. ਵਿਚੋਂ ਰਾਤੀਂ ਹੀ ਆਏ ਸ. ਸੁਰਜੀਤ ਸਿੰਘ ਅਤੇ ਹੰਸਪਾਲ ਹਰਵਿੰਦਰ ਸਿੰਘ ਹੋਰੀਂ ਪਹੁੰਚ ਗਏ।

ਅੱਜ ਧੁੱਪ ਵਿਚ ਤੇਜ਼ੀ ਹੈ। ਵਲਾਇਤ ਵਾਲੇ ਵੀ ਅਨੁਭਵ ਕਰਦੇ ਹਨ ਕਿ ਜ਼ਰਾ ਤਲਖੀ ਹੈ ਧੁਪ ਵਿਚ। ਸਤਿਗੁਰੂ ਜੀ ਦੀ ਮੰਜੀ ਉਤੇ ਇਕ ਡੋਰੀ ਦੇ ਆਸਰੇ ਚੱਦਰ ਪਾ ਕੇ ਛਾਂ ਕੀਤੀ ਹੋਈ ਹੈ। ਹੌਲੀ ਹੌਲੀ ਸਿੰਘ ਏਥੇ ਵੀ ਇਕੱਤਰ ਹੋਣੇ ਸ਼ੁਰੂ ਹੋ ਗਏ। ਸਤਿਗੁਰੂ ਜੀ ਨੇ ਮੈਨੂੰ ਇਕ ਪੁਸਤਕ ਦਾ ਖਰੜਾ ਪਕੜਾਂਦਿਆਂ ਕਿਹਾ: ਇਹ 'ਜੀਵਨ ਪ੍ਰੀਤੀ' (ਚੰਡੀਗੜ੍ਹ) ਵਿਚ ਛਪਵਾਣਦਾ ਪ੍ਰਬੰਧ ਕਰੀਏ! 'ਸਤਿ ਬਚਨ' ਜੀ ਕਹਿ ਮੈਂ ਪੁਸਤਕ ਸੰਭਾਲ ਲਈ।

ਅੱਧੇ ਘੰਟੇ ਪਿਛੋਂ ਦੀਨ ਦਿਆਲ ਪਉੜੀਆਂ ਉਤਰ ਗਏ। ਹੇਠਾਂ ਸ. ਸ਼ਰਮ ਸਿੰਘ ਮਨਧੀਰ ਨਾਲ ਜਨਤਾ ਕਾਲੋਨੀ ਦੇ ਪ੍ਰਸਿੱਧ ਸੱਜਣ ਤ੍ਰਿਲੋਚਨ ਸਿੰਘ ਪ੍ਰਧਾਨ ਗੁਰਦੁਅਰਾ ਕਮੇਟੀ ਜਨਤਾ ਕਾਲੋਨੀ ਆਦਿ ਕੁਝ ਸਿੰਘ ਦਰਸ਼ਨਾਂ ਦੀ ਇੰਤਜ਼ਾਰ ਵਿਚ ਖਲੋਤੇ ਸਨ। ਇਹਨਾਂ ਨਾਲ ਲੋੜੀਂਦੀ ਗੱਲ ਬਾਤ ਕਰ, ਥੋੜ੍ਹਾ ਕੁ ਸਮਾਂ ਆਰਾਮ ਕੀਤਾ।

ਮੈਂ ਘੁੰਮਦੇ ਫਿਰਦੇ ਦੁਬਾਰਾ ਝਾਤ ਮਾਰੀ ਤਾਂ ਸੰਤ ਗੁਰਬਖਸ਼ ਸਿੰਘ ਖੁਰਾਣਾ, ਉਨ੍ਹਾਂ ਦੀ ਸੁਪਤਨੀ ਬੀਬੀ ਹਰਭਜਨ ਕੌਰ, ਉਨ੍ਹਾਂ ਦਾ ਬੇਟਾ ਸ. ਨਰਿੰਦਰ ਸਿੰਘ ਖੁਰਾਣਾ ਇਸਦੀ ਪਤਨੀ, ਗੁਰਬਖਸ਼ ਸਿੰਘ ਜੀ ਦੀ ਪੁਤਰੀ ਤੇ ਜੁਆਤਰਾ ਪ੍ਰੀਤਮ ਸਿੰਘ ਇਹ ਵੀ ਦਰਸ਼ਨਾਂ ਦੀ ਤਲਬ ਦੇ ਪਿਆਸੇ ਉਡੀਕਦੇ ਪਏ ਸਨ।

ਅਜਿਹੇ ਸਮੇਂ ਸਕੱਤਰ ਤਰਸੇਮ ਸਿੰਘ ਨੂੰ ਪਉੜੀਆਂ ਦਾ ਉਤਰਾਅ ਚੜ੍ਹਾਅ ਕਾਫ਼ੀ ਰਹਿੰਦਾ ਹੈ।

ਅਸੀਂ ਥੋੜ੍ਹਾਂ ਸਮਾਂ ਅਜਮਲ ਖਾਂ ਰੋਡ ਤੇ ਫਿਰਨ ਤੁਰਨ ਗਏ ਤਾਂ ਵਲਾਇਤੋਂ ਆਏ ਸ. ਸਵਰਨ ਸਿੰਘ ਸਿਆਨ ਨੇ ਦੱਸਿਆ ਕਿ ਸੇਠ ਜੀ ਦੀ 1-6/ਬੀ ਪੂਸਾ ਰੋਡ ਕੋਠੀ ਦੇ ਚੜ੍ਹਦੇ ਪਾਸੇ ਸ. ਸੁਰਿੰਦਰ ਸਿੰਘ ਮਨਚੰਦਾ ਨੇ ਕੋਠੀ ਖਰੀਦ ਲਈ ਹੈ। ਉਹਦੀ ਰੀਸ ਹੈ ਕਿ ਸਤਿਗੁਰੂ ਜੀ ਵਾਸਤੇ ਵਧੀਆ ਨਿਵਾਸ ਬਣਾ ਕੇ ਉਸ ਨੂੰ ਸੇਠ ਜੀ ਵਾਂਗ ਬਣਾ ਫਬਾ ਕੇ ਰਖੇ।

ਅੱਜ ਪੰ: ਗੋਪਾਲ ਸਿੰਘ ਹੁਰਾਂ ਦੱਸਿਆ ਕਿ ਉਨ੍ਹਾਂ ਦੇ ਸਪੁਤਰ ਜਗਮੋਹਣ ਸਿੰਘ ਟ੍ਰੇਡਰਜ਼ ਬੈਂਕ ਦਾ ਮੈਨੇਜਰ ਬਣਾ ਕੇ ਲੁਧਿਆਣੇ ਭੇਜਿਆ ਜਾ ਰਿਹਾ ਹੈ। ਇਸ ਨਾਲ ਉਹਨਾਂ ਦੇ ਤੇ ਪੁੱਤਰ ਦੇ ਸੁਖ ਵਧ ਜਾਣਗੇ।

ਇਕ ਵਾਰ ਸੇਠ ਜੀ ਨਾਲ ਟ੍ਰੇਡਰਜ਼ ਬੈਂਕ ਦੇ ਚੇਅਰਮੈਨ ਸ੍ਰੀ ਜੈਨ ਵੀ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ।

ਬਾਅਦ ਦੁਪਹਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਫਿਰ ਉਪਰਲੀ ਛੱਤੇ ਦਰਸ਼ਨ ਦਿਤੇ।

## ਜਸਵੰਤ ਸਿੰਘ ਦਰਜ਼ੀ ਦਾ ਕਾਕਾ

ਮੈਨੂੰ ਤੇ ਸ. ਸਵਰਨ ਸਿੰਘ ਸਿਆਨ ਨੂੰ ਸੰਤ ਜਸਵੰਤ ਸਿੰਘ ਦਰਜ਼ੀ ਮਿਲ ਗਿਆ। ਉਹ ਇਹਨੀਂ ਦਿਨੀਂ ਬੜਾ ਪਰੇਸ਼ਾਨ ਰਿਹਾ ਹੈ। ਉਸਦੇ ਬਚੇ ਬਲਵਿੰਦਰ ਸਿੰਘ (14) ਨੂੰ ਹਾਰਟ ਅਟੈਕ ਹੋ ਚੁਕਾ ਹੈ ਜਾਂ ਕਹੋ ਕਿ ਕੋਈ ਹੋਰ ਦਿਲ ਨਾਲ ਸੰਬੰਧਤ ਹੈ। ਕਦੇ ਕੋਈ ਨਾੜ ਮੁੜ ਜਾਂਦੀ ਹੈ, ਕਦੇ ਕੁਝ ਹੋਰ ਹੋ ਜਾਂਦਾ ਹੈ। ਕੁਝ ਨ ਕੁਝ ਹੁੰਦਾ ਹੀ ਰਹਿੰਦਾ ਹੈ। ਦਵਾਈਆਂ ਖਾਣ ਨਾਲ ਕੁਝ ਫਰਕ ਵੀ ਪੈ ਜਾਂਦਾ ਹੈ।

ਕੱਲ੍ਹ ਬੱਚੇ ਨੂੰ ਵਲਿੰਗਡਨ ਹਸਪਤਾਲ ਦਾਖਲ ਕਰਵਾਇਆ ਗਿਆ। ਲੈ ਜਾਣ ਲਗੇ ਬੱਚੇ ਨੇ ਅਪਣੀ ਮਾਂ ਨੂੰ ਤਰਲੇ ਭਰੀ ਆਵਾਜ਼ ਵਿਚ ਕਿਹਾ: ਮਾਂ, ਮੈਨੂੰ ਅੱਜ ਸਫ਼ੈਦ ਕੱਪੜੇ ਪਾ ਦਿਓ ਤੇ ਕਿਰਪਾ ਕਰਕੇ, ਸਤਿਗੁਰੂ ਜੀ ਨੂੰ ਅਰਜ਼ ਕਰਕੇ ਮੈਨੂੰ ਦਰਸ਼ਨ ਵੀ ਕਰਵਾ ਦਿਓ। ਮੈਂ ਵਾਪਸ ਘਰ ਆ ਨਹੀਂ ਸਕਣਾ। ਦਰਸ਼ਨ ਕੀਤੇ ਬਿਨਾ ਮਰਨਾ ਨਹੀਂ ਚਾਂਹਦਾ।

ਮਾਂ-ਬਾਪ ਅਜਿਹੀ ਲਿਲ੍ਹਕੜੀ ਸੁਣ ਕੇ ਆਪ ਰੋਣ ਹਾਕੇ ਹੋ ਗਏ। ਉਹਨਾਂ ਦੇ ਹੌਂਸਲੇ ਟੁੱਟ ਗਏ ਪਰ ਉਹ ਜਿਵੇਂ ਕਿਵੇਂ ਮਨ ਤਕੜਾ ਕਰ ਵਾਲਿੰਗ.... ਹਸਪਤਾਲ ਲੈ ਗਏ। ਰਾਤੀਂ ਹਸਪਤਾਲ ਜਾਣ ਲਗਿਆਂ ਤਾਂ ਉਹ ਮਜਬੂਰ ਸਨ। ਅੱਜ ਜਦੋਂ ਇਹਨਾਂ ਅਰਜ਼ ਕੀਤੀ ਸਤਿਗੁਰੂ ਜੀ ਬੱਚੇ ਨੂੰ ਧਰਵਾਸ ਦੇ ਧੀਰਜ ਦੇਣ ਹਿਤ ਤੁਰਤ ਤਿਆਰ ਹੋ ਪਏ। ਫਿਰ ਦੱਸਿਆ ਗਿਆ ਕਿ ਹਸਪਤਾਲ ਵਿਚ ਮਿਲਣ ਵਾਲੇ 3 ਵਜੇ ਤੋਂ ਪਿਛੋਂ ਜਾ ਸਕਦੇ ਹਨ।

ਅਜ ਸਤਿਗੁਰੂ ਜੀ ਸਮਾਂ ਆਰਾਮ ਕਰਦਿਆਂ ਤੇ ਕੁਝ ਨੇੜੇਦਿਆਂ ਵਿਅਕਤੀਆਂ ਨਾਲ ਗੱਲ ਬਾਤ ਕਰਦਿਆਂ ਬੀਤਿਆ। 3 ਵਜੇ ਲਉਢੇ

ਪਹਿਰ ਦੇ ਦੀਵਾਨ ਦੀਆਂ ਤਿਆਰੀਆਂ ਅੱਜ ਪ੍ਰੇਮ ਨਗਰ ਵਿਚ ਕਿਸੇ ਪ੍ਰੇਮੀ ਘਰ ਹੋਈਆਂ। ਇਸ ਤੋਂ ਪਹਿਲਾਂ ਕ੍ਰਿਪਾ ਨਿਧਾਨ ਨੇ ਬਲਵਿੰਦਰ ਸਿੰਘ ਨੂੰ ਵਲਿੰਗਡਨ ਜਾ ਕੇ ਦਰਸ਼ਨ ਦਿਤੇ।

<u>ਮੈਂ ਤਾਂ ਕੋਠੀਓਂ ਹੀ ਰਾਜੌਰੀ ਨੂੰ ਪਰਤ ਪਿਆ।</u>

ਅਚਾਨਕ ਪ੍ਰੋਗਰਾਮ ਤਬਦੀਲ ਹੋ ਗਏ ਹਨ। ਹੁਣ ਦੀਨ ਦਿਆਲ ਜੀ ਸਵੇਰੇ 8.3.82 ਨੂੰ 10 ਵਜੇ ਕਿਸੇ ਪ੍ਰਾਈਵੇਟ ਜਹਾਜ਼ ਦੁਆਰਾ ਬ੍ਰੇਲੀ ਜਾਣਗੇ। ਸਵੇਰੇ ਮਾਤਾ ਜੀ, ਬੀਬਾ ਜੀ ਆਦਿ ਸਤਿਗੁਰੂ ਜੀ ਵਾਲੀ ਗੱਡੀ ਤੇ ਯੂ.ਪੀ. ਦੇ ਗੋਲਾ ਫਾਰਮ ਨੂੰ ਚਲੇ ਗਏ।

## 8 ਮਾਰਚ 1982, ਸੋਮਵਾਰ
## ਨਵੀਂ ਦਿੱਲੀ

ਆਸਾ ਦੀ ਵਾਰ ਦਾ ਕੀਰਤਨ ਤੇ ਸਤਿਗੁਰੂ ਜੀ ਦੇ ਦਰਸ਼ਨ ਨਾਮਧਾਰੀ ਧਰਮਸ਼ਾਲਾ ਵਿੱਚ ਹੋਏ।

ਮੈਨੂੰ ਸ. ਸੁਰਿੰਦਰ ਸਿੰਘ ਮਨਚੰਦਾ ਮਿਲਿਆ ਤਾਂ ਉਸ ਦੱਸਿਆ: ਅੱਜ ਸੱਚੇ ਪਾਤਸ਼ਾਹ 11 ਵਜੇ ਹੀ ਕਿਸੇ ਪ੍ਰਾਈਵੇਟ ਜਹਾਜ ਤੇ ਗਏ ਹਨ। ਅਗੋਂ ਗੁਰਮੁਖ ਸਿੰਘ ਗੱਡੀ ਲੈ ਕੇ ਆਇਆ ਹੋਇਆ ਸੀ, ਉਸਦੇ ਨਾਲ ਬੈਠ ਕੇ ਗੋਲਾ ਗੋਕਰਨ ਨਾਥ ਪਧਾਰੇ ਤੇ ਮਨਚੰਦਾ ਓਸੇ ਜਹਾਜ਼ ਤੇ ਵਾਪਸ ਆ ਗਿਆ।

ਸਾਡੇ (ਹਰਭਜਨ ਸਿੰਘ ਸਿਤਾਰ, ਬਲਜੀਤ, ਸੁਖਦੇਵ, ਮੋਹਣ, ਪਿੰਕੀ, ਭਾਈ ਨਿਹਾਲ ਸਿੰਘ, ਸਤਨਾਮ ਸਿੰਘ ਹਜ਼ੂਰੀ ਲਾਂਗਰੀ, ਗੁਰਤੇਜ ਸਿੰਘ ਸੇਵਕ, ਅਮਰ ਸਿੰਘ ਅੰਬਾ, ਸਤਨਾਮ ਸਿੰਘ ਰਮੇਸ਼ ਨਗਰ, ਸੰਤ ਸੁਖਦਰਸ਼ਨ ਸਿੰਘ ਆਰਕੀਟੈਕਟ ਤੇ ਇਹਨਾਂ ਸਤਰਾਂ ਦੇ ਲੇਖਕ) ਲਈ ਲਖਨਊ ਮੇਲ ਤੇ ਸੀਟਾਂ ਰੀਜ਼ਰਵ ਸਨ। ਜਦੋਂ ਸੰਤ ਸੁਖਦਰਸ਼ਨ ਸਿੰਘ ਦੀ ਅਗਵਾਈ ਹੇਠ ਨਵੀਂ ਦਿੱਲੀ ਰੇਲਵੇ ਸਟੇਸ਼ਨ ਤੇ ਪਹੁੰਚੇ ਤਾਂ ਡੇਢ ਦੋ ਦਰਜਨ ਨਾਮਧਾਰੀ ਹੋਰ ਵੀ ਏਸੇ ਗੱਡੀ ਤੇ ਸਵਾਰ ਸਨ। ਉਹ ਵੀ ਸਾਡੇ ਵਾਲੀਆਂ ਰੀਜ਼ਰਵ ਸੀਟਾਂ ਤੇ ਆ ਗਏ। ਬੁਖ਼ਾਰ ਨਾਲ ਘੁਲਦੇ ਪਿੰਕੀ, ਛੁਟਕਾਰਾ ਪਾ ਹਟੇ ਹਰਭਜਨ ਸਿੰਘ ਤੇ ਮੇਰੀ ਬਜ਼ੁਰਗੀ ਦਾ ਸਤਿਕਾਰ ਰਖਿਆ ਗਿਆ। ਸਾਡੇ ਸਭ ਦੇ ਖਿਆਲ ਤੇ ਸੇਵਾ ਦਾ ਮੌਕਾ ਸੰਤ ਮੋਹਣ ਸਿੰਘ ਨੂੰ ਮਿਲ ਗਿਆ।

## 9 ਮਾਰਚ 1982, ਮੰਗਲਵਾਰ
## ਗੋਲਾ ਗੋਕਰਨ ਨਾਥ (ਯੂ.ਪੀ.)

**ਪਹੁੰਚਣਾ ਸ਼ਾਹਜਹਾਨਪੁਰ**

3 ਵਜੇ ਸਵੇਰੇ ਜਾਗ ਖੁਲ੍ਹੀ ਤਾਂ ਸ੍ਰੀ ਮੋਹਣ ਸਿੰਘ ਸਪੁਤਰ ਸੰਤ ਪੂਰਨ ਸਿੰਘ ਭੈਣੀ ਸਾਹਿਬ ਸਭ ਨੂੰ ਸੁਚੇਤ ਕਰ ਰਿਹਾ ਸੀ: ਉਠੋ! ਸ਼ਾਹਜਹਾਨਪੁਰ ਆ ਗਿਆ ਹੈ। ਤਾਂ ਵੀ, ਕਰਦੇ ਕਰਾਂਦਿਆਂ 4.30 ਵਜ ਗਏ ਜ਼ਿਲ੍ਹਾ ਸ਼ਾਹ ਜਹਾਨਪੁਰ ਦੇ ਪਲ਼ੈਟ ਫਾਰਮ ਤੇ ਪੈਰ ਧਰਦਿਆਂ। ਰਿਕਸ਼ੇ ਲੈ ਕੇ ਬਸ ਸਟੈਂਡ ਤੇ ਗਏ ਤਾਂ ਸ. ਮਹਿੰਦਰ ਸਿੰਘ ਨਕੌੜਾ ਤੋਂ ਪਤਾ ਲਗਾ ਕਿ ਉਹ ਅਤੇ ਹੋਰ 1½ ਦਰਜਨ ਨਾਮਧਾਰੀ ਰਾਤ ਵਾਲੀ ਬਸ ਤੇ ਏਥੇ ਪੁਜੇ ਹਨ। ਇਹ ਰਾਤੀਂ 6 ਵਜੇ ਦਿੱਲੀਓਂ ਬਸ ਤੇ ਬੈਠੇ ਸਨ, 'ਪੂਰੇ 22 ਘੰਟਿਆਂ ਵਿਚ', ਮਹਿੰਦਰ ਸਿੰਘ ਹੁਰਾਂ ਦਸਿਆ: 'ਸਰਸੇ ਤੋਂ ਚਲਕੇ ਸ਼ਾਹਜਹਾਨਪੁਰ ਅਪੜਿਆ ਜਾ ਸਕਦਾ ਹੈ ਤੇ ਬੱਸ ਦੁਆਰਾ ਸਰਸੇ ਤੋਂ ਦਿੱਲੀ 22/- ਅਤੇ 34/- ਦਿੱਲੀਓਂ ਸ਼ਾਹਜਹਾਨਪੁਰ ਅਤੇ ਇਸ ਤੋਂ ਅੱਗੇ ਗੋਲਾ ਗੋਕਰਨ ਨਾਥ ਦੇ 6.50 ਰੁਪਏ ਕਿਰਾਇਆ ਹੈ।

ਇਕ ਬਸ ਤੇ ਜਿਵੇਂ ਅਸਾਂ ਕਬਜ਼ਾ ਹੀ ਕਰ ਲਿਆ। ਬਸ ਚਲੀ ਤਾਂ ਉਸ ਵਿਚ ਕੇਵਲ 5-7 ਹੀ ਲੋਕਲ ਸਵਾਰੀਆਂ ਸਨ। ਬਿਸਤਰਿਆਂ ਅਤੇ ਸਾਮਾਨ ਧਰਕੇ, ਪਹਿਲਾਂ ਸਾਡੀ ਬਸ ਕੋਠੀ, ਫਿਰ ਪੰਜਾਬੀ ਕਾਲੋਨੀ, ਫਿਰ ਬੰਗਲਾ ਜਿਥੇ ਸਤਿਗੁਰੂ ਜੀ ਦਾ ਡੇਰਾ ਸੀ ਅੰਤ ਅਸੀਂ ਸ੍ਰੀ

ਰਾਮਮੰਦਰ ਲਖਨਊ ਰੋਡ ਤੇ ਡੇਰੇ ਵਾਲੀ ਥਾਂ ਆਏ।

## ਗੋਲਾ ਗੋਕਰਨ ਨਾਥ ਵਿਚ ਹੋਲਾ ਪ੍ਰਬੰਧ

ਸਾਨੂੰ ਉਤਰਦਿਆਂ ਨੂੰ 9 ਵਜ ਗਏ। ਅਨਾਊਂਸਮੈਂਟ ਵਾਲ ਆਦਮੀ ਮੇਲਾ ਸਥਾਨ ਤੋਂ ਸ਼ਹਿਰ ਨੂੰ ਸੂਚਿਤ ਕਰਦਾ ਜਾ ਰਿਹਾ ਸੰ 9,10,11 ਅਤੇ 12 ਮਾਰਚ ਨੂੰ ਡਿਗਰੀ ਕਾਲਜ ਦੇ ਮੈਦਾਨ ਵਿਚ ਨਾਮਧਾਰੀ ਸੰਗਤਾਂ ਦਾ ਹੋਲਾ ਮਹੱਲਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ਹੋ ਰਿਹਾ ਹੈ। ਜਿਸ ਵਿਚ ਭਾਰਤ ਦੇ ਗ੍ਰਹਿਮੰਤਰੀ ਗਿਆਨੀ ਜ਼ੈਲ ਸਿੰਘ ਤੇ ਯੁਵਾ ਨੇਤਾ ਸ੍ਰੀ ਰਾਜੀਵ ਗਾਂਧੀ ਭਾਗ ਲੈ ਰਹੇ ਹਨ।

ਅਤੇ ਜਦੋਂ ਅਸੀਂ ਨਹਾ ਧੋ ਕੇ ਲੰਗਰ ਵਲ ਹੋਏ ਤਾਂ ਪਤਾ ਲਗਾ ਕਿ ਸੰਤ ਨਗਰ, ਜੀਵਨ ਨਗਰ ਦਾ ਇਲਾਕਾ ਸੇਵਾ ਲਈ ਏਥੇ ਡਟਿਆ ਹੋਇਆ ਹੈ। ਕਾਹੀ ਸਰਕੜੇ ਦੇ ਓਹਲੇ ਨਾਲ ਸੋਧੀਆਂ ਦਾ ਲੰਗਰ, ਖੁਲ੍ਹੇ ਪਰਸ਼ਾਦਿਆਂ ਦਾ ਪ੍ਰਬੰਧ ਕੀਤਾ ਗਿਆ ਹੈ। ਘਰਾਂ, ਨਾਲ ਹੀ ਡਿਗਰੀ ਕਾਲਿਜ ਦੇ ਮੈਦਾਨ ਵਿਚ 10,000 ਬੰਦਿਆਂ ਦੇ ਬੈਠਣ ਹਿਤ ਪੰਡਾਲ ਜਿਸਦਾ ਬਹੁਤਾ ਹਿੱਸਾ ਰੇਨ ਪਰੂਫ਼ (ਮੀਂਹ ਤੋਂ ਬਚਾਉ) ਤਿਆਰ ਕੀਤਾ ਗਿਆ ਹੈ। ਇਸਦੇ ਸੱਜੇ ਪਾਸੇ 200 ਤੰਬੋਟੀਆਂ ਅਤੇ ਜੋੜੇ ਬਿਸਤਰ ਆਦਿ ਰੱਖਣ ਲਈ ਵੱਖਰੀਆਂ ਕਨਾਤਾਂ ਲਾਈਆਂ ਗਈਆਂ ਹਨ। ਇਹ ਸਾਰਾ ਇੰਤਜ਼ਾਮ ਲਖਨਊ ਰੋਡ ਤੇ ਹੈ। ਕਾਲਿਜ ਦੇ ਕਮਰੇ ਅਤੇ ਖੇਤਰ 4 ਦਿਨ ਅਪਣੇ ਅਧੀਨ ਰਖਣ ਲਈ ਹੋਲਾ ਪ੍ਰਬੰਧਕਾਂ ਨੇ 5000/- ਕਾਲਿਜ ਕਮੇਟੀ ਨੂੰ ਦਿਤਾ ਹੈ।

ਇਲਾਕ਼ੇ ਦੇ ਕਿਸੇ ਸੱਜਣ ਨੇ ਇਹ ਵੀ ਦੱਸਿਆ ਕਿ ਕਿਸਾਨਾਂ ਤੋਂ ਪ੍ਰਤੀ ਏਕੜ 200/- ਅਤੇ ਗ਼ੈਰ ਕਾਸ਼ਤਕਾਰਾਂ ਤੋਂ ਹਸਬਿ ਤੌਫ਼ੀਕ ਲਈ ਗਈ ਹੈ ਅਤੇ ਹੋਲੇ ਦੇ ਪੰਡਾਲ ਆਦਿ ਉਸਾਰਨ ਵਿਚ ਕਠਿਨਾਈਆਂ ਵੀ ਬਹੁਤ ਆਈਆਂ।

## ਸ. ਸੇਵਾ ਸਿੰਘ ਨਾਮਧਾਰੀ ਏਸੈਂਸੀਜ਼

ਚਲਦੇ ਚਲਦੇ ਅਸੀਂ ਸ. ਸੇਵਾ ਸਿੰਘ-ਪਵਨਜੀਤ ਕੌਰ ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ ਪਾਸ ਜਾ ਪਹੁੰਚੇ। ਸ. ਸੇਵਾ ਸਿੰਘ ਨੇ ਦੱਸਿਆ: ਏਥੇ ਤੰਬੂ ਤੰਬੋਟੀਆਂ ਅਤੇ ਪੰਡਾਲ ਆਦਿ ਲਗਵਾਣ ਦੀ ਸੇਵਾ ਸਤਿਗੁਰੂ ਜੀ ਨੇ ਮੈਨੂੰ ਬਖਸ਼ੀ ਹੈ। ਪ੍ਰੰਤੂ ਯੂ.ਪੀ. ਵਿਚ ਟ੍ਰਕ ਮਾਲਕਾਂ ਦੀ ਹੜਤਾਲ ਹੋਣ ਕਰਕੇ ਕੋਈ ਟ੍ਰਕ ਵੀ ਯੂ.ਪੀ. ਵਿਚ ਆ ਜਾ ਨਹੀਂ ਸੀ ਸਕਦਾ। ਮਾਟਾਡੋਰਾਂ ਵਾਲੇ 1000/- 1000/- ਰੁਪਏ ਮੰਗਦੇ ਸਨ ਅਤੇ 7-8 ਮੈਟਾਡੋਰਾਂ ਬਿਨਾ ਸਰਦਾ ਨਹੀਂ ਸੀ। ਸਤਿਗੁਰੂ ਜੀ ਨੇ ਆਗਿਆ ਕੀਤੀ ਕਿ ਜਿੰਨਾ ਵੀ ਕੋਈ ਲੈਂਦਾ ਹੈ, ਦੇ ਕੇ ਤੰਬੂ-ਕਨਾਤਾਂ-ਤੇ ਸਾਏਬਾਨ ਲੈ ਚਲੋ। ਅੰਤ ਨੂੰ ਸਤਿਗੁਰਾਂ ਨਾਮਧਾਰੀ ਟ੍ਰਕ ਮਾਲਕਾਂ ਨੂੰ ਹੁਕਮ ਕੀਤਾ ਤੇ ਨਾਲ ਹਥਿਆਰਬੰਦ ਸਿੰਘ ਭੇਜੇ ਫੇਰ ਸਾਡੀ ਵਾ ਵਲ ਨਹੀਂ ਕਿਸੇ ਵੇਖਿਆ। ਸਾਡਾ ਮਹਿੰਦਰ ਸਿੰਘ ਜੋ ਯੂ.ਪੀ., ਬਿਹਾਰ, ਬੰਗਾਲ ਆਦਿ ਸੂਬਿਆਂ ਦਾ ਮੁੰਤਜਿਮ ਹੈ, ਨੇ ਹੀ ਲਖਨਊ, ਬ੍ਰੇਲੀ, ਕਾਨਪੁਰ ਆਦਿ ਤੋਂ ਵੰਝ ਵਾਂਸ ਆਦਿ ਇਕੱਠੇ ਕਰਕੇ, ਮਸਾਂ ਹੀ ਵੇਲੇ ਸਿਰ ਤਿਆਰੀ ਕਰਵਾ ਸਕਿਆ।

## ਸ. ਸੇਵਾ ਸਿੰਘ ਛੱਤਰਪੁਰ ਵਾਲੇ

ਇਹਨਾਂ ਤੋਂ ਚਲਕੇ ਲੰਗਰ ਵਾਲੇ ਪਾਸੇ ਆ ਰਹੇ ਸਾਂ ਕਿ ਸ. ਸੇਵਾ ਸਿੰਘ ਛਤਰ ਪੁਰ ਤੇ ਉਹਨਾਂ ਦੀ ਸੁਪਤਨੀ ਬੀਬੀ ਲਾਜੋ ਮਿਲ ਪਏ। ਅੱਜ ਖੁੱਲ੍ਹੀ ਖਿਲਰੀ ਦਾੜ੍ਹੀ ਦੇ ਦੀਦਾਰੇ ਹੋਏ। ਮੈਂ ਆਖਿਆ: ਅੱਜ ਤਾਂ ਬੜਾ ਪ੍ਰਕਾਸ਼ ਕੀਤਾ ਹੋਇਆ ਜੇ? ਖਿੜ ਖਿੜ ਹਸ ਪਏ। ਕਹਿਣ ਲਗੇ: ਸਤਿਗੁਰੂ ਅੰਤਰਜਾਮੀ ਹੈ। ਮੈਂ ਘਰੋਂ ਤੁਰਨ ਲਗਿਆਂ ਸੋਚ ਲਿਆ ਸੀ ਕਿ ਜੇ ਐਤਕਾਂ ਸਤਿਗੁਰਾਂ ਦਾੜ੍ਹੀ ਖੋਲ੍ਹਣ ਵਾਸਤੇ ਆਗਿਆ ਕੀਤੀ, ਓਸੇ ਵੇਲੇ ਖੋਲ ਦਿਆਂਗਾ। ਅਗੇ ਆਪ ਜੀ ਨੇ ਮੈਨੂੰ ਦਾੜ੍ਹੀ ਬਾਰੇ ਕਦੇ ਕੁਝ ਨਹੀਂ ਸੀ ਕਿਹਾ। ਹੁਣ ਜਦੋਂ ਅਸੀਂ ਦਰਸ਼ਨਾਂ ਨੂੰ ਗਏ ਤਾਂ ਹਜ਼ੂਰ ਨੇ ਪਹਿਲਾ ਹੁਕਮ ਹੀ ਇਹੋ ਕੀਤਾ: ਸੇਵਾ ਸਿੰਘ ਖੋਲ੍ਹ, ਛਡ ਹੁਣ ਬੜਾ

ਚਿਰ ਦਾੜੀ ਬੰਨ੍ਹ ਲਈ ਉ। ਮੈਂ ਤੁਰਤ ਆਗਿਆ ਦਾ ਪਾਲਣ ਕੀਤਾ ਤੇ ਅਰਜ਼ ਕੀਤੀ: ਐਤਕਾਂ ਆਪ ਨੇ ਮੇਰਾ ਮਨ ਵੀ ਪਹਿਲਾਂ ਹੀ ਤਿਆਰ ਕਰ ਦਿੱਤਾ ਸੀ। ਹੁਣ ਦਾੜ੍ਹਾ ਖੁਲ੍ਹਾ ਹੀ ਰਹੇਗਾ।

ਅਤੇ ਹੱਸਦੇ ਹੱਸਦੇ ਉਹ ਅਗੇ ਵਧ ਗਏ।

## ਸੰਤ ਹਰਬੰਸ ਸਿੰਘ ਘੁੱਲਾ

ਇਸ ਪਰਥਾਇ ਮੇਰੇ ਨਾਲ ਦੇ ਹਰਭਜਨ ਸਿੰਘ ਸਿਤਾਰ ਨੇ ਤੁਰੇ ਆਉਂਦਿਆਂ ਸ੍ਰੀ ਹਰਬੰਸ ਸਿੰਘ ਘੁੱਲੇ ਦੀ ਇਕ ਹੱਡ ਬੀਤੀ ਸੁਣਾਈ: ਹਰਬੰਸ ਸਿੰਘ ਘੁੱਲੇ ਨੇ ਇਕ ਮੇਲੇ ਵਿਚ ਦੀਵਾਨ ਵਿਚ ਕੀਰਤਨ ਹਿਤ ਬੈਠਣ ਲਗੇ ਸੋਚਿਆ– ਤਾਂ ਮੰਨਾ ਜੁ ਇਹ ਸਚਮੁਚ ਦੇ ਸਤਿਗੁਰੂ ਨੇ, ਜੇ ਅੱਜ ਇਹ ਜੋ ਮੇਰੇ ਮਨ ਵਿਚ ਸ਼ਬਦ ਹੈ, ਉਹੋ ਸੁਣਾਨ ਲਈ ਕਹਿਣ ਤਾਂ! ਸਤਿਗੁਰੂ ਜੀ ਨੇ ਸਚਮੁਚ ਹੀ ਓਸੇ ਸ਼ਬਦ ਦਾ ਜ਼ਿਕਰ ਕਰਕੇ ਗਾਉਣ ਦੀ ਆਗਿਆ ਕੀਤੀ।

ਮਨ ਏ ਨ, ਛੇਤੀ ਕੀਤਿਆਂ ਪਤੀਜਦਾ ਨਹੀਂ। ਦੂਜੇ ਦਿਨ ਵੀ ਓਸੇ ਤਰ੍ਹਾਂ ਹੀ ਚਿਤਵਨਾ ਕਰ ਲਈ। ਅੱਜ ਵਾਲਾ ਸ਼ਬਦ ਗਾਉਣ ਲਈ ਕਹਿਣ ਤਾਂ ਗੱਲ ਵੇ। ਸਤਿਗੁਰੂ ਜੀ ਨੇ ਘੁੱਲੇ ਦੇ ਬੈਠਦਿਆਂ ਹੀ ਓਸੇ ਸ਼ਬਦ ਨੂੰ ਗਾਉਣ ਦੀ ਆਗਿਆ ਕੀਤੀ। ਅਤੇ ਮਜ਼ੇਦਾਰ ਗੱਲ ਇਹ ਕਿ ਤੀਜੇ ਦਿਨ ਵੀ ਓਸੇ ਸ਼ਬਦ ਦਾ ਹੁਕਮ ਹੋਇਆ ਜੁ ਘੁੱਲੇ ਨੇ ਚਿਤਵਿਆ ਸੀ। ਘੁੱਲੇ ਨੂੰ ਤਾਂ ਜਿਵੇਂ ਇਹ ਬਿਮਾਰੀ ਲਗ ਗਈ। ਜਦੋਂ ਘੁੱਲੇ ਦਾ ਚੌਥੇ ਦਿਨ ਵੀ ਜੀ ਕੀਤਾ, ਸਤਿਗੁਰੂ ਜੀ ਬੋਲੇ ਹੀ ਨਹੀਂ।

## ਸਿਮਰਨ ਸਮਾਂ ਪਹਿਲੇ ਦਿਨ ਦਾ

2 ਤੋਂ 3 ਤਕ ਨਾਮ ਸਿਮਰਨ ਦਾ ਸਮਾਂ ਨਿਰਧਾਰਤ ਸੀ ਪਰ ਅੱਜ 15 ਮਿੰਟ ਪਛੇਤ ਹੋ ਗਈ। ਇਸ ਕਾਰਨ ਮੈਂ ਵੀ ਅਰਦਾਸ ਸਮੇਂ ਸ਼ਾਮਲ ਹੋ ਸਕਿਆ। ਨਾਮ ਸਿਮਰਨ ਦੀ ਅਰਦਾਸ ਉਪਰੰਤ ਠਾਕੁਰ ਦਲੀਪ ਸਿੰਘ ਜੁ ਕੈਮਰਿਆਂ ਨਾਲ ਲੈਸ ਕੁਛ ਜ਼ਰੂਰੀ ਚਿਤਰ ਲੈ ਰਹੇ

ਸਨ, ਨੇ ਮੈਨੂੰ ਦੱਸਿਆ: ਇਸ ਹੋਲੇ ਵਿਚ ਮੁਖ ਰੋਲ ਤੇ ਵਡੀ ਮਿਹਨਤ ਤਾਂ ਠਾਕੁਰ (ਉਦੈ ਸਿੰਘ) ਜੀ ਨੇ ਹੀ ਕੀਤੀ ਹੈ। ਪੰਡਾਲ ਤਿਆਰੀ ਤੇ ਜੋ ਮੁਸ਼ਕਲਾਂ ਆਈਆਂ ਉਹ ਵੀ ਕਦੇ ਨਹੀਂ ਆਈਆਂ ਪ੍ਰੰਤੂ ਸਤਿਗੁਰੂ ਜੀ ਦੀ ਕਿਰਪਾ ਨੇ ਸਭ ਕੰਮ ਰਾਸ ਕਰ ਦਿਤੇ ਹਨ। ਹੁਣ ਹੋਲਾ ਸ਼ੁਰੂ ਕਰਨ ਵਿਚ ਕੋਈ ਕਠਿਨਾਈ ਨਹੀਂ।

ਸੰਤ ਖਜ਼ਾਨ ਸਿੰਘ-ਹਰਬੰਸ ਸਿੰਘ ਰਾਗੀ ਦੇ ਕੀਰਤਨ ਤੋਂ ਪਹਿਲੋਂ ਵੀ ਕਰਾਮਾਤ ਹੋ ਗਈ। ਸੰਤ ਸੁਜਾਨ ਸਿੰਘ ਸੰਤ ਹਰਭਜਨ ਸਿੰਘ ਸਿਤਾਰ ਨੂੰ ਆਗ੍ਰਹਿ ਕਰ ਰਿਹਾ ਸੀ ਕਿ ਉਸਨੂੰ ਇਕ ਸ਼ਬਦ ਪੜ੍ਹਨ ਦਾ ਅਵਸਰ ਦਿਤਾ ਜਾਇ। ਹਰਭਜਨ ਸਿੰਘ ਨੇ ਕਿਹਾ: ਕੋਈ ਗੱਲ ਨਹੀਂ, ਸੰਤ ਖਜ਼ਾਨ ਸਿੰਘ ਤੋਂ ਆਗਿਆ ਲੈ ਦਿਆਂਗੇ, ਉਹੋ ਮੁਖੀ ਹੈ ਦੀਵਾਨ ਵਿਚ। ਅਤੇ ਜਦੋਂ ਅੱਜ ਰਾਗੀਆਂ ਦੇ ਕੀਰਤਨ ਦਾ ਸਮਾਂ ਆਇਆ, ਸਤਿਗੁਰੂ ਜੀ ਨੇ ਸੁਜਾਨ ਸਿੰਘ ਨੂੰ ਵੇਖ ਕੇ ਇਸ਼ਾਰਾ ਕੀਤਾ ਇਕ ਸ਼ਬਦ ਤੂੰ ਗਾਉਂ ਤੇ ਸੁਜਾਨ ਸਿੰਘ ਦੀ ਬਿਨਾ ਕਿਸੇ ਨੂੰ ਕੁਝ ਵੀ ਕਹਿਣ ਦੇ ਮਨੋਕਾਮਨਾ ਪੂਰਨ ਹੋ ਗਈ। ਸੰਤ ਸੁਜਾਨ ਸਿੰਘ ਨੇ ਰਾਗ ਆਸਾਵਰੀ ਫਿਰ ਦਸਮੇਸ਼ ਜੀ ਦਾ ਸਵੈਯਾ ਗੰਵਿਆਂ: **ਮਾਘ ਬਤੀਤ ਭਈ ਰੁਤ ਫਾਗਨ ਆਇ ਗਈ ਸਭ ਖੇਲਤ ਹੋਰੀ।** ਅਤੇ ਫਿਰ ਦੋ ਸ਼ਬਦ ਅਪਣੇ ਰਾਗੀਆਂ ਤੋਂ ਸੁਣਕੇ 4 ਵਜੇ ਪੂਰੇ ਅਪਣੇ ਡੇਰੇ ਰੈਸਟ ਹਾਊਸ ਪੀ.ਡਬਲਿਊ.ਡੀ. ਨੂੰ ਚਲੇ ਗਏ।

ਏਧਰ ਹੋਲੇ ਦੇ ਮੰਚ ਤੇ ਪੰ: ਗੋਪਾਲ ਸਿੰਘ ਹੁਰਾਂ ਸੰਗਤ ਨੂੰ ਕੁਛ ਹਦਾਇਤਾਂ ਕੀਤੀਆਂ ਕਿ ਕੀ ਕਰਨਾ ਹੈ ਤੇ ਕੀ ਨਹੀਂ ਕਰਨਾ। ਅੱਜ ਏਸ ਵੇਲੇ ਤਕ ਪੰਡਾਲ ਵਿਚ ਕੇਵਲ 2000 ਨਾਮਧਾਰੀ ਹਾਜ਼ਰ ਸਨ।

ਅੱਜ ਦਿਨੇ ਸੰਤ ਦਲੀਪ ਸਿੰਘ ਸੰਤ ਨਗਰ ਅਪਣੇ ਜਥੇ ਨਾਲ ਹੋਲੀ ਦੇ ਕਾਰਨ ਕਾਰਜ ਤੇ ਅਪਣੇ ਦੀਵਾਨ ਦੀ ਟੇਕ ਰੱਖੀ। ਅਤੇ ਰਾਤੀਂ 6.30 ਤੋਂ 9.30 ਤਕ ਭਗਵਾਨ ਜੀ, ਸ਼ੇਰ ਸਿੰਘ ਜਥੇਦਾਰ ਭੜੋਲਿਆਂ ਵਾਲੀ (ਸਰਸਾ) ਦਾ ਜਥਾ ਅਤੇ ਸ. ਹਰਜੀਤ ਸਿੰਘ ਜਥੇਦਾਰ

ਦਾ ਕੀਰਤਨ ਹੋਵੇਗਾ।

"ਮੇਲੇ ਵਿਚ ਹਰ ਤਰ੍ਹਾਂ ਦਾ ਪ੍ਰਬੰਧ ਮੌਜੂਦ ਹੈ।" ਸ਼ਹਿਰ ਦਾ ਇਕ ਸਟਾਲ ਵਾਲਾ ਭਾਈ ਨਾਲ ਦੇ ਦੁਕਾਨਦਾਰ ਨੂੰ ਦੱਸ ਰਿਹਾ ਸੀ। "ਇਨ ਕੀ ਮਿਠਾਈ ਕੀ ਦੁਕਾਨ ਚਲਤੀ ਹੈ। ਦੇਸੀ ਘੀ ਕੀ ਜਲੇਬੀ ਨਿਕਲਤੀ ਹੈ। 4/- ਕੀ ਏਕ ਪਾਉ ਬੇਚਤੇ ਹੈਂ। ਲੰਗਰ ਇਨਕਾ ਫ੍ਰੀ ਚਲਤਾ ਹੈ, ਜਿਸਕਾ ਜੀ ਚਾਹੇ ਖਾਏ, ਬੇਸ਼ਕ ਹਮ ਭੀ ਜਾਏਂ ਭਰ ਪੇਟ ਖਾਨੇ ਕੋ ਮਿਲੇਗਾ।" ਦੂਸਰਾ ਬੋਲ ਰਿਹਾ ਸੀ।

ਸਤਿਗੁਰੂ ਜੀ ਦੇ ਬੰਗਲੇ ਵਿਚ ਜਾਣ ਦੀ ਮਨਾਹੀ ਹੈ ਤਾਕਿ ਆਪ ਜੀ ਅਪਣੀ ਸੇਹਤ ਚੰਗੀ ਤਰ੍ਹਾਂ ਬਹਾਲ ਕਰ ਸਕਣ।

ਸੰਗਤ ਦੇ ਰਾਤੋ ਰਾਤ ਆਉਣ ਦੀ ਉਮੀਦ ਕੀਤੀ ਜਾ ਰਹੀ ਹੈ। ਦਿਨ ਭਰ ਕੜਾਕੇ ਦੀ ਧੁੱਪ ਨੇ ਹੌਂਸਲਾ ਬਨਾ ਦਿਤਾ ਹੈ ਕਿ ਹੋਲਾ ਓਪਰੀ ਥਾਂ ਵੀ ਅੱਛੀ ਤਰ੍ਹਾਂ ਹੋ ਜਾਵੇਗਾ।

## 10 ਮਾਰਚ 1982, ਬੁਧਵਾਰ
## ਹੋਲਾ, ਗੋਲਾ ਗੋਕਰਨ ਨਾਥ, ਯੂ.ਪੀ.

ਰਾਤ ਠੰਢ ਕਾਫ਼ੀ ਸੀ। ਦੋ ਕੰਬਲਾਂ ਇਕ ਗਰਮ ਚੱਦਰ ਵਿਚ ਵੀ ਨਿੱਘ ਨਹੀਂ ਆਇਆ। ਮੇਰੇ ਨਾਲ ਆਏ ਸੰਗੀਤ ਸਿਖਿਆਰਥੀਆਂ ਤੇ ਹਰਭਜਨ ਸਿੰਘ ਸਿਤਾਰ ਹੁਰਾਂ ਦਾ ਡੇਰਾ, ਸ੍ਰੀ ਰਾਮ ਮੰਦਰ ਜੋ ਕਿ ਮੇਲੇ ਵਾਲੀ ਥਾਂ ਦੇ ਨਜ਼ਦੀਕ ਹੀ, ਲਗਾ। ਇਕ ਕਮਰਾ ਸਾਨੂੰ ਅਲਾਟ ਸੀ।

ਜਦੋਂ ਰਾਤੀਂ ਪਿਸ਼ਾਬ ਕਰਨ ਲਈ ਉਠਿਆ, ਅਸਮਾਨ ਕਹਿਰ ਵਿਚ ਸੀ। ਹਵਾ ਤੇਜ਼ ਸੀ ਤੇ ਜਾਪਦਾ ਸੀ ਕਰੋਪ ਹੋਏ ਬੱਦਲ ਹੋਲਾ ਬੇਰਸ ਕਰਨਗੇ ਹੀ। ਪਰ ਧੰਨ ਨਾਮਧਾਰੀ। ਬਿਨਾ ਮੇਰੇ ਤੋਂ ਸਭ ਲੋਕ ਇਸ਼ਨਾਨ ਪਾਣੀ ਕਰ, ਸਮੇਂ ਸਿਰ ਪੰਡਾਲ ਵਿਚ ਪੁਜੇ। ਸਤਿਗੁਰੂ ਜੀ ਦੇ ਚਰਨ ਪਰਸੇ ਅਤੇ ਆਸਾ ਦੀ ਵਾਰ ਦਾ ਕੀਰਤਨ ਸੁਣਿਆਂ।

### ਸਪੈਸ਼ਲ ਕਾਹਦੀ ਸਪੈਸ਼ਲ?

ਲੁਧਿਆਣੇ ਤੋਂ ਇਕ ਸਪੈਸ਼ਲ ਟਰੇਨ ਨੇ ਚੱਲਣਾ ਸੀ। ਉਹ ਏਨੀ ਸਪੈਸ਼ਲ ਨਿਕਲੀ ਕਿ 36 ਘੰਟਿਆਂ ਵਿਚ ਗੋਲਾ ਗੋਕਰਨ ਨਾਥ ਆ ਲਗੀ। ਮਸਾਂ ਰਾਤੀਂ 2.30 ਵਜੇ ਪਹੁੰਚੀ। ਸਿੰਘ ਸਿੰਘਣੀਆਂ 3 ਵਜੇ ਤਕ ਨਹਾ ਧੋ, ਇਸ਼ਨਾਨ ਕਰ ਦੀਵਾਨ ਵਿਚ ਜਾ ਗੁਰੂ ਕੇ ਦਰਸ਼ਨ ਕੀਤੇ। 1000 ਤੋਂ ਉਪਰ ਸਰੀਰ ਅੰਮ੍ਰਿਤਸਰ, ਗੁਰਦਾਸਪੁਰ, ਬਟਾਲਾ, ਜਲੰਧਰ, ਲੁਧਿਆਣਾ ਤੋਂ ਇਸ ਸਪੈਸ਼ਲ ਦੁਆਰਾ ਆਏ। ਰਾਤੀਂ ਟਰੱਕ ਵੀ ਕਾਫ਼ੀ ਗਿਣਤੀ ਵਿਚ ਆਏ। ਮੇਰੇ ਵਿੰਹਦਿਆਂ ਇਕ ਟ੍ਰਕ ਦਮਦਮੇ

(ਸਰਸਾ) ਤੋਂ ਸਿੰਘਾਂ ਦਾ ਭਰਿਆ ਹੋਇਆ ਪਹੁੰਚਿਆ। ਸੰਤ ਮਘਰ ਸਿੰਘ-ਬਹਾਲ ਸਿੰਘ ਹੁਰਾਂ ਦਾ ਜਥਾ ਵਾਇਆ ਦਿੱਲੀ 50-60 ਸਰੀਰ ਨਾਲ ਲੈ ਕੇ ਪਧਾਰਿਆ।

ਰੇਲਵੇ ਵਾਲਿਆਂ 1.50 ਲੱਖ ਰੁਪੈਆ ਤਾਂ ਖਰਾ ਕਰ ਲਿਆ ਸਵਾਰੀਆਂ ਦਾ, ਪਰ ਸਪੈਸ਼ਲ ਨੂੰ ਸਪੈਸ਼ਲ ਵਾਂਗ ਲਿਆਂਦਾ ਨਹੀਂ। ਬਾਜਵਾ ਹਰਭਜਨ ਸਿੰਘ ਨੇ ਦੱਸਿਆ ਕਿ ਜਿਸ ਟ੍ਰੇਨ ਨੇ ਲੁਧਿਆਣੇ ਤੋਂ 9 ਵਜੇ ਸ਼ਾਮੀ ਚੱਲਣਾ ਸੀ, ਉਹ 7.15 ਵਜੇ ਰਾਤੀਂ ਰਾਹੇ ਪੈ ਗਈ ਅਤੇ ਇਹਨਾਂ ਕਾਰ ਰਾਹੀਂ ਅੰਬਾਲਿਓਂ ਆ ਫੜੀ। ਇਸ ਗੱਲ ਵਿਚ ਸਹਾਇਕ ਦਿੱਲੀ ਦੇ ਨਾਮਧਾਰੀ ਸਨ।

ਮੈਂ ਨਹਾ ਧੋ ਕੇ ਤਿਆਰ ਹੋਇਆ ਤਾਂ ਸ. ਹਰਭਜਨ ਸਿੰਘ ਫੋਟੋਗ੍ਰਾਫ਼ਰ ਆ ਧਮਕਿਆ। ਉਸਨੇ ਕਿਹਾ: ਡੇਰਾ ਤਾਂ ਮੇਰਾ ਪੰਜਾਬੀ ਕਾਲੋਨੀ ਵਿਚ ਠਾਕੁਰ ਜੀ ਛੋਟਿਆਂ, ਲੁਆ ਦਿੱਤਾ ਹੈ ਪਰ ਮੈਂ ਰਹਿ ਨਹੀਂ ਸਕਿਆ। ਨਹਾ ਧੋ ਕੇ ਤੇਰੇ ਵਲ ਹੀ ਆ ਗਿਆ ਹਾਂ। ਸੋਚਿਆ ਦੀਵਾਨ ਵਿਚ ਹੀ ਚਲੀਏ।

ਮੈਂ ਸਤਿਗੁਰੂ ਜੀ ਦੇ ਦਰਸ਼ਨਾਂ ਤੋਂ ਸਵੇਰੇ ਸਵੇਰੇ ਵਾਂਜਾ ਹੀ ਰਹਿ ਗਿਆ। ਮੈਨੂੰ ਠੰਢ ਲਗ ਰਹੀ ਸੀ।

ਜਦੋਂ ਨੂੰ ਅਸੀਂ ਦੀਵਾਨ ਵਲ ਗਏ ਸੰਤ ਪ੍ਰੀਤਮ ਸਿੰਘ ਹੁਸ਼ਿਆਰ ਪੁਰੀ ਦੀ ਆਵਾਜ਼ ਸਪੀਕਰ ਦੁਆਰਾ ਸੁਣਾਈ ਦਿੱਤੀ। ਇਹਨਾਂ ਦੀ ਹੱਲੇ ਦੇ ਦੀਵਾਨ ਦੀ ਵਾਰੀ ਸੀ।

ਮੈਂ ਦਿਨੇ ਸ੍ਰੀ ਬਾਜਵਾ ਤੇ ਹਰਭਜਨ ਸਿੰਘ ਸਿਤਾਰ ਨਾਲ ਸਤਿਗੁਰੂ ਜੀ ਦੇ ਬੰਗਲੇ ਪਹੁੰਚਿਆ। ਬੰਗਲੇ ਵਿਚ ਨਿਤਾਂਤ ਖਾਮੋਸ਼ੀ ਸੀ। ਇਕ ਤਰਫ਼ ਕਾਰਾਂ ਖਲੋਤੀਆਂ ਸਨ। ਠਾਕੁਰ ਜੀ ਉਦੈ ਸਿੰਘ ਅਪਣੇ ਸਹਾਇਕਾਂ ਨਾਲ ਬਾਹਰ ਨਿਕਲੇ। ਮਾਤਾ ਜੀ ਆਪਣੇ ਦੂਹਤੇ ਨਾਲ ਕਾਰ ਵਿਚ ਸਟੇਅਰਿੰਗ ਨਾਲ ਖੇਲਕੇ ਉਹਦਾ ਦਿਲ ਪਰਚਾ ਰਹੇ

ਸਨ। ਸੰਤ ਤਰਸੇਮ ਸਿੰਘ-ਗੁਰਤੇਜ ਸਿੰਘ ਗੜਵੇ ਮਾਂਜ ਰਹੇ ਸਨ ਜਿਵੇਂ ਬਾਹਰੋਂ ਹੋ ਕੇ ਆਏ ਹੋਣ।

ਅਤੇ ਖ਼ਾਸ ਗੋਲੇ ਤੋਂ 2 ਕਿਲੋਮੀਟਰ ਤੇ ਲਖਨਊ ਰੋਡ ਤੇ ਗਹਿਮਾ ਗਹਿਮ ਸੀ। ਲੰਗਰ ਛਕੇ ਜਾ ਰਹੇ, ਡੇਰੇ ਲਗਾਏ ਜਾ ਰਹੇ ਤੇ ਸੱਜਣਾਂ ਮਿੱਤਰਾਂ ਨਾਲ ਮੇਲ ਗੇਲ ਹੋ ਰਹੇ ਸਨ। ਹੋਲੇ ਦੀ ਭਰਪੂਰ ਹਾਜਰੀ ਸੀ।

ਭਾਵੇਂ ਆਸਾ ਦੀ ਵਾਰ ਸਮੇਂ ਪਿੰਡਾਲ ਭਿਜ ਗਿਆ ਤੇ ਚੋ ਰਿਹਾ ਸੀ ਪਰ ਹੁਣ ਧੁੱਪ ਫਿਰ ਖਿੜ ਪਈ ਸੀ, ਪਰ ਹਵਾ ਦੀ ਤੇਜ਼ੀ ਅਤੇ ਠੰਢ ਅੰਗ ਖੁਲ੍ਹਣ ਨਹੀਂ ਸੀ ਦੇ ਰਹੀ।

ਅੱਜ ਆਖਰੀ ਹੋਲੀ ਹੈ। ਗੋਲੇ ਦੇ ਸ਼ਹਿਰੀ ਨਿਸ਼ੰਗ ਹੋ ਕੇ ਇਕ ਦੂਜੇ ਦੇ ਮੂੰਹ ਰੰਗ ਰਹੇ ਸਨ। ਹਰ ਕਿਸੇ ਦੇ ਕਪੜੇ ਪਿਚਕਾਰੀਆਂ ਦੀ ਲੀਲ੍ਹਾ ਦੱਸ ਰਹੇ ਹਨ। ਔਰਤਾਂ ਮਰਦ ਇਕ ਦੂਜੇ ਨੂੰ ਗਲਵਕੜੀਆਂ ਚ ਲੈ ਮੂੰਹ ਰੰਗਣ ਦੀ ਕੋਸ਼ਸ਼ ਕਰਦੇ ਹਨ। ਪਰ ਨਾਮਧਾਰੀਆਂ ਉਤੇ ਇਸ ਪਾਸਿਓਂ ਕਿਰਪਾ ਹੀ ਰਖੀ ਜਾ ਰਹੀ ਹੈ। ਕੱਲ ਐਲਾਨ ਕੀਤਾ ਗਿਆ ਸੀ ਕਿ ਸਫੈਦ ਕਪੜਿਆਂ ਵਾਲੇ ਨਾਮਧਾਰੀਆਂ ਉਤੇ ਅਪਣੀ ਪਿਚਕਾਰੀਆਂ ਨਾਲ ਹਮਲਾ ਨ ਕਰਨ।

11 ਵਜੇ ਤਕ ਗਰਮੀ ਨਿਖਰ ਆਈ ਹੈ। ਹਵਾ ਰੁਕ ਗਈ ਤੇ ਧੁਪ ਖਿੜ ਪਈ ਹੈ।

## ਪਰੇਸ਼ਾਨੀ ਦੀ ਕਹਾਣੀ

ਪਰ ਥੋੜ੍ਹੇ ਸਮੇਂ ਬਾਅਦ ਮੇਰੀ ਸਿਹਤ ਨੂੰ ਅਚਾਨਕ ਪਰੇਸ਼ਾਨੀ ਦੀ ਹਾਲਤ ਵਿਚੋਂ ਗੁਜ਼ਰਨਾ ਪਿਆ। ਹਰਜਨ ਸਿੰਘ ਬਾਜਵਾ ਤੇ ਹਰਭਜਨ ਸਿੰਘ ਸਿਤਾਰ ਨਾਲ ਜੰਗਲ ਵਿਚ ਜੰਗਲ ਹੋਣ ਜਾ ਰਹੇ ਸਾਂ ਕਿ ਸੁਭਾਵਕਤਾ ਸਾਥ ਦੇ ਰਹੀ ਸੀ। ਉਠਦਿਆਂ ਹੀ ਐਸੀ ਘੇਰਨੀ ਆਈ ਕਿ ਅੱਖਾਂ ਅਗੇ ਅਨ੍ਹੇਰਾ ਛਾ ਗਿਆ। ਸਾਰਾ ਸਰੀਰ ਏਨਾ ਨਿਢਾਲ ਹੋ ਗਿਆ, ਕਿ ਉਠਣਾ ਬੈਠਣਾ, ਤੁਰਨਾ-ਫਿਰਨਾ, ਏਥੋਂ ਤਕ ਕਿ ਲੇਟਣਾ

ਵੀ ਮੁਹਾਲ ਹੋ ਗਿਆ। ਸਾਹ ਲੈ ਲੈ, ਮੇਲੇ ਦੇ ਖੇਤਰ ਵਿਚ 'ਵਰਿਆਮ' ਦੇ ਦਫ਼ਤਰ ਆਇਆ ਕਿ ਫੇਰ ਬਸ ਹੋ ਗਈ।

ਫੈਲ ਫਲੈਟ ਧਰਤੀ ਤੇ ਪਸਰਿਆ ਵੇਖ ਮਿੱਤਰ ਅਵਤਾਰ ਸਿੰਘ ਨਾਮਧਾਰੀ ਪ੍ਰਿੰਟਿੰਗ ਵਰਕਸ (ਦਿੱਲੀ) ਆਇਆ। ਉਸਨੇ ਬੀਕਾਸੋਲ ਦਾ ਕੈਪਸੂਲ ਦਿਤਾ। ਮੈਂ ਖਾ ਤਾਂ ਲਿਆ ਪਰ ਡੇਢ ਘੰਟੇ ਤਕ ਉਸਦਾ ਕੋਈ ਅਸਰ ਨ ਹੋਇਆ ਤਾਂ ਵੀ ਲਾਊਡ ਸਪੀਕਰ ਦੁਆਰਾ, ਅਪਣੇ ਡੇਰੇ ਪਿਆਂ ਵੀ ਪਹਿਲਾਂ ਜਥੇਦਾਰ ਇੰਦਰ ਸਿੰਘ ਦੇ ਸ਼ਬਦ ਦੀਆਂ ਧੁਨਾਂ ਅਤੇ ਫਿਰ ਜਥੇਦਾਰ ਨਿਰੰਜਨ ਸਿੰਘ ਕੱਕੜ ਦੀ ਸ਼ਬਦ ਗਰਜਨਾ ਬੇਸੁਰਤੀ ਵਿਚ ਸੁਣਾਈ ਦਿੰਦੀ ਰਹੀ। ਪਰ ਮੈਨੂੰ ਸ਼ਾਮ ਦੇ 4-5 ਵਜੇ ਤਕ ਵੀ ਸੁਧ ਬੁਧ ਵਜੋਂ ਜਵਾਬ ਸੀ। ਸੱਜਣਾਂ ਮਿੱਤਰਾਂ ਸਹਿਯੋਗ ਤਾਂ ਬੜਾ ਦਿਤਾ ਪਰ ਡਾਊਨ ਬਲੱਡ ਪ੍ਰੈਸ਼ਰ (ਘਟ ਗਏ ਲਹੂ ਦੇ ਦਬਾਅ) ਨੇ ਕਿਤੇ ਵੀ ਜਾਣ ਜੋਗਾ ਨ ਛਡਿਆ। ਮੈਨੂੰ ਨਹੀਂ ਪਤਾ ਹੋਲੇ ਵਿਚ ਕੀ ਹੋਇਆ ਤੇ ਕੀ ਨਹੀਂ ਹੋਇਆ।

ਪਰ ਇਹ ਪਤਾ ਲਗ ਗਿਆ ਕਿ ਛੇ ਵਜੇ ਤਕ ਮੇਲਾ ਸਪੈਸ਼ਲ ਬਸਾਂ ਦਿੱਲੀ ਵਾਲਿਆਂ ਦੀਆਂ ਆ ਗਈਆਂ। ਕੁਛ ਟ੍ਰਕ ਸੰਗਤਾਂ ਦੇ ਹੋਰ ਆ ਗਏ। ਮੈਂ ਅਪਣੀ ਨੀਮ ਬੇਹੋਸ਼ੀ ਜਿਹੀ ਦੀ ਹਾਲਤ ਵਿਚ ਹੀ ਸੁਣਿਆ, ਕੋਈ ਕਹਿ ਰਿਹਾ ਸੀ, "ਕੱਲ੍ਹ ਤਾਂ ਹੋਲੇ ਦੀ ਰੌਣਕ ਦੀ ਕੋਈ ਆਸ ਨਹੀਂ ਸੀ ਬਝਦੀ ਪਰ ਅੱਜ ਤਾਂ ਸਭ ਪਾਸੇ ਗਹਿਮਾ ਗਹਿਮ ਹੈ।"

ਰਾਤੀਂ ਸੰਤ ਜਗਦੀਸ਼ ਸਿੰਘ 'ਵਰਿਆਮ' ਦੀ ਸਕੱਤਰੀ ਹੇਠ ਕਵੀ ਦਰਬਾਰ ਹੋਣਾ ਹੈ, ਮੈਂ ਤਾਂ ਸੁਣ ਨਹੀਂ ਸਕਣਾ।

### ਭਗਵਾਨ ਪ੍ਰਗਟ ਹੋ ਪਏ

ਮੈਂ ਹਿੰਮਤ ਕਰਕੇ, ਸਾਥੀਆਂ ਦੀ ਮਦਦ ਨਾਲ ਅਪਣੇ ਡੇਰੇ ਆ ਗਿਆ ਸਾਂ। ਸਰੀਰ ਅਸਲੋਂ ਨਿੱਸਲ ਸੀ। ਅਨ੍ਹੇਰਾ ਪਸਰਦਾ ਜਾ ਰਿਹਾ ਸੀ। ਅਚਾਨਕ ਭਗਵਾਨ 7.15 ਵਜੇ ਰਾਤੀਂ, ਮੰਦਰ ਵਿਚ ਭਗਵਾਨ

ਪ੍ਰਗਟ ਹੋ ਪਏ। ਕੋਈ ਦਰਜਨ ਭਰ ਵਿਅਕਤੀਆਂ ਨਾਲ ਮੇਰੀ ਸੁਧ ਲੈਣ ਸਤਿਗੁਰੂ ਜੀ ਆ ਗਏ! ਚੰਨ ਚੜ੍ਹ ਪਿਆ। ਸੂਰਜੀ ਨਿੱਘ ਮਿਲ ਗਿਆ। ਬਿਠਾਣ ਨੂੰ ਨ ਸਾਡੇ ਪਾਸ ਕੁਰਸੀ ਸੀ ਤੇ ਨ ਹੀ ਮੰਜਾ। ਮੈਂ ਤਾਂ ਉਠਕੇ ਸੁਆਗਤ ਕਰਨ ਦੇ ਵੀ ਯੋਗ ਨਹੀਂ ਸਾਂ। ਠਾਕੁਰ ਉਦੈ ਸਿੰਘ ਜੀ ਨੇ ਮੇਰੇ ਨੇੜੇ ਸੀਟ ਵਿਛਾ ਦਿਤੀ। ਸਤਿਗੁਰੂ ਜੀ ਮੇਰੇ ਪਾਸ ਹੀ ਵਿਛੀ ਸੀਟ ਉਤੇ ਆਸਣ ਮੁੱਦਰਾ ਵਿਚ ਬੈਠ ਗਏ।

ਸ੍ਰੀ ਸਤਿਗੁਰੂ ਜੀ ਦੇ ਨਾਲ ਸਨ ਠਾਕੁਰ ਉਦੈ ਸਿੰਘ ਜੀ, ਸੰਤ ਜਗਤਾਰ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ., ਸ. ਬਲਦੇਵ ਸਿੰਘ ਚਾਨਾ, ਸੰਤ ਗੁਰਤੇਜ ਸਿੰਘ, ਸੇਵਕ ਬਲਦੇਵ ਸਿੰਘ ਆਦਿ ਕੁਛ ਸਰੀਰ ਹੋਰ ਵੀ ਸਨ।

ਮੇਰਾ ਅੰਦਰ ਜਗਮਗਾ ਰਿਹਾ ਸੀ। ਮੈਂ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਆਰੰਭ ਕੀਤਾ: ਅੱਜ ਪਹਿਲੀ ਵਾਰ, ਇਸ ਹੋਲੇ ਤੇ ਘੁੱਲੇ (ਹਰਬੰਸ ਸਿੰਘ) ਪਾਸੋਂ ਦਿਲਰੁਬਾ ਨਾਲ ਸ਼ਬਦ ਸੁਣਨਾ ਸ਼ੁਰੂ ਕੀਤਾ। ਮੈਂ ਆਲੇ ਦੁਆਲੇ ਧਿਆਨ ਮਾਰਿਆ। ਤੁਸੀਂ ਨਹੀਂ ਸਾਓ। ਤਰਸੇਮ ਨੂੰ ਲਿਖਿਆ: ਕਵੀ? ਉਸ ਤੋਂ ਪਤਾ ਲਗਾ ਕਿ ਸਰੀਰ ਢਿੱਲਾ ਹੋ ਗਿਆ ਏ। ਉਹ ਸ਼ਬਦ ਟੇਪ ਕਰ ਲਿਆਏ ਗੁਰਮੁਖ ਸਿੰਘ ਲੁਹਾਰਾਂ ਨੂੰ ਕਹਿ ਕੇ, ਮੈਂ ਕਿਹਾ, ਕਵੀ ਹੁਰਾਂ ਦੇ ਧਿਆਨ ਵਿਚ ਲੈ ਆਵਾਂ। ਨਾਲੇ ਸਿਹਤ ਬਾਰੇ ਪਤਾ ਕਰ ਲਵਾਂਗਾ।

ਸਤਿਗੁਰੂ ਜੀ ਦੱਸਿਆ: ਅੱਜ ਮਹਾਰਾਜ ਜੀ ਨੇ ਵੀ ਹੋਲੇ ਦੀ ਭੂਮਿਕਾ ਵਿਚ ਸੁਹਣਾ ਜ਼ਿਕਰ ਕੀਤਾ ਕਿ ਭਾਵੇਂ ਵੱਡੇ ਤੋਂ ਵੱਡੇ ਉਸਤਾਦ ਬੱਚਿਆਂ ਨੂੰ ਸਿਖਾ ਰਹੇ ਹਨ ਪਰ ਜੇ ਇਹ ਕਿਰਪਾ ਨ ਕਰਨ, ਧਿਆਨ ਨ ਦਿੰਦੇ ਤਾਂ ਅੱਜ ਵਾਲੇ ਨਤੀਜੇ ਨਾ ਨਿਕਲਦੇ। ਇਹ ਇਹਨਾਂ ਦੀ ਕਿਰਪਾ ਦਾ ਸਦਕਾ ਹੀ ਹੈ ਕਿ ਗੁਰਮਤ ਸੰਗੀਤ ਦੀ ਠੀਕ ਅਰਥਾਂ ਵਿਚ ਸੰਭਾਲ ਹੋ ਰਹੀ ਹੈ।

ਮੈਂ ਕਿਹਾ: ਦੀਨ ਦਿਆਲ, ਆਪ ਜੀ ਦੇ ਦਰਸ਼ਨ ਤਾਂ ਸਭ ਤੋਂ

ਵੱਡੀ ਟਾਨਿਕ ਹੈ। ਬਲੱਡ ਪ੍ਰੈਸ਼ਰ ਅਸਲੋਂ ਘਟ ਗਿਆ। ਸਤਿਗੁਰੂ ਜੀ ਪੁਛਿਆ: ਤੁਸੀਂ ਤਾਂ ਸਿਆਣੇ ਬੜੇ ਸਾਓ, ਇਹ ਘਟਨਾ ਅਚਾਨਕ ਕਿਵੇਂ? ਮੈਂ ਅਰਜ਼ ਕੀਤੀ: ਹੋਣਾ ਕੀ ਸੀ ਜੀ। ਅੱਜ ਰਾਤ ਕੁਛ ਸਰਦੀ ਲਗ ਰਹੀ ਸੀ। ਮੈਂ ਵਾਰ ਵਿਚ ਨਾ ਗਿਆ। ਸਵੇਰੇ ਨਹਾਣਾ ਵੀ ਖੁਲ੍ਹੇ ਵਿਚ ਪਿਆ। ਪਰ ਮੈਂ ਠੀਕ ਸਾਂ। ਪਰ ਸਬਬ ਨਾਲ ਮੈਂ ਮਿਤ੍ਰ ਵੈਦ ਨਾਲ ਗੱਲ ਕਰ ਬੈਠਾ। ਉਸਨੇ ਜ਼ੋਰ ਦੇ ਕੇ ਥੋੜ੍ਹੀ ਜਿਹੀ ਗੋਲੀ ਦੇ ਦਿਤੀ। ਇਹ ਸਾਰਾ ਚਮਤਕਾਰ ਓਸੇ ਦਾ ਹੈ। ਵੈਦ ਨੇ ਕਿਹਾ: ਤੁਸੀਂ ਅੱਗੇ ਦੱਸਿਆ ਸੀ ਕਿ ਅਜਿਹੀਆਂ ਚੀਜ਼ਾਂ ਖਾ ਲੈਂਦੇ ਹੋ ਤੇ ਇਹ ਤਾਂ ਬਹੁਤ ਥੋੜ੍ਹੀ ਜਿਹੀ ਗੋਲੀ ਸੀ।

ਏਥੇ ਮੱਛਰ ਬੜੇ ਸਨ। ਸਤਿਗੁਰੂ ਜੀ ਨੇ ਮੱਛਰ ਭਜਾਊ ਅਗਰ ਬੱਤੀ ਭੇਜਣ ਲਈ ਆਗਿਆ ਕੀਤੀ ਤੇ ਨਾਲ ਹੀ ਮੈਨੂੰ ਬਲੱਡ ਪ੍ਰੈਸ਼ਰ ਵਧਾਉਣ ਦੀ ਦਵਾਈ ਦੱਸੀ:

## ਦਵਾਈ ਬਲੱਡ ਪ੍ਰੈਸ਼ਰ ਸਹੀ ਰੱਖਣ ਦੀ

ਲਸਣ ਦੀਆਂ ਲੋੜ ਜੋਗੀਆਂ ਤੁਰੀਆਂ, ਤੇ ਇਹਨਾਂ ਤੋਂ ਦੁਗਣੀ ਸੋਗੀ। ਦੁਹਾਂ ਦੀ ਚਟਨੀ ਰਗੜਨੀ ਬਿਨਾ ਨਮਕ ਮਿਰਚ। ਪ੍ਰਸ਼ਾਦਾ ਛਕਣ ਲਗੇ ਜਿੰਨੀ ਛਕੀ ਜਾ ਸਕੇ ਛਕੋ। ਇਹਦੇ ਨਾਲ ਬਹੁਤ ਛੇਤੀ ਬਲੱਡ ਪ੍ਰੈਸ਼ਰ ਥਾਂ ਸਿਰ ਆ ਜਾਂਦਾ ਹੈ।

ਥੋੜ੍ਹੇ ਜਿਹੇ ਸਮੇਂ, ਕੇਵਲ 20 ਮਿੰਟ ਦਰਸ਼ਨਾਂ ਨਾਲ ਮੇਰੀ ਹਿੰਮਤ ਵੀ ਵਧੀ, ਜੀ ਵੀ ਲਗਾ ਅਤੇ ਪਿਆਰ ਵੀ ਮਿਲਿਆ।

## ਸੀ.ਪੀ.ਆਈ. ਦੀ ਸਟੇਟ ਕਾਨਫਰੰਸ

ਮੇਰੇ ਪਾਸ ਬੈਠਿਆਂ ਸ. ਹੰਸਪਾਲ ਨੇ ਅਨੰਦ ਜਗਜੀਤ ਸਿੰਘ ਦਾ ਚੇਤਾ ਕਰਵਾਇਆ। ਆਖਿਆ: ਉਹਨਾਂ ਦੀ ਕੋਈ ਕਾਨਫਰੰਸ ਹੋ ਰਹੀ ਹੈ ਅਤੇ ਉਹ 6 ਬੋਰੀਆਂ ਆਟਾ ਚਾਹੁੰਦੇ ਹਨ। ਇਹ C.P.I. ਦੀ ਸਟੇਟ ਕਾਨਫਰੰਸ ਦਾ ਜ਼ਿਕਰ ਸੀ ਜੋ ਜਾਲੰਧਰ ਵਿਚ 12 ਮਾਰਚ ਤੱਕ

ਹੋ ਰਹੀ ਸੀ।

ਸਤਿਗੁਰੂ ਜੀ ਨੇ ਹੰਸਪਾਲ ਜੀ ਨੂੰ ਲੁਧਿਆਣੇ ਸ. ਸਵਰਨ ਸਿੰਘ ਨੂੰ ਫੋਨ ਕਰਨ ਲਈ ਕਿਹਾ ਕਿ ਉਹ 6 ਬੋਰੀਆਂ ਆਟਾ ਭਿਆ ਕੇ ਜਲੰਧਰ ਭੇਜ ਦੇਣ। ਆਟੇ ਦੀਆਂ ਬੋਰੀਆਂ ਭੈਣੀ ਸਾਹਿਬੋਂ ਹੀ ਜਾਣੀਆਂ ਸਨ।

## ਸੰਤ ਚੰਨਣ ਸਿੰਘ ਐਸ.ਆਈ. ਦੀ ਦਸ਼ਾ

ਏਥੇ ਸੁਖਵਿੰਦਰ ਸਿੰਘ ਪਿੰਕੀ ਵੀ ਕੁਛ ਦਿਨਾਂ ਤੋਂ ਬੁਖਾਰਿਆ ਪਿਆ ਸੀ। ਹੁਣ ਉਹਦੀ ਤਕਲੀਫ਼ ਨੇ ਮੋੜ ਕਟਕੇ ਪੀਲੀਏ ਦਾ ਰੂਪ ਧਾਰ ਲਿਆ ਸੀ। ਸਤਿਗੁਰੂ ਜੀ ਨੇ ਸ. ਚੰਨਣ ਸਿੰਘ ਐਸ.ਆਈ. ਨੂੰ ਪਿੰਕੀ ਦੀ ਸੇਵਾ ਤੇ ਧਿਆਨ ਵਿਚ ਲਾ ਰਖਿਆ ਸੀ। ਸੰਤ ਚੰਨਣ ਸਿੰਘ ਨੇ ਮੈਨੂੰ ਇਕ ਦਿਨ ਪਹਿਲਾਂ ਦੱਸਿਆ ਸੀ: ਅੱਗੇ ਤਾਂ ਮੇਰਾ ਮਨ ਕਥਾ, ਕੀਰਤਨ, ਨਾਮ ਸਿਮਰਨ ਸਮੇਂ ਹਰ ਤਰ੍ਹਾਂ ਦੀਵਾਨ ਵਿਚ ਹੋਣ ਨੂੰ ਉਤਾਵਲਾ ਰਹਿੰਦਾ ਸੀ ਪਰ ਹੁਣ ਅਜਿਹੀ ਭਾਵਨਾ ਪੈਦਾ ਹੋ ਗਈ ਹੈ ਕਿ ਜੋ ਵੀ ਹੁਕਮ ਜਾਂ ਸੇਵਾ ਮੇਰੇ ਲਈ ਲਗੇ, ਉਹੋ ਭਜਨ ਸਿਮਰਨ ਹੈ।

## ਪੀਲੀਏ ਦੀ ਅਚੂਕ ਦਵਾ

ਸਤਿਗੁਰੂ ਜੀ ਨੇ ਪਿੰਕੀ ਬਾਰੇ ਮੈਨੂੰ ਪੁਛਿਆ ਸੀ। ਮੈਂ ਅਰਜ਼ ਕੀਤਾ: ਉਸਨੂੰ ਪਹਿਲਾਂ ਬੁਖਾਰ ਸੀ। ਬੁਖਰੋਂ ਆਰਾਮ ਆਇਆ ਹੈ ਤੇ ਹੁਣ ਪੀਲੀਆ ਹੋ ਗਿਆ ਹੈ। ਮੈਂ ਅਪਣੀ ਦਵਾਈ ਪੀਲੀਏ ਦੀ ਦੱਸ ਦਿੱਤੀ ਹੈ ਰੱਜਵੇਂ ਸੰਤਰੇ ਅਤੇ ਗੰਨੇ ਚੂਪੇ, ਪੀਲੀਏ ਨੂੰ ਨਸਦਿਆਂ ਦੇਰ ਨਹੀਂ ਲਗੇਗੀ। ਸਤਿਗੁਰੂ ਜੀ ਨੇ ਕਿਰਪਾ ਕੀਤੀ, ਦੱਸਿਆ: ਇਹਦੇ ਤੋਂ ਵੀ ਤੇਜ ਅਸਰ ਇਹ ਦਵਾ ਹੈ।

ਦੋ ਮਾਸੇ ਬਾਰੀਕ ਪੀਸੇ ਕੜੂ ਦੀ ਫੱਕੀ, ਰਾਤ ਦੇ ਕੋਰੇ ਕੁੱਜੇ ਵਿਚ ਭਿੱਜੇ ਛਟਾਂਕ ਛਟਾਂਕ ਇਮਲੀ, ਆਲੂ ਬੁਖਾਰੇ ਨੂੰ ਮਸਲ ਮਰੋੜ ਕੇ ਕੱਢੇ ਪਾਣੀ ਨਾਲ ਲੈਣੀ।

## ਕਵੀ ਦਰਬਾਰ ਦੀ ਰਾਤ

ਦੀਨ ਦਇਆਲ ਜੀ 20 ਮਿੰਟ ਨਵਿੜੇ ਬੈਠ, ਮੈਨੂੰ ਦਰਸ਼ਨ ਦੇ, ਰੋਗ ਮੁਕਤ ਕਰ, ਸ਼ਾਇਦ ਕਵੀ ਦਰਬਾਰ ਸੁਣਨ ਚਲੇ ਗਏ। ਪੰਡਾਲ ਵਿਚ 6.30 ਤੋਂ ਕਵੀ ਦਰਬਾਰ ਜਾਰੀ ਸੀ। ਵਿਸ਼ੇਸ਼ ਸੱਦੇ ਤੇ ਆਏ ਕਵੀ ਸਨ: ਸ. ਚੰਨਣ ਸਿੰਘ ਚਮਨ ਹਰਿਗੋਬਿੰਦ ਪੁਰੀ, ਸ੍ਰੀ ਫ਼ਕੀਰ ਚੰਦ ਤੁਲੀ ਜਲੰਧਰ, ਸ. ਗੁਰਚਰਨ ਸਿੰਘ ਚੰਨ ਅੰਮ੍ਰਿਤਸਰ, ਸ. ਵਿਧਾਤਾ ਸਿੰਘ ਕਮਾਲ, ਸ੍ਰੀ ਜੁਗਿੰਦਰਪਾਲ ਸੇਵਕ, ਸ੍ਰੀ ਗੁਰਦੇਵ ਸਿੰਘ ਕੋਇਲ, ਸੀ.ਆਈ.ਸੇਠ ਵਿਰਾਗੀ, ਦਿੱਲੀ, ਸ. ਨਰਿੰਦਰ ਸਿੰਘ ਆਗਰਾ, ਆਦਿ। ਪਤਾ ਲਗਾ ਕਿ ਉਪਰੋਕਤ ਕਵੀਆਂ ਨੂੰ ਸ੍ਰੀ ਸਤਿਗੁਰੂ ਜੀ ਨੇ ਦੋ ਘੰਟੇ ਸਮਾਂ ਦਿੱਤਾ। 11 ਵਜੇ ਰਾਤ ਤਕ ਕਵੀ ਦਰਬਾਰ ਸ੍ਰੀ 'ਵਰਿਆਮ' ਦੀ ਮੰਚ ਸਕੱਤਰੀ ਵਿਚ ਪ੍ਰਵਾਨ ਚੜ੍ਹਿਆ।

## 11 ਮਾਰਚ 1982, ਵੀਰਵਾਰ
## ਹੋਲਾ, ਗੋਲਾ ਗੋਕਰਨ ਨਾਥ (ਯੂ.ਪੀ.)

ਲਗਾਤਾਰ ਮੇਰੀ ਆਸਾ ਦੀ ਵਾਰ ਦੇ ਕੀਰਤਨ ਵਲੋਂ ਗ਼ੈਰ ਹਾਜ਼ਰੀ ਹੈ। ਅੱਜ ਆਸਾ ਦੀ ਵਾਰ, ਵਾਰਾ ਢੰਗ ਨਾਲ ਜਥੇਦਾਰ ਦਲੀਪ ਸਿੰਘ ਅਤੇ ਉਨ੍ਹਾਂ ਦੇ ਜਥੇ ਵਲੋਂ ਲਾਈ ਗਈ।

ਜਦੋਂ ਮੈਂ ਇਸ਼ਨਾਨ ਪਾਣੀ ਕਰ, ਤਿਆਰ ਹੋ, ਹੋਲੇ ਦੇ ਸਥਾਨ ਵਲ ਵਧਿਆ ਤਾਂ ਪਹਿਲਾਂ ਤੋਂ ਵਧੇਰੇ ਪਬਲਿਕ ਨੂੰ ਦੇਖ ਕੇ, ਹੋਲੇ ਦੀ ਇਕੱਤਰਤਾ ਵਲੋਂ ਕੋਈ ਸ਼ੰਕਾ ਨ ਰਿਹਾ। ਲੰਗਰ ਕੋਲ ਪਹੁੰਚਾ ਤਾਂ ਬੇਗਿਨਤ ਸੰਗਤਾਂ ਪੰਗਤਾਂ ਲਗਾਈ ਬੈਠੀਆਂ ਨਜ਼ਰ ਪਈਆਂ। ਪ੍ਰਸ਼ਾਦੇ ਦਾਲਾਂ ਤਾਂ ਸਨ ਹੀ ਸਭ ਲਈ ਏਥੇ ਤਾਂ ਤਿਹਾਵਲ ਦਾ ਪ੍ਰਬੰਧ ਵੀ ਸੰਗਤਾਂ ਤੋਂ ਵਾਧੂ ਸੀ। ਦੇਸੀ ਘਿਉ ਦਾ ਕੜਾਹ ਪ੍ਰਸ਼ਾਦ ਨਾਮਧਾਰੀ ਸੰਗਤਾਂ ਤੋਂ ਛੁਟ ਹੋਰ ਵੀ ਸਭਨਾਂ ਲਈ ਸੀ ਜੋ ਪੰਗਤਾਂ 'ਚ ਬੈਠ ਪ੍ਰਸ਼ਾਦ ਛਕਦੇ।

ਠਾਕੁਰ ਉਦੈ ਸਿੰਘ ਹੁਰਾਂ ਹੋਲੇ ਮੇਲੇ ਦੇ ਪ੍ਰਬੰਧ ਹਿਤ ਅਪਣੇ ਯੂ.ਪੀ. ਦੇ ਇਲਾਕੇ ਦੇ ਨਾਮਧਾਰੀ ਜਵਾਨਾਂ ਨੂੰ ਤਾਂ ਸੱਦਿਆ ਹੀ ਹੋਇਆ ਸੀ ਕਿਉਂਕਿ ਉਨਾਂ ਦਾ ਇਹ ਅਪਣਾ ਮੇਲਾ ਸੀ ਪਰ ਜੀਵਨ ਨਗਰ ਦੇ ਇਲਾਕੇ ਦੇ ਸਿੰਘਾਂ ਦਾ ਸਹਿਯੋਗ ਵੀ ਲਿਆ ਗਿਆ। ਠਾਕੁਰ ਦਲੀਪ ਸਿੰਘ ਜੀ ਅਪਣੇ ਕੈਮਰਿਆਂ ਨਾਲ ਹਰ ਦ੍ਰਿਸ਼ ਨੂੰ ਸੰਭਾਲ ਰਹੇ ਸਨ।

ਸੜਕ ਤੇ ਮਿਠਾਈ, ਫਲਾਂ ਆਦਿ ਦੀਆਂ ਦੁਕਾਨਾਂ ਸਨ। ਮੇਲਾ ਖੇਤਰ ਵਿਚ ਇਕੋ ਹੱਟੀ ਦੇਸੀ ਘਿਉ ਦੀਆਂ ਮਿਠਾਈਆਂ ਤੇ ਜਲੇਬੀਆਂ ਵੇਚਦੀ ਸੀ ਜਾਂ ਫਿਰ 'ਸਤਿਜੁਗ','ਵਰਿਆਮ', 'ਨਿਰੀਖਿਅਕ' ਵਾਲੇ ਚੰਦਿਆਂ ਦਾ ਲੈਣ ਦੇਣ ਕਰ ਰਹੇ ਸਨ।

ਪੰਡਾਲ ਵਿਚ ਦੀਵਾਨ ਲਗਾਣ ਦਾ ਸਭ ਤੋਂ ਪਹਿਲਾ ਅਵਸਰ ਸੂਬਾ ਮੇਲਾ ਸਿੰਘ ਜੀ ਰਛੀਨ ਵਾਲਿਆਂ ਨੂੰ ਮਿਲਿਆ। ਦੂਜਾ ਸਮਾਂ ਸੰਤ ਨਿਰੰਜਨ ਸਿੰਘ ਜਥੇਦਾਰ ਕੱਕੜ ਦੇ ਹੱਥ ਲਗਾ। ਅਤੇ ਤੀਜਾ ਦੀਵਾਨ ਪੰ: ਗੋਪਾਲ ਸਿੰਘ ਹੁਰਾਂ ਸਜਾਇਆ। ਮੈਂ ਭਾਵੇਂ ਅਖੀਂ ਨਹੀਂ ਡਿੱਠਾ ਪਰ ਸੰਗਤ ਦੀ ਭਰਪੂਰਤਾ ਪ੍ਰਤੀ ਯਕੀਨ ਹੈ ਕਿਉਂਕਿ ਉਪਰੋਕਤ ਸਾਰੇ ਸੱਜਣ ਭੀ ਲੋਕਾਂ ਨੂੰ ਆਕਰਸ਼ਤ ਕਰਨ ਅਤੇ ਨਵੇਂ ਸਿੱਖ ਸਜਾਣ ਦੀ ਸਮਰੱਥਾ ਰਖਦੇ ਹਨ।

3 ਤੋਂ 4 ਵਜੇ ਤਕ ਨਾਮ ਸਿਮਰਨ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿੱਤੇ। ਸੰਗਤ ਬੇਓੜਕੀ ਸੀ। ਮੈਂ ਵੀ ਫੋਟੋਗ੍ਰਾਫਰ ਬਾਜਵੇ ਤੇ ਸ੍ਰੀ 'ਵਰਿਆਮ' ਨਾਲ ਪੰਡਾਲ ਵਿਚ ਜਾਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ।

ਪੰਡਾਲ ਵਿਚ ਮੰਚ ਪਹਿਲਾਂ ਤੋਂ ਉੱਚਾ ਕੀਤਾ ਗਿਆ ਸੀ। ਇਹ ਵਿਅਕਤੀ ਸ੍ਰੀ ਸਤਿਗੁਰੂ ਜੀ ਦੇ ਨੇੜੇ ਦੇ ਸਰਕਲ ਵਿਚ ਸਨ: ਮਹਾਰਾਜ ਬੀਰ ਸਿੰਘ ਜੀ, ਠਾਕੁਰ ਸ਼ਮਸ਼ੇਰ ਸਿੰਘ ਜੀ, ਠਾਕੁਰ ਉਦੇ ਸਿੰਘ ਜੀ, ਸੰਤ ਮਹਿੰਦਰ ਸਿੰਘ ਪੂਰਬਾ, ਸ੍ਰੀ ਜਗਦੀਸ਼ ਸਿੰਘ 'ਵਰਿਆਮ' ਸੰਤ ਬਲਕਾਰ ਸਿੰਘ ਸਾਬਕਾ ਸੇਵਕ, ਸੰਤ ਬਲਵੰਤ ਸਿੰਘ ਰੂਪ ਰਾਇ ਇਹ ਏਸੇ ਹਫ਼ਤੇ ਬਰਮਿੰਘਮ (ਯੂ.ਕੇ.) ਵਿਚੋਂ ਆਏ ਹਨ, ਸ. ਪਿਆਰਾ ਸਿੰਘ ਤਾਰ ਸ਼ਹਿਨਾਈ, ਸ੍ਰੀ ਗੁਰਦੇਵ ਸਿੰਘ ਸਰੋਦ, ਬਲਜੀਤ ਸਿੰਘ ਦਿਲਰੁਬਾ, ਪੰ: ਗੋਪਾਲ ਸਿੰਘ, ਸ. ਗਿਆਨ ਸਿੰਘ ਹੰਸਪਾਲ, ਸ. ਸੇਵਾ ਸਿੰਘ ਨਾਮਧਾਰੀ ਏਜੈਂਸੀਜ਼, ਸਕੱਤਰ ਸੰਤ ਤਰਸੇਮ ਸਿੰਘ, ਸੰਤ ਜਸਵੰਤ ਸਿੰਘ ਕੱਲ੍ਹਾ, ਸ. ਹਰਮੀਤ ਸਿੰਘ ਢੋਡਾ, ਸੂਬਾ ਧਰਮ ਸਿੰਘ ਜੀ ਮੁਕਤਾ

(ਚੌਰ ਬਰਦਾਰ)।

ਸਾਹਮਣੇ ਰਾਗੀਆਂ ਦੇ ਮੰਚ ਦੀ ਸ਼ੋਭਾ ਸਨ: ਕੀਰਤਨਕਾਰ ਹਰਬੰਸ ਸਿੰਘ ਘੁੱਲਾ, ਸੰਤ ਖਜ਼ਾਨ ਸਿੰਘ, ਸੰਤ ਹਰਭਜਨ ਸਿੰਘ ਸਿਤਾਰ, ਸ੍ਰੀ ਚਰਨ ਸਿੰਘ ਚੰਨੀ (ਜੰਮੂ), ਸਰਵ ਸ੍ਰੀ ਮੋਹਣ ਸਿੰਘ, ਸੁਖਦੇਵ ਸਿੰਘ, ਸੁਖਵਿੰਦਰ ਸਿੰਘ ਪਿੰਕੀ, ਸੁਰਿੰਦਰ ਸਿੰਘ (ਪਿੰਕੀ ਦਾ ਭਰਾ), ਬਲਦੇਵ ਸਿੰਘ ਰਾਣੀਆਂ, ਸ਼ੇਰ ਸਿੰਘ ਤੇ ਸੰਤ ਸੁਜਾਨ ਸਿੰਘ। ਪਹਿਲਾ ਸ਼ਬਦ ਬੱਚਿਆਂ ਤੋਂ ਸੁਣਿਆ ਗਿਆ। ਫਿਰ ਸ੍ਰੀ ਸਤਿਗੁਰੂ ਜੀ ਦੀ ਅਗਵਾਈ ਵਿਚ 'ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨ ਸੁਹੇਲਾ' ਦੋਹਾਂ ਪਾਸਿਆਂ (ਰਾਗੀਆਂ ਅਤੇ ਸਤਿਗੁਰਾਂ) ਵਲੋਂ ਪ੍ਰਮਾਣਾਂ ਦੀਆਂ ਝੜੀਆਂ ਨਾਲ ਸੰਪੰਨ ਹੋਇਆ। ਸਤਿਗੁਰੂ ਜੀ ਅੱਜ ਦਿਲਰੁਬਾ ਵੀ ਵਜਾ ਰਹੇ ਸਨ।

ਦੀਵਾਨ ਵਿਚ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕਣ ਵਾਲਿਆਂ ਦਾ ਸਿਲਸਿਲਾ ਜਾਰੀ ਹੈ। ਮਾਇਆ, ਬਸਤਰ, ਬਾਦਾਮ, ਫਲਾਂ ਦੀਆਂ ਟੋਕਰੀਆਂ ਭੇਟ ਹੋ ਰਹੇ ਹਨ। ਸੰਗਤ ਵਿਚ ਰੰਗਦਾਰ ਪਗੜੀਆਂ ਵਾਲਿਆਂ ਦੀ ਗਿਣਤੀ ਵੀ ਕਾਫ਼ੀ ਹੈ। ਗੋਲੇ ਦੇ ਸ਼ਹਿਰੀਆਂ ਲਈ ਵੱਖਰਾਂ ਥਾਂ ਨਿਸ਼ਚਿਤ ਹੈ, ਸਾਰਾ ਥਾਂ ਵੀ ਥੋੜ੍ਹਾ ਹੋ ਗਿਆ ਹੈ। ਬੀਬੀਆਂ ਵਾਲੇ ਪਾਸੇ ਵੇਖਿਆਂ ਵੀ ਯੂ.ਪੀ. ਦੀਆਂ ਗ੍ਰਹਿਣੀਆਂ ਦੀ ਗਿਣਤੀ ਆਮ ਹੈ। ਵਾਤਾਵਰਣ ਵਿਚ ਸੰਗੀਤ ਸੁਰਾਂ ਛਾਈਆਂ ਹੋਈਆਂ ਹਨ।

ਇਹ ਦੋ ਜਣੇ ਕੋਈ ਦ੍ਰਿਸ਼ ਅਣਗੌਲਿਆ ਨਹੀਂ ਜਾਣ ਦਿੰਦੇ, ਠਾਕੁਰ ਦਲੀਪ ਸਿੰਘ ਜੀ ਭਾਂਤ ਭਾਂਤ ਦੇ ਕੈਮਰਿਆਂ ਨਾਲ ਅਤੇ ਸ. ਹਰਭਜਨ ਸਿੰਘ ਬਾਜਵਾ ਅਪਣੇ ਦੂੰਹਾਂ ਕੈਮਰਿਆਂ ਨਾਲ।

ਦੀਵਾਨ ਵਿਚ ਜਾਣ ਤੋਂ ਪਹਿਲੋਂ ਮੈਨੂੰ ਦਿੱਲੀ ਦੀ ਸੰਗਤ ਨੇ ਘੇਰ ਲਿਆ। ਐਥੇ ਦਸਤਖਤ ਕਰ ਦਿਓ। ਸ੍ਰੀ ਸਤਿਗੁਰੂ ਜੀ ਨੂੰ ਇਹ ਅਰਜ਼ ਦਾਸ਼ਤ ਦੇਣੀ ਹੈ ਕਿ ਅਗਲਾ ਹੋਲਾ ਸਾਨੂੰ ਦਿੱਲੀ ਵਾਸਤੇ ਅਲਾਟ ਹੋਵੇ। (ਮੁਖੀਆਂ ਦੇ ਨਾਮ ਵੀ ਯਾਦ ਨਹੀਂ। ਪਛਤਾਵਾ!)

4 ਵਜੇ ਦੀਵਾਨ ਦੀ ਸਮਾਪਤੀ ਹੋਈ। ਅੱਜ ਅਰਦਾਸੀਆ ਇਕ ਛੋਟਾ ਜਿਹਾ ਬਾਲ ਸੀ। ਇਹ ਅਰਦਾਸ ਇਕ 11 ਸਾਲ ਦਾ ਬੱਚਾ ਸੁਰਿੰਦਰ ਸਿੰਘ (ਪਿੰਕੀ ਦਾ ਛੋਟਾ ਭਾਈ) ਕਰ ਰਿਹਾ ਸੀ। ਸੰਤ ਸੰਤੋਖ ਸਿੰਘ-ਬੀਬੀ ਅਮਰਜੀਤ ਕੌਰ ਭੈਣੀ ਸਾਹਿਬ ਅੱਜ ਖੁਸ਼ੀ ਵਿਚ ਮਿਉਂਦੇ ਨਹੀਂ ਹੋਣੇ। ਇਸ ਬੱਚੇ ਦੇ ਪਿਤਾ-ਮਾਤਾ। ਇਹਨਾਂ ਦੇ ਤਿੰਨੇ ਬੱਚੇ ਸਤਿਗੁਰੂ ਜੀ ਦੇ ਆਗਿਆਕਾਰ ਸੰਗੀਤਕਾਰ ਹਨ।

ਬਲਜੀਤ ਸਿੰਘ ਤਾਰ ਸ਼ਹਿਨਾਈ ਬਲਵੰਤ ਸਿੰਘ ਅੰਗ ਰਖਿਅਕ ਦੇ ਅਧੀਨ ਹੈ ਤਾਕਿ ਉਸਦੀ ਢਿੱਲ ਮੱਠ ਨਿਕਲੇ। ਪਿੰਕੀ ਦੀ ਸਿਹਤ ਪਖੋਂ ਸਤਿਗੁਰੂ ਜੀ ਅਪਣੇ ਪਾਸ ਲੈ ਗਏ ਹਨ।

ਠਾਕੁਰ ਉਦੈ ਸਿੰਘ ਜੀ ਨੇ ਮੈਨੂੰ ਮਾਣ ਦਿੰਦਿਆਂ ਇਕ ਫਹਿਰਿਸਤ ਦਿਖਾਈ ਜਿਸ ਵਿਚ ਵਿਸ਼ੇਸ਼ ਬੁਲਾਏ ਗਏ ਕਵੀਆਂ ਨੂੰ 800/- ਤੋਂ ਲੈ ਕੇ 400/- ਤਕ ਭੇਟ ਕੀਤੇ ਗਏ ਸਨ। ਇਹ ਰਕਮਾਂ ਉਨ੍ਹਾਂ ਦੇ ਕਿਰਾਏ ਖਰਚਾਂ ਤੋਂ ਵੱਖਰੀਆਂ। ਇਹਨਾਂ ਕਵੀਆਂ ਨੂੰ ਇਨਾਮ ਦੇ ਤੌਰ ਤੇ ਜੁ ਪਬਲਿਕ ਵਲੋਂ ਮਿਲੇ ਉਹ ਵੀ 100/- ਤੋਂ 500/- ਤਕ।

ਸੰਤ ਸਨਖਤਰਾ ਨੇ ਰਾਤ ਦੇ ਜਥੇਦਾਰਾਂ ਦੀ ਅਨਾਊਂਸਮੈਂਟ ਕੀਤੀ।

ਪੰਡਿਤ ਗੋਪਾਲ ਸਿੰਘ ਜੀ ਦੀ ਇਕ ਸੂਚਨਾ ਮਹੱਤਵ ਭਰੀ ਸੀ ਕਿ ਜਿੰਨੇ ਵੀ ਨਾਮਧਾਰੀ ਸਿੰਘ ਹੋਲੇ ਵਿਚ ਹਥਿਆਰਾਂ ਨਾਲ ਆਏ ਹਨ, ਸਭ ਸ. ਗੁਰਦੇਵ ਸਿੰਘ ਮਦਾਰ ਨੂੰ ਹਥਿਆਰ ਜਮਾਂ ਕਰਵਾਣ। ਮੁਮਕਿਨ ਹੈ ਇਹ ਸੁਨੇਹਾ ਗ੍ਰਿਹ ਮੰਤਰੀ ਗਿ: ਜ਼ੈਲ ਸਿੰਘ ਤੇ ਸ੍ਰੀ ਰਾਜੀਵ ਗਾਂਧੀ ਦੀ ਲੋੜ ਨੂੰ ਮੁਖ ਰਖਕੇ ਦਿੱਤਾ ਗਿਆ ਹੋਵੇ।

ਮੇਲੇ ਵਿਚ ਬੱਚਿਆਂ ਲਈ ਦੁੱਧ ਦਾ ਪ੍ਰਬੰਧ ਹੈ। ਬੇਬੇ ਦਲੀਪ ਕੌਰ ਜੀ ਲੰਗਰ ਦੇ ਇਨਚਾਰਜ ਹਨ।

ਅੱਜ ਕਿਸੇ ਮੌਕੇ ਦਿੱਲੀ ਵਾਸੀ ਹੋਲ਼ੇ ਦੀ ਪ੍ਰਾਰਥਨਾ ਸਤਿਗੁਰੂ ਜੀ ਅੱਗੇ ਕਰਨਗੇ।

## 12 ਮਾਰਚ 1982, ਵੀਰਵਾਰ
## ਹੋਲਾ ਅੰਤਮ ਦਿਨ, ਗੋਲਾ (ਯੂ.ਪੀ.)

ਸਦਾ ਵਾਂਗ 2.30 ਤੋਂ 3.30 ਤਕ ਨਲਕਿਆਂ ਅਤੇ ਖੂਹਾਂ ਤੇ ਰੌਣਕ ਲਗ ਗਈ ਹੈ। ਇਸ਼ਨਾਨ ਕਰਨ ਵਾਲੇ ਪ੍ਰੇਮੀਆਂ ਦੀਆਂ ਆਵਾਜ਼ਾਂ ਸੁਣਾਈ ਦੇ ਰਹੀਆਂ ਸਨ। ਸ੍ਰੀ ਰਾਮ ਮੰਦਰ ਨੇੜੇ ਵਾਲਿਆਂ 4 ਵਜੇ ਤਕ ਇਸ਼ਨਾਨ ਪਾਣੀ ਕਰ ਲਿਆ ਹੈ। ਸਤਿਗੁਰੂ ਜੀ ਵਲੋਂ ਸੰਤ ਚੰਨਣ ਸਿੰਘ ਸਾਡੇ ਪਾਸ ਪਹੁੰਚਾ ਹੈ। ਸਤਿਗੁਰੂ ਜੀ ਨੇ ਸੰਤ ਹਰਭਜਨ ਸਿੰਘ ਸਿਤਾਰ ਨੂੰ ਬੁਲਾ ਭੇਜਿਆ ਹੈ। ਬਾਹਰ ਗੱਡੀ ਆਈ ਖਲੀ ਹੈ। 4.45 ਤਕ ਅਸੀਂ, ਮੈਂ ਅਤੇ ਹਰਭਜਨ ਸਿੰਘ ਬਾਜਵਾ ਸੰਤ ਹਰਭਜਨ ਸਿੰਘ ਲਈ ਆਈ ਕਾਰ (ਸੰਤ ਚਰਨਜੀਤ ਸਿੰਘ ਬਾਲੀ ਨਗਰ) ਦੀ ਸਵਾਰੀ ਕਰ ਦੀਵਾਨ ਵਿਚ ਪਹੁੰਚੇ।

ਵਿਸ਼ਾਲ ਪੰਡਾਲ, ਜਿਸਦਾ ਘੇਰਾ ਏਕੜ ਭਰ ਦਾ, ਸਫੈਦ ਛੱਤ ਵਾਲਾ ਹੈ। ਸੰਗਤ ਬਹੁਤ ਵੱਡੀ ਗਿਣਤੀ ਵਿਚ ਸਕੇਸ਼ ਇਸ਼ਨਾਨ ਕਰਕੇ ਆਈ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਹਾ ਖੱਟ ਰਹੀ ਹੈ ਅਤੇ ਕੀਰਤਨ ਸੁਣਕੇ ਜਨਮ ਸਵਾਰ ਰਹੀ ਹੈ। ਅੱਜ ਮੰਚ ਇਕੋ ਹੈ ਸਤਿਗੁਰੂ ਜੀ ਤੇ ਰਾਗੀਆਂ ਲਈ ਹੈ ਜਿਸ ਵਿਚ ਗੁਰੂ ਜੀ ਦੇ ਸਨਮੁਖ, ਰਾਗੀ ਹਰਬੰਸ ਸਿੰਘ ਘੁੱਲਾ, ਸੰਤ ਖਜ਼ਾਨ ਸਿੰਘ, ਉਸਤਾਦ ਪਿਆਰਾ ਸਿੰਘ ਤੇ ਸੰਤ ਹਰਭਜਨ ਸਿੰਘ ਸਿਤਾਰ ਅਤੇ ਹੋਰ ਗਾਇਕ ਸ਼ੌਕੀਨ ਬੈਠੇ ਹਨ। ਸਤਿਗੁਰੂ ਜੀ ਦੇ ਪਿਛੇ ਆਪ ਜੀ ਦਾ ਸਕੱਤਰ ਤਰਸੇਮ ਸਿੰਘ, ਮਹਿੰਦਰ ਸਿੰਘ ਪੂਰਬਾ, ਠਾਕੁਰ ਸ਼ਮਸ਼ੇਰ ਸਿੰਘ ਜੀ, ਇਨ੍ਹਾਂ ਦਾ ਦਾਮਾਦ ਸ.

ਜਗਦੀਪ ਸਿੰਘ ਅਤੇ ਹੋਰ ਸਿੱਖ ਸਾਧ ਬੈਠੇ ਸਨ। ਦੂਜਾ ਮੰਚ ਵੀ ਨਾਲ ਹੀ ਹੈ ਉਹ ਗੋਲਾਈ ਵਿਚ ਤਿਆਰ ਹੈ। ਇਸ ਤੇ ਚਦੋਆ ਤਣਿਆ ਹੋਇਆ ਹੈ। ਦੋਹਾਂ ਮੰਚਾਂ ਦੇ ਸਾਹਮਣੇ ਕੁਛ ਦੂਰਾਈ ਤੇ ਹਵਨ ਕੁੰਡ ਪ੍ਰਜਵਲਤ ਹੈ। ਸਿੰਘ ਅੰਮ੍ਰਿਤ ਦੀਆਂ ਬਾਣੀਆਂ ਪੜ੍ਹਦੇ ਅੰਮ੍ਰਿਤ ਤਿਆਰ ਕਰ ਰਹੇ ਹਨ। ਯੱਗ ਦੀਆਂ ਬਾਣੀਆਂ ਵੀ ਪੜ੍ਹੀਆਂ ਜਾ ਰਹੀਆਂ ਹਨ ਅਤੇ ਵੇਦੀ ਲਈ 6 ਖੰਭੇ ਗੱਡ ਕੇ ਸਫੈਦ ਕੱਪੜੇ ਨਾਲ ਲਪੇਟ ਕੇ ਉਪਰੋਂ ਗਜ਼ ਬਰ ਸਫੈਦ ਕੱਪੜੇ ਨਾਲ ਸਾਰੇ ਖੰਭਿਆਂ ਨੂੰ ਸੰਮਿਲਤ ਕੀਤਾ ਗਿਆ ਹੈ।

ਸਤਿਗੁਰੂ ਜੀ ਦੇ ਦਰਸ਼ਾਨਰਥੀ ਦੋਹਾਂ ਪਾਸਿਆਂ ਤੋਂ ਆ ਰਹੇ ਹਨ ਇਕ ਪਾਸਿਓਂ ਪੁਰਸ਼ ਦੂਜੇ ਬੰਨਿਓਂ ਇਸਤਰੀਆਂ। ਸਦਾ ਵਾਂਗ ਭੇਟਾ ਹੋ ਰਹੀ ਹੈ। ਵਿਸ਼ੇਸ਼ ਪ੍ਰਾਹੁਣਿਆਂ ਲਈ ਚਿੱਟੀਆਂ ਚੱਦਰਾਂ ਵਿਛਾਈਆਂ ਗਈਆਂ ਹਨ।

ਧੁੰਮੀ ਹੋਈ ਅਸਮਾਨੀ ਲਾਲੀ ਪਲ ਪਲ ਸਫੈਦੀ ਵਿਚ ਬਦਲ ਰਹੀ ਹੈ ਅਤੇ ਰੱਬੀ ਪ੍ਰਕਾਸ਼ ਫੈਲ ਰਿਹਾ ਹੈ। 6.15 ਹੋ ਗਏ ਹਨ। ਵਾਰ ਦੀ ਸਮਾਪਤੀ ਤੇ ਬਸੰਤ ਦੇ ਦੋ ਸ਼ਬਦ ਪੜ ਕੇ ਅਨੰਦ ਦਾ ਪਾਠ ਹੋ ਗਿਆ ਹੈ। ਅਤੇ ਪੂਰੇ 6.20 ਤੇ ਅੱਜ ਸੰਤ ਹਰਬੰਸ ਸਿੰਘ ਘੁੱਲਾ ਨੇ ਆਸਾ ਦੀ ਵਾਰ ਦੇ ਦੀਵਾਨ ਦੀ ਅਰਦਾਸ ਕੀਤੀ ਹੈ।

ਸਤਿਗੁਰੂ ਜੀ ਮੰਚ ਨੂੰ ਥੋੜ੍ਹੇ ਸਮੇਂ ਲਈ ਛੱਡ ਗਏ ਹਨ। ਭੈਰਵੀ ਦੀ ਚੌਕੀ ਆਰੰਭ ਹੋ ਗਈ ਹੈ।

ਬਸੰਤ ਦੇ ਸ਼ਬਦਾਂ ਵੇਲੇ ਸ. ਇੰਦਰ ਸਿੰਘ ਚੀਫ਼ (ਜੀਵਨ ਨਗਰ) ਦੀ ਲੜਕੀ ਬਟਾਲੇ ਵਾਲੀ ਬੀਬੀ ਜੀਤੋ, ਸੁਪਤਨੀ ਸ. ਸੇਵਾ ਸਿੰਘ ਬਟਾਲਾ, ਬੀਬੀ ਹਰਭਜਨ ਕੌਰ-ਦਰਸ਼ਨ ਕੌਰ ਮੰਡੀ, ਬੀਬੀ ਮਹਿੰਦਰ ਕੌਰ ਪ੍ਰਧਾਨ ਨਾਮਧਾਰੀ ਇਸਤਰੀ ਸੰਗਤ ਗੇਂਦੇ ਦੇ ਫੁੱਲਾਂ ਦੇ ਹਾਰ ਲੈ ਕੇ ਆਈਆਂ। ਸਤਿਗੁਰੂ ਜੀ ਨੇ ਇਹਨਾਂ ਦਾ ਸਤਿਕਾਰ ਪਰਵਾਣਦਿਆਂ, ਫੁਲ ਹਾਰ ਆਸਣ ਤੇ ਰਖ ਦੇਣ ਲਈ ਆਖਿਆ। ਬੀਬੀਆਂ ਨੇ ਇਕ

ਤਰਤੀਬ ਨਾਲ ਹਾਰ ਟਿਕਾ ਦਿਤੇ, ਭੇਟ ਪਰਵਾਨ ਹੋਈ।

ਇਸ ਹੋਲੇ ਦੀ ਵਿਸ਼ੇਸ਼ ਗੱਲ ਇਹ ਹੈ ਕਿ ਇਸ ਵਿਚ ਇਸਤਰੀਆਂ ਦੀ ਗਿਣਤੀ ਪੁਰਸਾਂ ਨਾਲੋਂ ਅੱਧੀ ਹੈ, ਜਦੋਂ ਕਿ ਦੂਰ ਦਾ ਸਫ਼ਰ ਹੈ, ਖਰਚੀਲਾ ਹੈ, ਕਈ ਭੈਣਾਂ ਤਾਂ ਮਨ ਮਸੋਸ ਕੇ ਰਹਿ ਗਈਆਂ ਹੋਣਗੀਆਂ।

ਸੁਰਿੰਦਰ ਸਿੰਘ 'ਸੁਮਨ' ਰਾਤ ਦਾ ਬੰਬਈਓਂ ਆਇਆ।

ਸਤਿਗੁਰੂ ਜੀ ਦੀ ਮੰਚ ਉਤੇ ਅਨਉਪਸਥਿਤੀ ਸਮੇਂ ਭੈਰਵੀ ਦੀ ਚੌਕੀ ਵਿਚ ਗੰਵਿਆਂ ਜਾ ਰਿਹਾ ਸੀ 'ਚਰਨ ਕਮਲ ਸੰਗਿ ਲਾਗੀ ਡੋਰੀ।'

ਘੁੱਲਾ-ਖਜ਼ਾਨ ਸਿੰਘ ਨੇ 'ਤੇਰੀ ਸੰਗਤ ਉਡੀਕਦੀ ਏ, ਫੇਰਾ ਵਤਨਾਂ ਨੂੰ ਪਾ ਮਾਹੀ ਵੇ।' ਏਨਾ ਭਿੱਜ ਕੇ ਗੰਵਿਆ ਜਿਵੇਂ ਸਾਰੀ ਸੰਗਤ ਹੀ ਸਤਿਗੁਰੂ ਰਾਮ ਸਿੰਘ ਨੂੰ ਬੇਨਤੀ ਕਰ ਰਹੀ ਹੋਵੇ 'ਹੁਣ ਤੇ ਆਓ!' ਸਤਿਗੁਰੂ ਜੀ ਲਗਭਗ ਇਕ ਘੰਟਾ ਡੇਰੇ ਰਹੇ। ਏਧਰ ਸੰਗਤਾਂ ਨੂੰ ਸੰਗੀਤਕਾਰਾਂ ਭੁਲਾ ਛਡਿਆ।

7.50 ਵਜ ਗਏ ਹਨ। ਸੰਗੀਤਕਾਰ ਚੁਪ ਹੋ ਗਏ ਹਨ। ਮੰਚ ਦੀ ਨਵੇਂ ਸਿਰਿਓਂ ਸਿਰਜਣਾਂ ਕੀਤੀ ਗਈ ਹੈ। 15 ਮਿੰਟ ਬਾਅਦ ਹੈਲੀਕਾਪਟਰ ਦੀ ਗੂੰਜ ਸੁਣਾਈ ਦਿੱਤੀ ਹੈ। ਮੰਚ ਤੋਂ ਸੂਚਨਾ ਦਿੱਤੀ ਗਈ ਹੈ; ਜਿਨ੍ਹਾਂ ਦੇ ਨਾਮ ਸੁਆਗਤੀ ਫਹਿਰਿਸ਼ਤ ਵਿਚ ਲਿਖੇ ਗਏ ਹਨ, ਉਹ ਕਾਲਿਜ ਦੇ ਇਹਾਤੇ ਵਿਚ ਪੁੱਜ ਜਾਣ।

ਅਤੇ ਨਾਲ ਹੀ ਐਲਾਨ ਹੋ ਗਿਆ ਹੈ: ਲੜਕੇ ਲੜਕੀਆਂ ਜਿਨ੍ਹਾਂ ਦੇ ਅਨੰਦ ਕਾਰਜ ਹੋਣੇ ਹਨ, ਸਫੈਦ ਵਿਛਾਈ ਉਤੇ ਆ ਬਹਿਣ। 7.55 ਤੇ **'ਭਵਨ ਸੁਹਾਵੜਾ ਧਰਤ ਸੁਭਾਗੀ ਰਾਮ'** ਰਾਗੀਆਂ ਵਲੋਂ ਗੂੰਜ ਉਠਿਆ ਹੈ।

8.10 ਹੋ ਗਏ। ਹੁਣ 8.20 ਹੋ ਗਏ। ਸਤਿਗੁਰੂ ਜੀ ਸਫੈਦ ਐਚਕਨ ਪਹਿਨੀਂ ਪ੍ਰਸੰਨ ਮੁਖ, ਇਕ ਜੈਕਾਰੇ ਨਾਲ ਮੰਚ ਉਪਰ ਆਏ।

ਤਦ ਸੰਤ ਜੀਉਣ ਸਿੰਘ ਕਵੀਸ਼ਰ 'ਜਨ ਪਰ ਉਪਕਾਰੀ ਆਏ' ਪੜ੍ਹ ਕੇ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ ਵਿਚੋਂ ਕੁਛ ਵਿਰਤਾਂਤ ਸੁਣਾਨ ਲਗੇ। ਪੰਜ ਚਾਰ ਮਿੰਟਾਂ ਪਿਛੋਂ ਹੀ ਪੰਡਾਲ ਵਿਚ ਸਰਗਰਮੀ ਵਧ ਗਈ। ਸ੍ਰੀ ਰਾਜੀਵ ਗਾਂਧੀ ਖਾਦੀ ਦੇ ਸਫੇਦ ਬਸਤਰਾਂ ਵਿਚ ਚਮਕਦੇ ਸਾਫ਼ ਸਾਫ਼, ਗਿਆਨੀ ਜੈਲ ਸਿੰਘ ਭਾਰਤ ਦੇ ਗ੍ਰਹਿ ਮੰਤਰੀ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰ, ਸਤਿਗੁਰੂ ਜੀ ਤੋਂ ਅਠੋਤਰੀ ਮਾਲਾ ਗਲੇ ਪੁਆ ਮੰਚ ਉਪਰ ਆ ਬੈਠੇ। ਸਤਿਗੁਰੂ ਜੀ ਕੋਲ ਬੈਠਣ ਲਈ ਜ਼ੈਲ ਸਿੰਘ ਹੋਰੀਂ ਰਾਜੀਵ ਜੀ ਨੂੰ ਤੇ ਸ੍ਰੀ ਰਾਜੀਵ, ਜ਼ੈਲ ਸਿੰਘ ਨੂੰ ਕਹਿ ਰਹੇ ਸਨ। ਅੰਤ ਰਾਜੀਵ ਜੀ ਹੀ ਸਤਿਗੁਰੂ ਜੀ ਪਾਸ ਬੈਠੇ। ਗਿਆਨੀ ਜ਼ੈਲ ਸਿੰਘ ਕੋਨਾ-ਦਾਰਚੀਨੀ ਰੰਗ ਦੀ ਐਚਕਨ ਸਜਾਈ, ਵਿਚ ਗੁਲਾਬ ਦਾ ਫੁੱਲ ਟੰਗੀ ਦੋ ਮਾਲਾ ਪਹਿਨੀਂ ਸਜੇ ਹੋਏ ਸਨ।

ਅੱਜ ਦੇ ਇਸ ਸਮਾਗਮ ਵਿਚ ਸ੍ਰੀ ਮਤੀ ਪ੍ਰੇਮਵਤੀ ਤਿਵਾੜੀ ਐਜੂਕੇਸ਼ਨਲ ਮਨਿਸਟਰ ਯੂ.ਪੀ., ਸ੍ਰੀ ਸੇਵੈ ਸਿੰਘ ਐਮ.ਐਲ.ਏ. ਯੂਥ ਲੀਡਰ ਵੀ ਆਏ ਕੁਝ ਹੋਰ ਸਾਥੀਆਂ ਨਾਲ ਆਏ ਹੋਏ ਸਨ। ਇਹ ਯੂ.ਪੀ. ਸਰਕਾਰ ਦੇ ਦੂਜੇ ਹੈਲੀਕਾਪਟਰ ਤੇ ਏਥੇ ਪਹੁੰਚੇ। ਸ੍ਰੀ ਜ਼ਫ਼ਰ ਅਲੀ ਮਨਿਸਟਰ ਯੂ.ਪੀ., ਦਿੱਲੀ ਸਿੱਖ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ. ਸੁਲੱਖਣ ਸਿੰਘ, ਪ੍ਰਿੰਸੀਪਲ ਸੁਮਨ, ਪ੍ਰਿੰਸੀਪਲ ਸੁਜਾਨ ਸਿੰਘ, ਡਾ: ਬੀ.ਪੀ.ਅਗਰਵਾਲ ਆਦਿ ਹੋਰ ਪ੍ਰਸਿੱਧ ਹਸਤੀਆਂ ਵੀ ਆਈਆਂ ਹੋਈਆਂ ਸਨ।

ਮੰਚ ਉਤੇ ਸਿਕਿਉਰਿਟੀ ਵਾਲਿਆਂ ਦੇ 8 ਦੀ ਥਾਂ 30 ਸਰੀਰ ਹੋ ਬੈਠੇ ਸਨ।

'ਵਰਿਆਮ' ਤੇ 'ਨਿਰੀਖਿਅਕ' ਵਾਲਿਆਂ ਅਪਣੇ ਅੰਕ ਗਿਆਨੀ ਜੀ ਤੇ ਰਾਜੀਵ ਜੀ ਨੂੰ ਭੇਂਟ ਕੀਤੇ। ਡੇਢ ਦਰਜਨ ਕੈਮਰਿਆਂ ਵਾਲੇ ਜਿਵੇਂ ਝਪਟ ਹੀ ਪਏ। ਹਰ ਕਿਸੇ ਨੇ ਰੱਜ ਰੱਜ ਫੋਟੋ ਲਈਆਂ।

## ਜੈ ਸਿੰਘ ਪਹਾੜੀਏ ਨੂੰ ਮਾਣ

ਸਤਿਗੁਰੂ ਜੀ ਨੇ ਉਚੇਚੇ ਤੌਰ ਤੇ, ਅਪਣੀ ਮਨਾਲੀ ਵਾਲੀ ਕੋਠੀ ਦੇ ਕਾਰਿੰਦੇ ਸ੍ਰੀ ਜੈ ਸਿੰਘ ਨੂੰ ਬੁਲਾਕੇ, ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ ਤੇ ਸ੍ਰੀ ਰਾਜੀਵ ਗਾਂਧੀ ਨੂੰ ਮਿਲਾਇਆ।

ਸ. ਹੰਸਪਾਲ ਨੇ ਐਲਾਨ ਕੀਤਾ ਕਿ ਸ੍ਰੀ ਦਇਆ ਸ਼ੰਕਰ ਨੂੰ ਤੇ ਸਲੀਮ ਅਹਿਮਦ ਨੂੰ, ਉਨ੍ਹਾਂ ਦੀਆਂ ਸੜੀਆਂ ਝੁੱਗੀਆਂ ਬਦਲੇ ਗਿਆਨੀ ਜ਼ੈਲ ਸਿੰਘ ਤੇ ਸ੍ਰੀ ਰਾਜੀਵ ਗਾਂਧੀ ਨੇ ਸਹਾਇਤਾ ਪ੍ਰਦਾਨ ਕੀਤੀ ਹੈ। ਸਮਾਂ 8.45 ਹੋ ਗਿਆ ਹੈ।

ਸੰਖੇਪ ਜਿਹੀ ਇਸ ਕਾਰਵਾਈ ਤੋਂ ਬਾਅਦ ਦੂਜੇ ਮੰਚ ਤੋਂ ਸ੍ਰੀ ਆਦਿ ਗ੍ਰੰਥ ਜੀ ਤੋਂ ਲਾਵਾਂ ਪੜ੍ਹੀਆਂ ਜਾਣ ਲਗੀਆਂ। 12 ਜੋੜੇ ਇਸ ਨਾਲ ਵੇਦੀ ਵਿਚ ਫੇਰੇ ਲੈਣ ਲਗੇ। 10000 ਦੀ ਹਾਜ਼ਰੀ ਤੋਂ ਵੱਧ ਸੰਗਤ ਹੋ ਗਈ। ਹੋਲੇ ਦਾ ਉਮਾਹ ਦਾ ਕੋਈ ਅੰਤ ਨਹੀਂ ਸੀ। ਭੀੜ ਏਨੀ ਸੀ ਕਿ ਅੰਤ ਨੂੰ ਕਨਾਤਾਂ ਉਤਾਰਨੀਆਂ ਪਈਆਂ।

ਅਨੰਦ ਕਾਰਜਾਂ ਉਪਰੰਤ ਪਾਠਾਂ ਦੇ ਭੋਗ ਪੈਣੇ ਸ਼ੁਰੂ ਹੋ ਗਏ।

ਇਸ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਗ੍ਰਹਿ ਮੰਤਰੀ ਤੇ ਸ੍ਰੀ ਰਾਜੀਵ ਗਾਂਧੀ ਨਾਲ ਲੁੜੀਂਦੇ ਬਚਨ ਕਰ ਰਹੇ ਹਨ। ਸਾਰਾ ਵਾਤਾਵਰਣ ਆਨੰਦਿਤ ਹੈ। 9 ਵਜੇ ਤਾਂ 'ਆਠਾਰਹ ਦਸ ਬੀਸ' ਹੋ ਗਿਆ।

## ਗੁਰਮੁਖ ਸਿੰਘ ਲੁਹਾਰਾਂ ਦਾ ਅਨੰਦ ਕਾਰਜ

ਅੱਜ ਦੇ ਵਿਆਹਾਂ ਵਿਚ ਇਕ ਜੋੜਾ ਠਾਕੁਰ ਦਲੀਪ ਸਿੰਘ ਜੀ ਦੇ ਸਹਾਇਕ ਫੋਟੋਗ੍ਰਾਫ਼ਰ ਸ੍ਰੀ ਗੁਰਮੁਖ ਸਿੰਘ ਲੁਹਾਰਾਂ ਦਾ ਸ੍ਰੀ ਜੈ ਸਿੰਘ ਮਨਾਲੀ ਦੀ ਲੜਕੀ ਨਾਲ ਹੋ ਗਿਆ ਹੈ। ਇਹ ਵਿਸ਼ੇਸ਼ ਹੈ ਕਿਉਂਕਿ ਗੁਰਮੁਖ ਸਿੰਘ ਜਨਮ ਜਾਤ ਨਾਮਧਾਰੀ ਤੇ ਪੰਜਾਬੀ ਹੈ, ਜੈ ਸਿੰਘ ਦੀ ਲੜਕੀ ਅੱਜ ਤਕ ਪਹਾੜੀ ਕਲਚਰ ਨਾਲ ਵਾਬਸਤਾ ਰਹੀ ਹੈ। ਅੱਜ

ਉਸਨੇ ਪੰਜਾਬੀ ਅਤੇ ਖਾਸ ਕਰ ਸਿੱਖ ਕਲਚਰ ਨਾਲ ਵਾਸਤਾ ਰੱਖਣਾ ਹੈ।

## ਆਉਣ ਵਾਲੇ ਹੋਲੇ ਦਾ ਐਲਾਨ

9.05 ਤੇ ਪੰ: ਗੋਪਾਲ ਸਿੰਘ ਵਲੋਂ ਸਤਿਗੁਰੂ ਜੀ ਦੁਆਰਾ ਕੀਤੇ ਫੈਸਲੇ ਦਾ ਐਲਾਨ: ਦਮਦਮੇ ਦੇ ਸ. ਸੰਤ ਸਿੰਘ ਵਲੋਂ 'ਅਮਰਾ........' ....... ਵਲੋਂ ਅਤੇ ਦਿੱਲੀ ਦੀ ਸੰਗਤ ਵਲੋਂ ਅਗਲਾ ਹੋਲਾ ਅਰਥਾਤ 1983 ਦਾ ਹੋਲਾ ਕਰਵਾਣ ਦੀਆਂ ਬੇਨਤੀਆਂ ਸਤਿਗੁਰੂ ਜੀ ਦੀ ਸੇਵਾ ਵਿਚ ਪਹੁੰਚੀਆਂ। ਸਤਿਗੁਰੂ ਜੀ ਨੇ ਹੋਰ ਸਾਰੀਆਂ ਧਿਰਾਂ ਵਲੋਂ ਖਿਮਾ ਮੰਗਦਿਆਂ ਅਗਲੀ ਵਾਰ ਦਾ ਹੋਲਾ ਨਗਰ 'ਅਮਰਾਸਰ' ਨੂੰ ਦਿਤਾ ਗਿਆ ਹੈ ਤੇ ਇਸੇ ਸਾਲ ਅੱਸੂ ਦਾ ਮੇਲਾ ਮਾਈਆਂ ਵਲੋਂ ਸ੍ਰੀ ਭੈਣੀ ਸਾਹਿਬ ਵਿਖੇ ਕਰਨ ਦੀ ਪਰਵਾਨਗੀ ਬਖ਼ਸ਼ੀ ਗਈ ਹੈ।

## ਹੋਲੇ ਵਾਲਿਆਂ ਵਲੋਂ ਨਮਸਕਾਰ ਭੇਟਾ

ਇਸੇ ਦੌਰਾਨ ਲਖਨਊ ਵਾਲੇ ਸੂਬਾ ਹਰਬੰਸ ਸਿੰਘ ਜੀ ਦੋਸ਼ੀ ਕਿ ਯੂ.ਪੀ. ਵਿਚੋਂ ਸੂਬਾ ਜੀ ਹਨ ਇਕ ਥਾਲ ਬਾਦਾਮ, ਬਸਤਰ ਅਤੇ ਮਾਇਆ ਲੈ ਕੇ ਸਮੁਚੀ ਯੂ.ਪੀ. ਦੀ ਸੰਗਤ ਵਲੋਂ ਸਤਿਗੁਰੂ ਜੀ ਚਰਨਾਂ ਵਿਚ ਹੋਲਾ-ਭੇਟਾ ਧਰਨ ਲਈ ਲਿਆਏ। ਆਪ ਜੀ ਨਾਲ ਸਨ, ਠਾਕੁਰ ਉਦੈ ਸਿੰਘ ਜੀ, ਠੇਕੇਦਾਰ ਹਰਭਜਨ ਸਿੰਘ ਜੀ ਲਖਨਊ, ਸ. ਕਰਮਜੀਤ ਸਿੰਘ ਲਖਨਊ, ਸ. ਗੁਰਚਰਨ ਸਿੰਘ, ਸ. ਦਰਸ਼ਨ ਸਿੰਘ, ਸ. ਮੁਖਤਾਰ ਸਿੰਘ, ਸ. ਇਕਬਾਲ ਸਿੰਘ, ਸ. ਪਿਆਰਾ ਸਿੰਘ ਝਬਰ, ਸ. ਬਲਦੇਵ ਸਿੰਘ, ਸ. ਸਾਧੂ ਸਿੰਘ ਆਦਿ।

ਅਤੇ ਹੋਲੇ ਅਤੇ ਮੇਲੇ ਦਾ (ਹੋਣ ਵਾਲੇ ਅਤੇ ਏਸ ਦਾ) ਜੈਕਾਰੇ ਛੱਡ ਕੇ ਸਤਿਕਾਰ ਸੁਆਗਤ ਕੀਤਾ ਗਿਆ।

## ਅਹਿਮ ਤਕਰੀਰਾਂ

9.15 ਤੇ ਸ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਰਾਜ ਸਭਾ

ਨੇ ਗਿਆਨੀ ਜ਼ੈਲ ਸਿੰਘ ਜੀ ਗ੍ਰਹਿ ਮੰਤਰੀ ਅਤੇ ਸ੍ਰੀ ਰਾਜੀਵ ਗਾਂਧੀ ਜੀ ਦਾ ਇਸ ਹੋਲੇ ਤੇ ਆਉਣਾ ਮੁਬਾਰਕ ਦਸ ਕੇ ਪ੍ਰਸੰਸਾ ਕਰਦਿਆਂ ਦੂਹਾਂ ਵਿਅਕਤੀਆਂ ਨੂੰ ਨਾਮਧਾਰੀ ਸਮਾਜ ਬਾਰੇ ਮੋਟੀ ਮੋਟੀ ਜਾਣਕਾਰੀ ਦਿਤੀ।

9.30 ਹੋਏ ਤਾਂ ਰੋਜ਼ਾਨਾ ਅਖ਼ਬਾਰ 'ਪਾਇਓਨੀਅਰ' ਲਖਨਊ ਦੇ ਮੈਨੇਜਿੰਗ ਐਡੀਟਰ ਸ੍ਰੀ ਬੀ.ਪੀ. ਅਗਰਵਾਲ ਨੇ ਅਪਣੀ ਤਕਰੀਰ ਜਾਰੀ ਕੀਤੀ। ਸ੍ਰੀ ਸਤਿਗੁਰੂ ਜੀ ਦੀ ਸ਼ੋਭਾ ਕਰਦਿਆਂ ਅੰਨ ਦੀ ਪਵਿੱਤਰਤਾ ਰੱਖਣ ਵਾਲੇ ਹੀ ਮਨ ਵਲੋਂ ਪਵਿੱਤਰ ਆਖੇ ਜਾ ਸਕਦੇ ਹਨ, ਆਦਿ ਆਦਿ ਅਗਰਵਾਲ ਜੀ ਨੇ ਸੁੰਦਰ ਤਕਰੀਰ ਕੀਤੀ।

9.40 ਤੇ ਸ੍ਰੀ ਹੰਸਪਾਲ ਐਮ.ਪੀ. ਨੇ ਨਾਮਧਾਰੀ ਦਰਬਾਰ ਵਲੋਂ ਚੰਦ ਮਤੇ ਰਖਕੇ ਸਮੂਹਿਕ ਪਰਵਾਨਗੀ ਲਈ। ਮਤੇ ਸਨਃ ਜਿਥੇ ਪੰਜਾਬੀ ਬਹੁਤੇ ਹੋਣ ਓਥੇ ਪੰਜਾਬੀ ਪੜ੍ਹਾਈ ਜਾਵੇ ਅਤੇ ਗਊ ਹੱਤਿਆ ਬੰਦ ਕੀਤੀ ਜਾਵੇ।

ਉਪ੍ਰੰਤ ਸ੍ਰੀ ਰਾਜੀਵ ਗਾਂਧੀ ਐਮ.ਪੀ. ਬੋਲੇਃ ਸਾਡੇ ਪਰਵਾਰ ਦਾ ਸ੍ਰੀ ਸਤਿਗੁਰੂ ਜੀ ਦੇ ਪਰਵਾਰ ਨਾਲ ਚਿਰੋਕਣਾ ਸੰਬੰਧ ਹੈ। ਨਾਮਧਾਰੀ, ਉਸ ਵੇਲੇ ਦੇਸ਼ ਦੇ ਹਾਲਾਤ ਨੂੰ ਮੁਖ ਰਖ ਕੇ ਆਜ਼ਾਦੀ ਦੀ ਲੜਾਈ ਵਿਚ ਗੁਰੂ ਰਾਮ ਸਿੰਘ ਦੀ ਅਗਵਾਈ ਵਿਚ ਉਤਰੇ, ਜਿਸ ਸਮੇਂ ਆਜ਼ਾਦੀ ਬਾਰੇ ਸੋਚਣਾ ਵੀ ਦੁਸ਼ਵਾਰ ਸੀ। ਅਸੀਂ ਹੁਣ ਵੀ ਉਸੇ ਸੁਤੰਤਰਤਾ ਸੰਗਰਾਮ ਨੂੰ ਜਾਰੀ ਰਖ ਰਹੇ ਹਾਂ। ਹੁਣ ਗਰੀਬੀ ਵਿਰੁੱਧ ਲੜਾਈ ਹੈ। ਦੇਸ਼ ਦੀ ਉੱਨਤੀ ਅਤੇ ਸਮਰਿਧੀ ਹਿਤ ਲੜਾਈ ਹੀ ਕਾਂਗਰਸ ਪਾਰਟੀ ਦਾ ਕਰਤੱਵ ਹੈ।

ਅਤੇ ਸ੍ਰੀ ਰਾਜੀਵ ਨੇ ਕਾਂਗਰਸ ਪਾਰਟੀ ਦਾ ਵਿਆਖਿਆ ਸਹਿਤ ਜ਼ਿਕਰ ਕੀਤਾ। 9.55 ਤੇ ਸਮਾਪਤ।

ਤਦ ਉਪਰੰਤ ਸ੍ਰੀ ਹੰਸਪਾਲ ਜੀ ਦੇ ਕਹਿਣ ਤੇ ਗਿਆਨੀ ਜ਼ੈਲ

ਸਿੰਘ ਨੇ ਅਪਣੀ ਤਕਰੀਰ ਦਾ ਸਿਲਸਿਲਾ ਜਾਰੀ ਕੀਤਾ। ਨੁਕਤੇ:

ਨਾਮਧਾਰੀ ਸੰਗਤ ਹਰ ਸਾਲ ਹੋਲੇ ਦਾ ਪਰਬ ਬੜੇ ਧੂਮ ਧੜਕੇ ਨਾਲ ਮਨਾਂਦੀ ਹੈ। ਵੈਸੇ ਸਤਿਗੁਰੂ ਜਗਜੀਤ ਸਿੰਘ ਜੀ ਜਿਥੇ ਵੀ ਪਧਾਰਨ ਅਪਣੇ ਆਪ ਮੇਲਾ ਹੋ ਜਾਂਦਾ ਹੈ। ਜਿਸ ਆਜ਼ਾਦੀ ਦੀ ਜਦੋ ਜਹਿਦ ਕਾਂਗ੍ਰਸ ਪਾਰਟੀ ਨੇ ਲੜੀ ਉਸ ਦੀਆਂ ਨੀਹਾਂ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਬਹੁਤ ਪਹਿਲਾਂ ਤੋਂ ਰਖੀਆਂ ਹੋਈਆਂ ਸਨ।

ਸ੍ਰੀ ਰਾਜੀਵ ਦੀ ਪ੍ਰਸ਼ੰਸਾ ਕਰਦਿਆਂ ਗਿਆਨੀ ਜੀ ਨੇ ਕਿਹਾ: ਇਹ ਉਸ ਖਾਨਦਾਨ ਦੇ ਚਸ਼ਮਿਚਿਰਾਗ਼ ਹਨ ਜਿਸਨੇ ਅਪਣਾ ਸਭ ਕੁਝ ਹੀ ਦੇਸ਼ ਸੁਤੰਤਰਤਾ ਲਈ ਕੁਰਬਾਨ ਕਰ ਦਿੱਤਾ। ਅਤੇ ਫਿਰ ਕਾਂਗ੍ਰਸੀ ਨੀਤੀਆਂ ਤੇ ਇਸਦੇ ਪ੍ਰਧਾਨ ਮੰਤਰੀ ਦੀ ਤਾਰੀਫ਼ ਕਰਦਿਆਂ ਕਿਹਾ: ਸਾਡੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਬਹੁਤ ਦਲੇਰ ਇਸਤਰੀ ਹੈ, ਕੋਈ ਇਹਦੇ ਟਾਕਰੇ ਦਾ ਨਹੀਂ।

ਨਾਮਧਾਰੀ ਸੰਗਤ ਬਾਰੇ ਆਪ ਨੇ ਕਿਹਾ: ਨਾਮਧਾਰੀ ਸੰਗਤ ਜੁ ਕੁਰਬਾਨੀਆਂ ਦਾ ਬਹੁਤ ਬੜਾ ਭੰਡਾਰ ਰਖਦੀ ਹੈ ਅਤੇ ਇਹ ਇਨਸਾਨੀਅਤ ਦੀ ਬਿਹਤਰੀਨ ਸੇਵਕ ਹੈ। ਇਹ ਸਦਾ ਹੀ ਚੰਗੀਆਂ ਗੱਲਾਂ ਕਰਦੀ ਆਈ ਹੈ। ਨਾਮਧਾਰੀਆਂ ਨੇ ਸਭ ਤੋਂ ਉੱਚਾ ਧਰਮ ਰਖਿਆ ਹੈ ਅਤੇ ਦੂਜੇ ਦਰਜੇ ਤੇ ਰਾਜਨੀਤੀ ਰਖੀ ਹੈ। ਅਸਾਂ ਸਭ ਲੋਕਾਂ ਨੂੰ ਇਜ਼ਤ ਨਾਲ ਵੇਖਣਾ ਹੈ।

ਇਸ ਗੱਲ ਦੀ ਬਹੁਤ ਖੁਸ਼ੀ ਹੋਈ ਹੈ ਕਿ ਸਤਿਗੁਰੂ ਜੀ ਨੇ ਇਹ ਹੋਲਾ ਯੂ.ਪੀ. ਵਿਚ ਕਰਨ ਦੀ ਪਹਿਲ ਕੀਤੀ। ਮੇਰੀ ਤਾਂ ਇਹੋ ਬੇਨਤੀ ਹੈ ਕਿ ਸਤਿਗੁਰੂ ਜੀ ਅਪਣੇ ਹੋਲੇ ਪੰਜਾਬ ਵਿਚ ਹੀ ਨਾ ਕਰਨ ਦੂਜੇ ਪ੍ਰਾਂਤਾਂ ਨੂੰ ਵੀ ਇਸ ਕੁੰਭ ਲਈ ਪ੍ਰੇਰਿਆ ਕਰਨ ਤਾਕਿ ਦੂਜੇ ਪ੍ਰਾਂਤਾਂ ਦੇ ਲੋਕਾਂ ਨੂੰ ਪਰਸਪਰ ਮਿਲਣ ਦਾ ਮੌਕਾ ਮਿਲਦਾ ਰਹੇ।

ਗਿਆਨੀ ਜੀ ਨੇ ਬਹੁਤ ਸਾਰੀਆਂ ਹੋਰ ਗੱਲਾਂ ਕਰਕੇ 10.35 ਤੇ

ਤਕਰੀਰ ਨੂੰ ਵਿਸ਼ਰਾਮ ਚਿੰਨ ਲਾ ਦਿੱਤਾ।

ਫਿਰ ਸ੍ਰੀ ਸਤਿਗੁਰੂ ਜੀ ਨੇ ਆਦਰਯੋਗ ਪਰਾਹੁਣਿਆਂ ਨੂੰ ਸੰਬੋਧਨ ਕਰਕੇ ਸਾਰੀ ਸੰਗਤ ਯੋਗ ਫ਼ਰਮਾਇਆ:

-ਗਿਆਨੀ ਜੀ ਨੇ ਸਾਡੀ ਪੱਗੜੀ ਦੀ ਗੱਲ ਕੀਤੀ ਸੀ, ਇਹ ਯਾਦ ਰੱਖਣ ਇਹ ਸਾਡੀ ਨਹੀਂ, ਸਤਿਗੁਰੂ ਜੀ ਦੀ ਹੈ। ਪਗੜੀਆਂ ਨੀਲੇ, ਪੀਲੇ ਤੇ ਲਾਲ ਰੰਗਾਂ ਦੀਆਂ ਹੁੰਦੀਆਂ ਹਨ ਪਰ ਸਾਨੂੰ ਇਹ ਸਫੈਦ ਰੰਗ ਦੀ ਦਸਤਾਰ ਸਤਿਗੁਰੂ ਜੀ ਦੀ ਬਖਸ਼ੀ ਹੋਈ ਹੈ।

-ਪ੍ਰਾਈਮ ਮਨਿਸਟਰ ਇੰਦਰਾ ਜੀ ਤੋਂ ਇਹ ਸਿੱਖਿਆ ਲੈਣੀ ਚਾਹੀਦੀ ਹੈ ਕਿ ਕਿਹੜੀ ਗਲਤ ਗੱਲ ਹੈ ਜੁ ਦੂਜੀਆਂ ਪਾਰਟੀਆਂ ਨੇ ਇੰਦਰਾ ਜੀ ਦੇ ਜ਼ਿੰਮੇ ਨਹੀਂ ਲਾਈ ਪਰ ਇੰਦਰਾ ਜੀ ਨੇ ਕਦੇ ਵੀ ਦੂਜੀਆਂ ਪਾਰਟੀਆਂ ਬਾਰੇ ਚਿੱਕੜ ਨਹੀਂ ਉਛਾਲਿਆ।

-ਸ. ਮਹਿੰਦਰ ਸਿੰਘ ਕਾਨਪੁਰੀ ਐਮ.ਐਲ.ਸੀ ਨੇ ਏਥੇ ਆ ਕੇ ਵੱਡੀ ਸੇਵਾ ਕੀਤੀ ਹੈ।

-ਗਿਆਨੀ ਜੀ ਨੇ ਦੂਜੇ ਪ੍ਰਾਂਤਾਂ ਵਿਚ ਹੋਲੇ ਮੇਲੇ ਕਰਨ ਲਈ ਕਿਹਾ ਹੈ ਪਰ ਯੂ.ਪੀ. ਵਿਚ ਆਉਣ ਲਈ ਜੁ ਸਾਡੀ ਸਪੈਸ਼ਲ ਰੇਲ ਦਾ ਜੁ ਹਾਲ ਹੋਇਆ ਉਸਦੀ ਅਸੀਂ ਪੁਨਰਾਵ੍ਰਿਤੀ ਨਹੀਂ ਚਾਹੁੰਦੇ।

-ਸਾਰੇ ਹੀ ਉਨ੍ਹਾਂ ਸੱਜਣਾਂ ਦਾ ਸੰਸਥਾਵਾਂ ਦਾ ਧੰਨਵਾਦ ਹੈ ਜਿਨ੍ਹਾਂ ਇਸ ਹੋਲੇ ਵਿਚ ਸਹਾਇਤਾ ਕੀਤੀ।

-ਜਿਸਦਾ ਜ਼ਿਕਰ ਗਿਆਨੀ ਜੀ ਨੇ ਕੀਤਾ ਹੈ, ਸਾਡੇ ਨਾਮਧਾਰੀ ਘਰਾਂ ਵਿਚ ਐਸੀ ਮ੍ਰਿਤੂ ਕਦੇ ਨਹੀਂ ਹੋਈ।

-ਰਾਜੀਵ ਜੀ ਸਾਡੇ ਵਿਚ ਆਕੇ ਪਹਿਲੀ ਵਾਰ ਹੀ ਬੋਲੇ ਹਨ। ਹੰਸਪਾਲ ਜੀ ਦੀ ਨੇੜਤਾ ਨੇ ਇਹਨਾਂ ਨੂੰ ਏਥੇ ਕਹਿਣਯੋਗ ਸਭ ਕੁਝ ਦੱਸ ਦਿੱਤਾ ਹੈ। (ਤਕਰੀਰਾਂ ਸਾਰੀਆਂ ਹਿੰਦੀ ਵਿਚ ਸਨ।)

ਅਤੇ 10.45 ਤਕ ਸਾਰੇ ਮੇਲੇ ਦੀ ਸਮਾਪਤੀ ਹੋ ਗਈ। ਪੂਰਬਾ ਜੀ ਦੁਆਰਾ ਅਰਦਾਸ ਹੋ ਕੇ ਇਸ ਮਹਾਨ ਕੁੰਭ ਦੀ ਸਮਾਪਤੀ ਹੋ ਗਈ। ਇਸ ਹੋਲੇ ਤੇ ਪਏ ਸ੍ਰੀ ਆਦਿ ਗ੍ਰੰਥ ਜੀ ਦੇ ਭੋਗਾਂ ਦਾ ਵੇਰਵਾ ਇਸ ਪਰਕਾਰ ਹੈ:

20 ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ।

4 ਪਾਠ ਸਤਿਗੁਰੂ ਹਰੀ ਸਿੰਘ ਜੀ ਦੀ ਯਾਦ ਵਿਚ

5 ਪਾਠ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਸਮਰਪਿਤ।

6 ਪਾਠ ਅਨੰਦ ਕਾਰਜ ਵਾਲੇ ਜੋੜਿਆਂ ਵਲੋਂ

12 ਪਾਠ ਵੱਖ ਵੱਖ ਸੁਖਣਾਂ ਦੇ।

1 ਪਾਠ ਸੂਬਾ ਕੇਸਰ ਸਿੰਘ ਜੀ ਨਮਿਤ

1 ਪਾਠ ਬੀਬੀ ਸਿੰਦਰ ਕੌਰ ਨਮਿਤ।

ਸਤਿਗੁਰੂ ਜੀ ਦੇ ਨਾਲ ਆਏ ਹੋਏ ਸਾਰੇ ਲੀਡਰ ਲੋਕ ਪੰਡਾਲ ਚੋਂ ਹੀ ਵਿਦਾ ਹੋ ਗਏ ਤੇ ਸੰਗਤ ਛਕਣ ਛਕਾਣ ਹਿਤ ਲੰਗਰ ਨੂੰ ਹੋ ਪਈ ਤੇ ਘਰਾਂ ਨੂੰ ਪਰਤਣ ਲਈ ਅਪਣੇ ਤੰਬੂ ਤੰਬੋਟੀਆਂ ਨੂੰ ਤੁਰ ਪਈ।

ਮੈਂ ਕੋਈ ਘੰਟਾ ਭਰ ਬਾਅਦ ਲੰਗਰ ਨੂੰ ਗਿਆ ਤਾਂ ਨਾਮਧਾਰੀਆਂ ਚੋਂ ਤਾਂ ਕੋਈ ਵਿਰਲਾ ਹੀ ਨਜ਼ਰ ਪਿਆ ਪਰ ਗੋਲੇ ਜਾਂ ਇਸਦੇ ਦੁਆਲੇ ਦੀ ਗਰੀਬ ਜਨਤਾ ਹੁੰਮ ਹੁਮਾ ਕੇ ਢੁਕੀ ਹੋਈ ਸੀ। ਪਰਸ਼ਾਦ ਤਾਂ ਛਕਾਇਆ ਹੀ ਜਾ ਰਿਹਾ ਸੀ ਪਰ ਜਾਪਦਾ ਸੀ ਅਨੁਮਾਨੋਂ ਬਹੁਤ ਲੋਕ ਆ ਗਏ ਹਨ। ਮਾਤਾ ਜੀ ਖੱਦਰ ਦੇ ਬਸਤਰ ਪਹਿਨੀਂ ਬੀਬੀਆਂ ਨੂੰ ਉਤਸ਼ਾਹ ਉਮਾਹ ਦੇ ਰਹੇ ਸਨ ਅਤੇ ਸਾਧ ਸੰਗਤ ਦੀ ਵੰਡਣ ਵਿਚ ਸਹਾਇਤਾ ਕਰ ਰਹੇ ਸਨ। ਮਾਤਾ ਜੀ ਦੀ ਅਗਵਾਈ ਨੇ ਸੰਕਟ ਨੂੰ ਠੱਲ੍ਹ ਪਾਈ।

ਏਡੀ ਦੂਰ ਦੇ ਹੋਲੇ ਵਿਚ ਵੀ ਕਾਫ਼ੀ ਪ੍ਰਤੀਨਿਧਤਾ ਸੀ। ਕਰੀਵਾਲੇ

ਤੋਂ ਲੈ ਸਮੁੱਚਾ ਹਰਿਆਣਾ ਪ੍ਰਾਂਤ, ਰਾਜਸਥਾਨ, ਹਿਮਾਚਲ, ਬਿਹਾਰ, ਦਿੱਲੀ, ਮੱਧ ਪ੍ਰਦੇਸ਼, ਮਹਾਰਾਸ਼ਟਰ ਆਦਿ ਪ੍ਰਾਂਤਾਂ ਦੇ ਨਾਮਧਾਰੀਆਂ ਦੇ ਦਰਸ਼ਨ ਹੋਏ ਅਤੇ ਹੁਣ ਹੋਲਾ ਸਮਾਪਤੀ ਤੇ ਸਾਰੇ ਸਾਧਨ ਅਪਣੇ ਪ੍ਰਾਂਤਾਂ-ਘਰਾਂ ਨੂੰ ਜਾ ਰਹੇ ਸਨ। ਬਾਕੀ ਰਹਿ ਜਾਇਗਾ ਇਕੇਲਾ ਗੋਲਾ ਗੋਕਰਨ ਨਾਥ!

## 13 ਮਾਰਚ 1982, ਸ਼ਨੀਵਾਰ
## ਨਵੀਂ ਦਿੱਲੀ

ਸਵੇਰੇ ਆਸਾ ਦੀ ਵਾਰ, ਹਜ਼ੂਰੀ ਰਾਗੀਆਂ ਦੁਆਰਾ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਚ ਹੋਈ, ਸ੍ਰੀ ਸਤਿਗੁਰੂ ਜੀ ਨੇ ਸਮੇਂ ਸਿਰ ਦਰਸ਼ਨ ਦੇ ਕੇ ਸੰਗਤ ਨੂੰ ਕਿਰਤਾਰਥ ਕੀਤਾ।

ਮੈਂ ਅੱਜ ਬਲੱਡ ਪ੍ਰੈਸ਼ਰ ਵਲੋਂ 70 ਸਾਲ ਦੀ ਆਯੂ ਵਿਚ 140+85 ਤੇ ਹਾਂ, ਈ.ਸੀ.ਜੀ. ਵੀ ਕਰਵਾਈ ਜਿਸਨੂੰ ਨਾਰਮਲ ਹੀ ਦੱਸਿਆ ਗਿਆ। ਇਸ ਕਾਰਨ 11.30 ਵਜੇ ਮੈਂ ਸੇਠ ਜੀ ਦੀ ਕੋਠੀ ਸ੍ਰੀ ਹਰੀ ਪ੍ਰਤਾਪ ਨਿਵਾਸ ਪੁੱਜਾ। ਲੰਗਰ ਕਰਨ ਵਾਲੀਆਂ ਬੀਬੀਆਂ ਰਸੋਈ ਵਿਚ ਰੁੱਝੀਆਂ ਤੇ ਸੇਵਾਦਾਰ ਸਿੰਘ ਦਰਸ਼ਨਾਰਥੀ ਏਧਰ ਓਧਰ ਫਿਰ ਤੁਰ ਰਹੇ ਸਨ। ਉਪਰ ਗਿਆ ਤਾਂ ਬਾਹਰਲੀਆਂ ਪੌੜੀਆਂ ਦੇ ਗੇਟ ਪਾਸ ਸ. ਕਰਨੈਲ ਸਿੰਘ ਅੰਗ ਰਖਿਅਕ ਮੌਜੂਦ ਸੀ। ਬਲਦੇਵ ਸਿੰਘ ਸੇਵਕ ਨੇ ਮੇਰੇ ਪੁੱਛਣ ਤੇ ਦੱਸਿਆ: ਸਤਿਗੁਰੂ ਜੀ ਆਰਾਮ ਕਮਰੇ ਵਿਚ ਹਨ, ਦਰਸ਼ਨ ਕਰ ਸਕਦੇ ਹੋ।

ਆਰਾਮ ਕਮਰੇ ਵਿਚ ਗਿਆ। ਸ੍ਰੀ ਸਤਿਗੁਰੂ ਜੀ ਬਿਸਤਰ ਪਰ ਆਰਾਮ ਦੀ ਮੁੱਦਰਾ ਵਿਚ ਪਏ ਗੁਟਕੇ ਦਾ ਪਾਠ ਕਰ ਰਹੇ ਸਨ। ਮੈਂ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਥੋੜ੍ਹੇ ਚਿਰ ਪਿਛੋਂ, ਮੈਨੂੰ ਬੈਠਣ ਦਾ ਇਸ਼ਾਰਾ ਕੀਤਾ। ਗ਼ਲੀਚੇ ਪਰ ਬੈਠਿਆ ਤਾਂ ਸ੍ਰੀ ਜੀ ਨੇ ਅੱਜ ਹੀ ਸਵੇਰੇ ਸੂਬਾ ਗੰਡਾ ਸਿੰਘ ਜੀ ਰਾਹੀਂ ਸੁਣਾਈ ਗਈ ਵਾਰਤਾ ਸੁਣਾਈ ਕਿ

ਕਿਵੇਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਨ੍ਹਾਂ (ਸੂਬਾ ਜੀ) ਨੂੰ ਝਿੜਕ ਕੇ ਭਾਈ ਵਜ਼ੀਰ ਸਿੰਘ, ਦਾਰੋਗ਼ਾ ਦੁੰਮਣ ਸਿੰਘ ਜੀ ਦਾ ਮਨ ਸ਼ਾਂਤ ਕੀਤਾ। ਕਾਰਨ ਸੀ ਕਿ ਉਨ੍ਹਾਂ ਦੋਹਾਂ ਦੀ ਇਹਨਾ (ਵਰਤਮਾਨ ਸਤਿਗੁਰੂ ਜੀ ਪ੍ਰਤੀ) ਮੰਦ ਭਾਵਨਾ। ਪਰ ਫਿਰ ਆਪ ਹੀ ਸੂਬਾ ਜੀ ਨੂੰ ਕਾਰ ਤੇ ਬੈਠਾਲ ਕੇ (ਦੋਹਾਂ ਨਿਕਟੀਆਂ ਨੂੰ ਛਡ ਕੇ) ਜ਼ਰਾ ਦੂਰ ਜਾ ਕੇ ਦੱਸਿਆ ਕਿ ਜੀਵਨ ਨਗਰ ਤੋਂ ਤੁਰੇ ਹੁਣ ਤਕ ਵਿਰੋਧ ਕਥਾ ਹੀ ਜੁਟਾਂਦੇ ਆਏ ਹਨ।

ਏਥੇ ਬੈਠਿਆਂ ਹੀ ਹੰਸਪਾਲ ਵੀ ਕਿਤੇ ਜਾਣ ਦੀ ਆਗਿਆ ਲੈਣ ਆ ਗਿਆ ਅਤੇ ਫਿਰ ਮੇਰੇ ਨਾਲ ਸਤਿਗੁਰੂ ਜੀ ਦੀ ਗੋਲਾ ਹੋਲੇ ਦੀ ਸਫਲਤਾ ਬਾਰੇ ਚਰਚਾ ਹੋਈ। ਸਤਿਗੁਰੂ ਜੀ ਬਚਨ ਕੀਤਾ: ਇਹ ਨਿਕੇ ਕਾਕੇ ਦਾ ਹੀ ਵੱਡਾ ਉੱਦਮ ਸੀ, ਨਹੀਂ ਤਾਂ ਸਾਡੇ ਵਿਚੋਂ ਤਾਂ ਕੋਈ ਜ਼ਿਦਮਜ਼ਿਦੀ ਵੀ ਗੋਲੇ ਨਹੀਂ ਜਾ ਸਕਿਆ। ਮੈਂ ਅਪਣੀ ਸਿਹਤ ਨੂੰ ਮੁਖ ਰਖ ਬੈਂਗਲੌਰ ਤੋਂ ਮਹਾਰਾਜ ਜੀ ਨੂੰ ਬੁਲਾਂਦਾ ਸਾਂ। ਉਹ ਕਹਿੰਦੇ ਸਨ: ਤੁਸੀਂ ਏਥੇ ਨੇੜੇ ਹੋ। ਮੈਨੂੰ ਮੇਰੀ ਸਿਹਤ ਆਗਿਆ ਨਹੀਂ ਸੀ ਦਿੰਦੀ।

## ਅੰਦਰੂਨੀ ਬਾਤਾਂ

ਗਿਆਨੀ ਜ਼ੈਲ ਸਿੰਘ ਤੇ ਸ੍ਰੀ ਰਾਜੀਵ ਗਾਂਧੀ ਦੀਆਂ ਤਕਰੀਰਾਂ ਤੇ ਵੀ ਗੱਲ ਬਾਤ ਹੋਈ। ਸਤਿਗੁਰੂ ਜੀ ਦਾ ਵਿਚਾਰ ਸੀ: ਰਾਜੀਵ ਗਾਂਧੀ ਥੋੜ੍ਹੇ ਮਿੰਟਾਂ ਵਿਚ ਬਹੁਤ ਵਧੀਆ ਅਤੇ ਤੱਥ ਭਰਪੂਰ ਬੋਲਿਆ, ਜਦੋਂ ਕਿ ਗਿਆਨੀ ਜੀ ਨੇ ਸਾਡੇ ਸਟੇਜ ਨੂੰ ਰਾਜੀਵ ਦੇ ਹੁੰਦੇ ਉਹਦੀ ਮਾਤਾ ਜੀ ਬਾਰੇ ਵੱਧ ਤੋਂ ਵੱਧ ਚਮਚਾਗਿਰੀ ਲਈ ਵਰਤਿਆ। ਅੱਜ ਕੱਲ੍ਹ ਇਸਨੂੰ ਰਾਜੀਵ ਨੂੰ ਮਿਲਣ ਦਾ ਮੌਕਾ ਘੱਟ ਹੀ ਮਿਲਦਾ ਹੈ। ਜਦੋਂ ਕਿ ਰਾਜੀਵ ਦਾ ਹੰਸਪਾਲ ਜੀ ਨਾਲ ਵਧੇਰੇ ਉਠਣ ਬੈਠਣ ਹੈ। ਗਿਆਨੀ ਜੀ ਨੇ ਉਂਜ ਸੁਹਣੀ ਤਕਰੀਰ ਕੀਤੀ। ਉਹ ਇਹ ਕਰਨ ਜਾਣਦੇ ਹਨ ਪਰ ਸਾਡੇ ਬਾਰੇ ਤਿੰਨ ਵਿਸੰਗਤੀਆਂ ਦਾ ਮੈਨੂੰ ਉੱਤਰ ਦੇਣਾ ਬਣਦਾ ਸੀ। ਉਂਜ ਉਹ ਅੱਛੇ ਹੀ ਬੋਲੇ।

ਹੋਲੇ ਦੀ ਸਫਲਤਾ ਤੇ ਸਾਨੂੰ ਸਭਨਾਂ ਨੂੰ ਮਾਣ ਸੀ ਤੇ ਠਾਕੁਰ ਉਦੈ ਸਿੰਘ ਜੀ ਦੇ ਗੁਣਾਂ ਦੀ ਪ੍ਰਸੰਸਾ।

## ਹੋਲੇ ਦੀ ਉਗ੍ਰਾਹੀ

ਗੁਰਦੇਵ ਸਿੰਘ ਸਰੋਦ ਨੇ ਵੀ ਏਥੇ ਆ ਮੱਥਾ ਟੇਕਿਆ ਅਤੇ ਅੱਜ ਸ਼ਾਮੀਂ 6 ਵਜੇ ਦਾ ਟਾਈਮ ਕਨਫਰਮ (ਪੱਕਾ) ਕੀਤਾ ਸੀ ਵਿਦੇਸ਼ੀਆਂ ਨਾਲ ਗੱਲਬਾਤ ਕਰਦੇ।

ਸੰਤ ਤਰਸੇਮ ਸਿੰਘ ਤੋਂ ਪਤਾ ਲਗਾ ਕਿ ਗੋਲਾ ਗੋਕਰਨ ਨਾਥ ਦੇ ਹੋਲੇ ਦੀ ਉਗਰਾਹੀ ਨਹੀਂ ਹੋ ਸਕੀ। ਉਲਟਾ ਸਤਿਗੁਰੂ ਜੀ ਵਲੋਂ 90,000/-ਦਿੱਤਾ ਗਿਆ।

ਜਦੋਂ ਮੈਂ ਦੂਜੀ ਵਾਰ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਹ ਅਮਰ ਸਿੰਘ ਦਾ ਨ੍ਰਿਤ ਵੇਖ ਰਹੇ ਸਨ। ਅੱਜ ਦੁਹਾਂ ਪੈਰਾਂ ਨੂੰ 150-150 ਘੁੰਘਰੂ ਬੰਨ ਕੇ ਪਹਿਲੀ ਵਾਰ ਹਜ਼ੂਰੀ ਵਿਚ ਨ੍ਰਿਤ ਕੀਤਾ। ਤਬਲੇ ਤੇ ਸੁਖਵਿੰਦਰ ਸਿੰਘ ਪਿੰਕੀ ਸਾਥ ਦੇ ਰਿਹਾ ਸੀ। ਪਿੰਕੀ ਭਾਵੇਂ ਅਜੇ ਬੜਾ ਕਮਜ਼ੋਰ ਸੀ ਪਰ ਤਾਂ ਵੀ ਤਬਲੇ ਤੇ ਉਂਗਲਾਂ ਤੋਂ ਥਾਪਾਂ ਨ੍ਰਿਤਕਾਰ ਨੂੰ ਟੁੰਬਣ ਵਾਲੀਆਂ ਸਨ। ਬਲਜੀਤ ਸਿੰਘ ਰਾਗੀ ਨਗਮਾ ਦੇ ਰਿਹਾ ਸੀ। ਪੂਰਬਾ ਭੀ ਬੋਲ ਉਠਿਆ 'ਪਹਿਲਾਂ ਤੋਂ ਫਰਕ ਹੈ'।

## ਭਾਈ ਪ੍ਰਤਾਪ ਸਿੰਘ ਰਾਗੀ

1.$^1/_4$ ਹੋਏ ਤਾਂ ਗੁਰਦੇਵ ਸਿੰਘ ਸਰੋਦ ਫਿਰ ਆ ਗਿਆ। ਸੰਦੇਸ਼ ਦਿਤਾ: ਸੱਚੇ ਪਾਤਸ਼ਾਹ: ਹੇਠਲੇ ਹਾਲ ਵਿਚ ਰਾਗੀ ਭਾਈ ਪ੍ਰਤਾਪ ਸਿੰਘ ਜੀ ਦਰਸ਼ਨਾਂ ਦੇ ਤਲਬਗਾਰ ਹਨ ਨਾਲ ਉਨ੍ਹਾਂ ਦੇ ਨਿਊਯਾਰਕ ਵਾਲੇ ਲੜਕੇ ਵੀ ਹੈਨ। ਸੁਣ ਕੇ ਸਤਿਗੁਰੂ ਜੀ ਹੇਠਾਂ ਉਤਰੇ।

ਹੇਠਲਾ ਹਾਲ ਜੁ ਫਰਨੀਚਰ ਅਤੇ ਫ਼ਰਸ਼ ਤੇ ਬੈਠਣ ਲਈ ਵੀ ਉਪਯੁਕਤ ਤਿਆਰ ਰਹਿੰਦਾ ਹੈ। ਸਤਿਗੁਰੂ ਜੀ ਗਲੀਚੇ ਪਰ ਵਿਛੇ

ਆਸਣ ਤੇ ਆ ਬਿਰਾਜਮਾਨ ਹੋਏ ਤਾਂ ਰਾਗੀ ਪ੍ਰਤਾਪ ਸਿੰਘ ਪਿਤਾ ਪੁਤਰਾਂ ਨੇ ਉਠ ਕੇ ਚਰਨੀਂ ਸੀਸ ਨਿਵਾਇਆ, ਅਕੀਦਤ ਪੇਸ਼ ਕੀਤੀ।

ਭਾਈ ਪ੍ਰਤਾਪ ਸਿੰਘ ਕੱਦੋਂ ਮਧਰੇ, ਲੰਬਾ ਅਤੇ ਸਫੈਦ ਦਰਸ਼ਨੀ ਦਾੜ੍ਹਾ। ਨੌਜੁਆਨ ਲੜਕੇ, ਵੱਡਾ ਦੇਵਿੰਦਰ ਪ੍ਰਤਾਪ ਸਿੰਘ, ਛੋਟਾ ਮਹਿਦਰ ਪ੍ਰਤਾਪ ਸਿੰਘ ਜਿਹੜੇ ਵੇਸ਼ ਭੂਸ਼ਾ ਵਿਚ ਅਪ ਟੂ ਡੇਟ ਸਨ ਪਰ ਜਿਨ੍ਹਾਂ ਦੇ ਚਿਹਰਿਆਂ ਤੇ ਨਿਮਰਤਾ, ਸਤਿਕਾਰ ਅਤੇ ਸ਼ਰਧਾ ਸੀ ਉਨ੍ਹਾਂ ਨੇ ਸਤਿਗੁਰੂ ਜੀ ਦੇ ਸੰਗੀਤ ਪ੍ਰਤੀ ਲਗਾਉ, ਸ਼ਾਹਾਨਾ ਸੰਗੀਤ ਕਾਨਫਰੰਸਾਂ, ਸੰਗੀਤਕਾਰਾਂ ਦੀ ਕਦਰਸ਼ਨਾਸ਼ੀ, ਗੁਰਮਤ ਸੰਗੀਤ ਦੇ ਪ੍ਰਤਿਪਾਲਕ ਦੇ ਤੌਰ ਤੇ ਸਤਿਗੁਰੂ ਜੀ ਦੀ ਹਾਰਦਿਕ ਪ੍ਰਸ਼ੰਸਾ ਕੀਤੀ।

ਇਹਨਾਂ ਦੱਸਿਆ ਕਿ ਦੇਸ਼ ਅਤੇ ਦੁਨੀਆਂ ਵਿਚ ਸ਼ਾਸਤਰੀ ਸੰਗੀਤ ਦੇ ਦਰਸ਼ਨ ਬਹੁਤ ਹੀ ਥੋੜ੍ਹੇ ਰਹਿ ਗਏ ਹਨ ਅਤੇ ਇਹ ਸਹਿਕਦੇ ਰਹਿੰਦੇ ਹਨ ਕਦੋਂ ਕੋਈ ਕਲਾਸੀਕਲ ਬੰਦਸਾਂ ਦੀ ਸਿਫਾਰਸ਼ ਕਰੇ। ਗੁਰਮਤ ਸੰਗੀਤ ਦਾ ਰਖਿਅਕ ਵੀ ਸਤਿਗੁਰੂ ਜੀ ਨੂੰ ਦੱਸ ਕੇ ਉਨ੍ਹਾਂ ਕਦੇ ਅਪਣੇ ਆਪ ਨੂੰ ਸੁਣਾਨ ਦੀ ਤਮੰਨਾ ਪਰਗਟ ਕੀਤੀ।

ਸਤਿਗੁਰੂ ਜੀ ਨੇ ਕਲਾਕਾਰਾਂ ਦੇ ਪ੍ਰੇਮ ਦਾ ਪ੍ਰਗਟਾਵਾ ਕਰਦਿਆਂ ਸਮਾਂ ਮਿਲਣ ਤੇ ਉਨ੍ਹਾਂ ਨੂੰ ਸੁਣਨ ਦੀ ਤਸੱਲੀ ਦਿੱਤੀ।

## ਸੰਤ ਜੀ ਦੇ ਦੂਹਤਾ

ਲਉਢਾ ਪਹਿਰ ਆਇਆ ਤਾਂ ਕੋਠੀ ਦੇ ਵਰਾਂਡੇ ਵਿਚ ਸ੍ਰੀ ਹਰਭਜਨ ਸਿੰਘ ਸਿਤਾਰ ਨੂੰ ਮੋਤੀਚੂਰ ਦੇ ਲੱਡੂਆਂ ਦਾ ਇਕ ਪਲਾਸਟਕ ਡੱਬਾ ਲੈ ਕੇ ਲੱਡੂ ਵੰਡਦਾ ਵੇਖਿਆ। ਲੱਡੂ ਲੈ ਮੂੰਹ ਵਿਚ ਪਾਂਦਿਆਂ ਪੁਛਿਆ: ਏਨੇ ਵਧੀਆ ਤੇ ਮਿੱਠੇ ਲੱਡੂ ਕਿਸ ਖੁਸ਼ੀ ਵਿਚ? ਜਵਾਬ ਮਿਲਿਆ: ਸੇਠ ਤਰਲੋਕ ਸੰਘ ਦੇ ਦੂਹਤਾ ਹੋਇਆ ਹੈ ਅੱਜ। ਸ. ਸੁੱਚਾ ਸਿੰਘ ਸੋਖੀ ਦੇ ਪੋਤਰਾ ਤੇ ਸ. ਦਲਜੀਤ ਸਿੰਘ ਦੇ ਘਰ ਪੁੱਤਰ ਹੋਣ ਦੀ ਖੁਸ਼ੀ ਵਿਚ ਲੱਡੂ ਵੰਡੇ ਜਾ ਰਹੇ ਹਨ।

## ਵਿਦੇਸ਼ੀ ਸੰਗੀਤ ਪ੍ਰੇਮੀ

6.15 ਸ਼ਾਮ ਦੇ ਹੋਏ ਤੇ ਗੁਰਦੇਵ ਸਿੰਘ ਸਰੋਦ, ਅੰਗਰੇਜ਼, ਫਰਾਂਸੀਸੀ ਤੇ ਅਮਰੀਕੀ ਕਲਾਸੀਕਲ ਮਿਊਜ਼ਕ ਦੇ ਖੋਜ਼ੀ ਲੈ ਕੇ ਆ ਗਿਆ। ਹੇਠਲੇ ਹਾਲ ਵਿਚ ਰੌਣਕਾਂ ਲਗ ਗਈਆਂ। ਵਿਦੇਸ਼ੀਆਂ ਨੂੰ ਭਾਰਤੀ ਕਲਾਸੀਕਲ ਦਾ ਗੰਭੀਰ ਗਿਆਨ ਹੈ। ਸ੍ਰੀ ਸਤਿਗੁਰੂ ਜੀ ਆਏ ਤਾਂ ਆਪ ਦਾ ਆਦਰ ਸਤਿਕਾਰ ਕੀਤਾ। ਵਾਤਾਵਰਣ ਇਕਦਮ ਸੰਗੀਤਮਈ ਹੋ ਗਿਆ। ਉਹਨਾਂ ਦੀ ਗੱਲ ਬਾਤ ਤੋਂ ਉਹ ਗੁਰੂ ਪਰੰਪਰਾ ਵਾਲੇ ਹੀ ਲੱਗੇ। ਸਤਿਗੁਰੂ ਜੀ ਦੀ ਸੰਗੀਤ ਬਾਰੇ ਗੰਭੀਰ ਜਾਣਕਾਰੀ ਨੇ ਸਭਨਾਂ ਨੂੰ ਪ੍ਰਭਾਵਤ ਕੀਤਾ।

ਸਤਿਗੁਰੂ ਜੀ ਬਚਨ ਕੀਤਾ: ਅਸੀਂ ਟੇਪ ਤੋਂ ਰਿਕਾਰਡ ਤਾਂ ਸੁਣ ਲੈਂਦੇ ਹਾਂ ਪਰ ਜਦ ਕਦੇ ਏਥੇ ਬੁਲਾਕੇ ਜਾਂ ਓਥੇ ਜਾਕੇ ਨਹੀਂ ਸੁਣਦੇ ਤਸੱਲੀ ਨਹੀਂ ਹੁੰਦੀ। ਇਹ ਗੱਲ ਉਸਤਾਦ ਰਹੀਮ ਫਰੀਮੁਦਦੀਨ ਬਾਰੇ ਸੀ।

ਚਲਦੇ ਚਲਦੇ ਗੱਲ ਏਥੇ ਪਹੁੰਚ ਗਈ ਕਿ ਮਹਾਰਾਜ ਬੀਰ ਸਿੰਘ ਜੀ ਅੱਜ ਹੀ ਧੁਰਪਦ ਸੁਣਾ ਦੇਣ। ਦੂਜੀ ਮੁਲਾਕਾਤ ਕਿਸੇ ਫੇਰ ਦੇ ਸਮੇਂ ਜਦੋਂ ਵੱਧ ਤੋਂ ਵੱਧ ਵਕਤ ਦਿੱਤਾ ਜਾ ਸਕੇ। ਮਹਾਰਾਜ ਜੀ ਨੇ ਧੁਰਪਦ ਦੀ ਵਿਆਖਿਆ ਕਰਕੇ, ਹਰਭਜਨ ਸਿੰਘ ਦੁਆਰਾ ਵਾਜੇ ਤੇ ਪਿੰਕੀ ਦੇ ਤਬਲੇ ਦੇ ਸਾਥ ਵਿਚ ਗੰਵਿਆਂ।

ਏਨੇ ਚਿਰ ਨੂੰ ਰਾਤ ਦਾ ਆਇਆ ਹੋਇਆ ਸੁਰਜੀਤ ਸਿੰਘ ਮੱਤੂ ਵੀ ਆ ਬੈਠਾ। 4 ਦਰਜਨ ਸ਼ਰੋਤਾ ਹੋ ਗਏ।

8 ਵਜੇ ਮਹਾਰਾਜ ਜੀ ਨੇ ਰਾਗ ਬਿਹਾਗੜਾ ਵਿਚ ਸ਼ੁਰੂ ਕੀਤਾ: **ਮਾਈ ਰੀ ਮੇਰੋ ਮਨ। ਤਰਸਤ ਪੀਆ ਬਿਨ।......** ਗੋਲ, ਕੋਮਲ ਤੇ ਇਕਹਿਰੀ ਕਿਸਮ ਦੀ ਆਵਾਜ਼ ਬੜੀ ਸੁਰ ਵਿਚ ਰਹੀ। ਸਤਿਗੁਰੂ ਦਰਮਿਆਨ ਬੈਠੇ ਸੁਣਦੇ ਰਹੇ। ਵਾਤਾਵਰਣ ਵਿਚ ਮਿੱਠੀਆਂ ਸੁਰਾਂ ਛਾ

ਗਈਆਂ।

8.20 ਵਜੇ ਸਮਾਪਤੀ ਹੋਈ ਤਾਂ ਸਤਿਗੁਰੂ ਜੀ ਨੇ ਤਿੰਨਾਂ ਵਿਦੇਸ਼ੀਆਂ ਨੂੰ ਅਪਣਾ ਕੁਛ ਲਿਟਰੇਚਰ ਦਿੱਤਾ। ਬੜਾ ਤਸੱਲੀ ਭਰਿਆ ਮਾਹੌਲ ਸੀ।

ਸੰਤ ਤਰਸੇਮ ਸਿੰਘ ਸਕੱਤਰ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਕੱਲ੍ਹ 4.02 ਦੇ ਬ੍ਰੇਲੀ ਤੋਂ ਪ੍ਰਾਈਵੇਟ ਜਹਾਜ਼ ਦੁਆਰਾ ਸੁਰਿੰਦਰ ਸਿੰਘ ਮਨਚੰਦਾ ਨਾਲ ਉਡ ਕੇ 5.05 ਤੇ ਦਿੱਲੀ ਪਹੁੰਚੇ ਹੋਏ ਸਨ ਜਦੋਂ ਕਿ ਸਤਿਗੁਰੂ ਜੀ ਦੀ ਗੱਡੀ P.J.Q-7 8 ਵਜੇ ਰਾਤੀਂ ਹੀ ਦਿੱਲੀ ਆ ਸਕੀ।



ਕਵੀ ਪ੍ਰੀਤਮ ਸਿੰਘ ਜੀ
1910-2002

ਮੇਰੀ ਕਿਰਤ ਇਹ ਦਾਅਵਾ ਨਹੀਂ ਕਰ ਸਕਦੀ ਕਿ ਮੈਂ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੀਵਨੀ ਦੇ ਸਾਰੇ ਪੱਖ ਸੰਜੋਅ ਰਖੇ ਹਨ। ਸਗੋਂ, ਹਕੀਕਤ ਇਹ ਹੈ ਕਿ ਜਦ ਕਦੇ ਸ਼੍ਰੀ ਸਤਿਗੁਰੂ ਜੀ ਦੀ ਨਿਕਟਤਾ ਹੋਈ ਹੈ, ਉਸ ਵੇਲੇ ਦੇ, ਮੇਰੇ ਸਨਮੁਖ ਬੀਤੇ ਪਲਾਂ ਨੂੰ ਸੰਭਾਲਣ ਦਾ ਹੀ ਯਤਨ ਹੈ ਮੇਰੀ ਇਹ ਲਿਖਤ।

ਸਤਿਗੁਰੂ ਜੀ ਦੀਆਂ ਵਿਸ਼ਾਲ ਸਰਗਰਮੀਆਂ, ਉਹਨਾਂ ਦਾ ਅਧਿਆਤਮ ਖੇਤਰ ਮੇਰਾ ਵਿਸ਼ਾ ਨਹੀਂ ਰਿਹਾ - ਮੈਂ ਤਾਂ ਉਨ੍ਹਾਂ ਦੀ ਸੰਸਾਰਿਕਤਾ ਹੀ ਸਵੀਕਾਰੀ ਹੈ।

ਥੋੜ੍ਹੇ ਪਲਾਂ ਦੀ ਇਕਤਰਤਾ ਹੀ ਉਨ੍ਹਾਂ ਦੇ ਚਰਿਤਰ ਦੇ ਅਨੇਕਾਂ ਪੱਖ ਉਜਾਗਰ ਕਰਦੀ ਅਤੇ ਇਕ ਇਤਿਹਾਸਿਕਤਾ ਸਿਰਜੀ ਜਾਂਦੀ ਹੈ। ਮੇਰੇ ਕਾਰਜ ਦਾ ਕੇਂਦਰੀ ਬਿੰਦੂ ਸਤਿਗੁਰੂ ਹਨ, ਫੇਰ ਸਮਾਜ ਅਤੇ ਫਿਰ ਦੀਨ ਦੁਨੀਆਂ। ਮੇਰੀ ਹੋਂਦ ਤਾਂ ਨਾਲ ਨਾਲ ਬਣੀ ਹੀ ਰਹਿੰਦੀ ਹੈ।

-ਪ੍ਰੀਤਮ ਸਿੰਘ ਕਵੀ